ਸਾਧਾਰਣ ਵਿਗਿਆਨ ਪੁਸਤਕਮਾਲਾ

# ਨਸ਼ੀਲੀਆਂ ਦਵਾਈਆਂ

ਅਨਿਲ ਅਗਰਵਾਲ

ਅਨੁਵਾਦਕ

ਡਾ. ਜਸਵੰਤ ਸਿੰਘ

ਚਿੱਤਰ

ਪਵਿਤਰ ਘੋਸ਼



ਨੈਸ਼ਨਲ ਬੁਕ ਟਰੱਸਟ, ਇੰਡੀਆ

ਇਹ ਪੁਸਤਕ ਸਮਰਪਿਤ ਹੈ

ਮੇਰੀ ਮਾਂ ਕਮਲਾ

ਮੇਰੇ ਸਵਰਗਵਾਸੀ ਪਿਤਾ ਸ਼੍ਰੀ ਕ੍ਰਿਸ਼ਨ ਚੰਦਰ

ਮੇਰੇ ਸਲਾਹਕਾਰ ਪ੍ਰੋਫ਼ੈਸਰ ਐਂਥਨੀ ਬਸੂਟਿਲ ਅਤੇ

ਮੇਰੇ ਮਿੱਤਰ ਪ੍ਰੋਫ਼ੈਸਰ ਐਸ.ਕੇ.ਖੰਨਾ ਨੂੰ

ਜਿਨ੍ਹਾਂ ਨੇ ਮੈਨੂੰ ਤਾਰਕਿਕ, ਵਿਵੇਕਪੂਰਣ ਅਤੇ ਵਿਗਿਆਨਕ

ਦ੍ਰਿਸ਼ਟੀਕੋਣ ਤੋਂ ਸੋਚਣਾ ਸਿਖਾਇਆ

# ਤਤਕਰਾ

# ਧੰਨਵਾਦ

ਮੈਂ ਲੰਡਨ ਦੇ ਹੀਥਰੋ ਹਵਾਈ ਅੱਡੇ 'ਤੇ ਮਹਾਰਾਣੀ ਦੇ ਸੀਮਾ ਕਰ ਵਿਭਾਗ ਵਿਚ ਨਿਗਰਾਨ ਦੇ ਅਹੁਦੇ 'ਤੇ ਕੰਮ ਕਰ ਰਹੇ ਆਪਣੇ ਮਿੱਤਰ ਸ੍ਰੀ ਪੀ.ਕੇ. ਚੱਕਰਵਤੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ, ਜਿਨ੍ਹਾਂ ਨੇ ਪੁਸਤਕ ਲਿਖਣ ਦੌਰਾਨ ਪੂਰੇ ਮਨ ਨਾਲ ਮੇਰੀ ਹੌਸਲਾ-ਅਫ਼ਜ਼ਾਈ ਕੀਤੀ। ਉਨ੍ਹਾਂ ਨੇ ਮੈਨੂੰ ਇਸ ਪੁਸਤਕ ਲਈ ਲੋੜੀਂਦੀ ਸਾਮੱਗਰੀ ਵੀ ਮੁਹੱਈਆ ਕਰਵਾਈ। ਆਪਣੇ ਲੰਡਨ ਠਹਿਰਨ ਦੌਰਾਨ ਮੈਨੂੰ ਉਨ੍ਹਾਂ ਦੇ ਨਜ਼ਦੀਕ ਰਹਿ ਕੇ ਵਿਚਾਰ-ਵਟਾਂਦਰਾ ਕਰਨ ਦਾ ਮੌਕਾ ਮਿਲਿਆ ਅਤੇ ਮੈਨੂੰ ਉਨ੍ਹਾਂ ਦੇ ਨਸ਼ੀਲੇ ਪਦਾਰਥਾਂ ਨੂੰ ਰੋਕਣ ਦੇ ਵਿਸ਼ਾਲ ਤਜਰਬੇ ਤੋਂ ਬਹੁਤ ਲਾਭ ਹੋਇਆ।

ਮੈਂ ਸਾਇੰਸ ਰਿਪੋਰਟਰ ਦੇ ਮੁਖ ਸੰਪਾਦਕ ਡਾ. ਜੀ.ਪੀ. ਫੌਂਡਕੇ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਇਹ ਪੁਸਤਕ ਲਿਖਣ ਲਈ ਮੈਨੂੰ ਉਤਸ਼ਾਹ ਦਿੱਤਾ। ਜਦੋਂ ਮੈਂ ਪੁਸਤਕ ਲਿਖਣੀ ਸ਼ੁਰੂ ਕੀਤੀ, ਤਾਂ ਮੇਰੀ ਕਈ ਜਾਣਕਾਰ ਵਿਅਕਤੀਆਂ ਅਤੇ ਦੋਸਤਾਂ ਨਾਲ ਉਤਸ਼ਾਹ ਵਧਾਉਣ ਵਾਲੀ ਗੱਲਬਾਤ ਹੋਈ, ਜਿਸ ਦਾ ਸਾਰ ਇਸ ਪੁਸਤਕ ਵਿਚ ਹੈ। ਇਨ੍ਹਾਂ ਦੋਸਤਾਂ ਵਿਚ ਅਖਿਲ ਭਾਰਤੀ ਆਯੁਰਵਿਗਿਆਨ ਸੰਸਥਾਨ ਦੇ ਸਹਾਇਕ ਪ੍ਰੋਫ਼ੈਸਰ ਡਾ. ਆਰ.ਕੇ. ਸ਼ਰਮਾ ਅਤੇ ਜਨਰਲ ਹਸਪਤਾਲ ਗੁੜਗਾਵਾਂ ਦੇ ਉੱਚ ਚਿਕਿਤਸਾ ਅਧਿਕਾਰੀ ਡਾ. ਐਸ.ਕੇ. ਸ਼ਰਮਾ ਪ੍ਰਮੁੱਖ ਹਨ। ਪ੍ਰਕਾਸ਼ਨ ਉਦਯੋਗ ਦੇ ਮੇਰੇ ਕਈ ਦੋਸਤਾਂ ਨੇ ਮੈਨੂੰ ਪੁਸਤਕ ਲਿਖਣ ਦੇ ਸੂਖਮ ਭੇਤਾਂ ਤੋਂ ਵੀ ਜਾਣੂੰ ਕਰਵਾਇਆ। ਮੈਨੂੰ ਜਦੋਂ ਵੀ ਕੋਈ ਮੁਸ਼ਕਲ ਆਈ ਮੈਂ ਇਨ੍ਹਾਂ ਦੋਸਤਾਂ ਤੋਂ ਹੀ ਮਦਦ ਲਈ ਅਤੇ ਉਨ੍ਹਾਂ ਨੇ ਮੈਨੂੰ ਮਦਦ ਦੇਣ ਵਿਚ ਬਹੁਤ ਉਤਸ਼ਾਹ ਦਿਖਾਇਆ। ਇਨ੍ਹਾਂ ਵਿਚ ਪ੍ਰਮੁੱਖ ਹਨ—ਏਪਲਾਈਡ ਮੀਡੀਆ ਦੇ ਸ਼੍ਰੀ ਸੁਧੀਰ ਬਾਂਸਲ, ਬਟਰਵਥਰਸ ਦੇ ਸ਼੍ਰੀ ਰਵਿੰਦਰ ਸਕਸੈਨਾ, ਆਕਸਫੋਰਡ ਯੂਨੀਵਰਸਿਟੀ ਪ੍ਰੈੱਸ ਦੇ ਸ਼੍ਰੀ ਰਾਜਿੰਦਰ ਸਿਨਹਾ, ਸ਼੍ਰੀਮਤੀ ਮੋਹਿਨੀ ਵਰਮਾ ਅਤੇ ਸ਼੍ਰੀ ਸੀ.ਬੀ. ਸ਼ਰਮਾ। 'ਸਾਇੰਸ ਰਿਪੋਰਟਰ' ਦੇ ਸ਼੍ਰੀ ਪੱਲਵ ਬਾਗਲਾ ਅਤੇ ਕੌਲੇਗਲ ਸ਼ਰਮਾ ਅਤੇ 'ਵਿਗਿਆਨ ਪ੍ਰਗਤੀ' ਦੀ ਸ਼੍ਰੀਮਤੀ ਦੀਕਸ਼ਾ ਬਿਸ਼ਟ। ਵਿਦੇਸ਼ਾਂ ਵਿਚ ਮੇਰੇ ਕਈ ਦੋਸਤਾਂ ਅਤੇ ਸੰਬੰਧੀਆਂ ਨੇ ਮੈਨੂੰ ਪੂਰਾ ਸਹਿਯੋਗ ਦਿੱਤਾ। ਇਨ੍ਹਾਂ ਵਿਚ ਪ੍ਰਮੁੱਖ ਹਨ—ਏਡਨਬਰਗ ਵਿਚ ਮੇਰੀ ਭੈਣ ਰੇਵਾ ਵਾਸੂਦੇਵ ਅਤੇ ਭਾਣਜੀ ਕਵਿਤਾ। ਰੋਮ ਵਿਚ ਮੇਰੇ ਭਰਾ ਸੁਨੀਲ ਅਤੇ ਫਲੋਰਿਡਾ ਵਿਚ ਮੇਰੇ ਛੋਟੇ ਭਰਾ ਵਿੱਕੀ। ਪਰਥ ਤੋਂ ਟੋਨੀ, ਰਿਤੂ, ਅਨੀਤਾ ਅਤੇ ਸੰਜੀਵ ਗੁਪਤਾ ਨੇ ਮੈਨੂੰ ਕਈ ਰੋਚਕ ਅਤੇ ਲਾਭਦਾਇਕ ਸੁਝਾਅ ਭੇਜੇ। ਦਿਆਲ ਸਿੰਘ ਕਾਲਜ ਦੇ ਸਾਬਕਾ ਪ੍ਰੋਫ਼ੈਸਰ ਐਸ.ਪੀ. ਗੁਪਤਾ ਮੇਰੇ ਲਈ ਪ੍ਰੇਰਨਾ ਦੇ ਮੁਖ ਸ੍ਰੋਤ ਰਹੇ ਹਨ। ਮੇਰੇ ਹੋਰ ਦੋਸਤ, ਜਿਨ੍ਹਾਂ ਨੇ ਮੇਰਾ ਉਤਸ਼ਾਹ ਵਧਾਇਆ, ਓਪਲ ਐਡਵਰਟਾਈਜ਼ਿੰਗ ਐਂਡ ਮਾਰਕੀਟਿੰਗ ਦੇ ਸ਼੍ਰੀ ਅਖਿਲ ਜੈਨ, ਦਿਆਲ ਸਿੰਘ ਕਾਲਜ ਦੇ ਸ੍ਰੀ ਹੰਸਰਾਜ ਸ਼ਰਮਾ ਅਤੇ ਦੇਸ਼ਬੰਧੂ ਕਾਲਜ ਦੇ ਡਾ. ਪੀ.ਕੇ. ਮੁਖਰਜੀ ਹਨ।

ਮੈਂ ਖ਼ਾਸ ਤੌਰ 'ਤੇ ਨੈਸ਼ਨਲ ਬੁਕ ਟਰੱਸਟ ਦੀ ਸੰਪਾਦਿਕਾ ਸ਼੍ਰੀਮਤੀ. ਮੰਜੂ ਗੁਪਤਾ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਪੁਸਤਕ ਦੇ ਲਿਖਣ ਦੌਰਾਨ ਅਸੀਮ ਧੀਰਜ ਦਿਖਾਇਆ। ਜੇਕਰ ਅੱਜ ਮੈਂ ਜੀਉਂਦਾ ਹਾਂ, ਤਾਂ ਇਹ ਉਨ੍ਹਾਂ ਦੀ ਹੀ ਮਿਹਰਬਾਨੀ ਹੈ। ਕਿਸੇ ਹੋਰ ਸੰਪਾਦਕ ਨੇ ਤਾਂ ਮੈਨੂੰ ਦੇਰੀ ਕਰਨ ਕਾਰਣ ਮਾਰ ਦੇਣਾ ਸੀ। ਉਨ੍ਹਾਂ ਨਾਲ ਕੰਮ ਕਰਨ ਦਾ ਆਪਣਾ ਹੀ ਮਜ਼ਾ ਹੈ।

ਕੰਪਿਊਟਰ ਦੇ ਕਈ ਮਾਹਿਰ ਨੌਜਵਾਨਾਂ ਨੇ ਮੈਨੂੰ ਮੇਰੇ ਕੰਪਿਊਟਰ ਅਤੇ ਵਰਡ ਪ੍ਰੋਸੈਸਰ ਦੀਆਂ ਮੁਸ਼ਕਲਾਂ ਦੂਰ ਕਰਨ ਵਿਚ ਸਹਿਯੋਗ ਦਿੱਤਾ। ਇਨ੍ਹਾਂ ਵਿਚ ਪ੍ਰਮੁੱਖ ਹਨ--ਭਿਰਗੁ ਸੇਲੀ, ਅਰਵਿੰਦ ਲਾਂਬਾ, ਵਨੀਤ ਪਸਰੀਚਾ ਅਤੇ ਰਾਜਾ ਸਾਹੀ। ਮੈਂ ਸਚਮੁੱਚ ਨਹੀਂ ਜਾਣਦਾ ਕਿ ਉਨ੍ਹਾਂ ਦੀ ਮਦਦ ਤੋਂ ਬਿਨਾਂ ਮੈਂ ਆਪਣੇ ਕੰਪਿਊਟਰ 'ਤੇ ਕਿਵੇਂ ਕੰਮ ਕਰਦਾ।

ਮੈਂ ਯੂਨਾਈਟਿਡ ਨਿਊਜ਼ਪੇਪਰ ਨੈਟਵਰਕ ਦੇ ਸ਼੍ਰੀ ਵਾਈ.ਐਸ. ਗਿੱਲ ਅਤੇ ਸ਼੍ਰੀ ਪ੍ਰਦੀਪ ਭੱਟਾਚਾਰੀਆ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਮੈਨੂੰ ਪੋਸਤ ਦੇ ਡੋਡਿਆਂ (ਫ਼ਲਾਂ) ਦੇ ਰੰਗੀਨ ਪਾਰਦਰਸ਼ੀ ਮੁਹੱਈਆ ਕਰਵਾਏ। ਸ਼੍ਰੀਮਤੀ ਸਵਰੇਸ਼ ਨੇ ਮੈਨੂੰ ਭੰਗ ਦੇ ਰੰਗੀਨ ਛਾਇਆ ਚਿੱਤਰ ਮੁਹੱਈਆ ਕਰਵਾਏ। ਜੀ.ਬੀ. ਪੰਤ ਹਸਪਤਾਲ ਦੇ ਰੇਡਿਓਲਾਜੀ ਵਿਭਾਗ ਵਿਚ ਐਸੋਸੀਏਟ ਪ੍ਰੋਫ਼ੈਸਰ ਡਾ. ਸਤਬੀਰ ਸਿੰਘ ਨੇ ਮੈਨੂੰ ਨਸ਼ੀਲੇ ਪਦਾਰਥਾਂ ਨਾਲ ਸੰਬੰਧਿਤ ਡਾਕ ਟਿਕਟਾਂ ਦੇ ਚਿੱਤਰ ਮੁਹੱਈਆ ਕਰਵਾਏ।

ਅੰਤ ਵਿਚ ਮੈਂ ਆਪਣੀ ਪਤਨੀ ਅਰਪਨਾ ਅਤੇ ਆਪਣੇ ਦਸ ਸਾਲ ਦੇ ਪੁੱਤਰ ਤਰੁਣ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਪੁਸਤਕ ਲਿਖਣ ਦੌਰਾਨ ਆਪਣੇ ਧੀਰਜ ਨੂੰ ਕਾਇਮ ਰੱਖਦਿਆਂ ਮੇਰਾ ਸਹਿਯੋਗ ਦਿੱਤਾ।

ਜਨਵਰੀ, 1995 —ਅਨਿਲ ਅਗਰਵਾਲ

# ਭੂਮਿਕਾ

'ਨਸ਼ੀਲੇ ਪਦਾਰਥਾਂ' ਦੀ ਅੱਜ ਕੱਲ੍ਹ ਬਹੁਤ ਚਰਚਾ ਹੋ ਰਹੀ ਹੈ। ਅਕਸਰ ਅਸੀਂ ਪੜ੍ਹਦੇ ਹਾਂ ਕਿ ਹਵਾਈ ਅੱਡਿਆਂ 'ਤੇ ਸੀਮਾ ਕਰ ਅਧਿਕਾਰੀਆਂ ਨੇ ਨਸ਼ੀਲੇ ਪਦਾਰਥ ਜ਼ਬਤ ਕੀਤੇ ਹਨ। ਵੱਧ ਤੋਂ ਵੱਧ ਨੌਜਵਾਨ ਇਨ੍ਹਾਂ ਨਸ਼ੀਲੇ ਪਦਾਰਥਾਂ ਦੇ ਆਦੀ ਹੁੰਦੇ ਜਾ ਰਹੇ ਹਨ। ਅੱਜ ਸਾਨੂੰ ਪਦਾਰਥਾਂ ਦੇ ਗ਼ੈਰ-ਕਾਨੂੰਨੀ ਵਪਾਰ ਅਤੇ ਉਨ੍ਹਾਂ ਦੀ ਦੁਰਵਰਤੋਂ ਦੀ ਦੋਹਰੀ ਸਮੱਸਿਆ ਦਾ ਸਾਮ੍ਹਣਾ ਕਰਨਾ ਪੈ ਰਿਹਾ ਹੈ। ਇਹ ਸਮੱਸਿਆ ਪਹਿਲਾਂ ਏਨੀ ਗੰਭੀਰ ਨਹੀਂ ਸੀ। ਸੰਸਾਰ ਦੇ ਸਭ ਤੋਂ ਵੱਡੇ ਗ਼ੈਰ-ਕਾਨੂੰਨੀ ਵਪਾਰ ਖੇਤਰਾਂ ਵਿਚਾਲੇ ਸਾਡੇ ਦੇਸ਼ ਦੀ ਭੂਗੋਲਿਕ ਸਥਿਤੀ ਦੇ ਕਾਰਣ ਸਮੱਸਿਆ ਹੋਰ ਵੀ ਗੰਭੀਰ ਹੋ ਗਈ ਹੈ। ਦੱਖਣ ਪੂਰਬ ਏਸ਼ੀਆਈ ਦੇਸ਼ਾਂ—ਬਰਮਾ, ਥਾਈਲੈਂਡ ਅਤੇ ਲਾਓਸ (ਜੋ ਕਿ 'ਸੁਨਹਿਰਾ ਤ੍ਰਿਕੋਣ' ਦੇ ਰੂਪ ਵਿਚ ਜਾਣਿਆ ਜਾਂਦਾ ਹੈ) ਅਤੇ ਗੁਆਂਢੀ ਤੇ ਮਧ ਏਸ਼ੀਆਈ ਦੇਸ਼ਾਂ—ਪਾਕਿਸਤਾਨ, ਅਫ਼ਗਾਨਿਸਤਾਨ ਅਤੇ ਇਰਾਨ (ਸੁਨਹਿਰਾ ਚੰਦ) ਦੇ ਵਿਚਕਾਰ ਫਸੇ ਹੋਣ ਕਰਕੇ ਭਾਰਤ ਨਸ਼ੀਲੇ ਪਦਾਰਥਾਂ ਦੀ ਸਮਗਲਿੰਗ ਦੇ ਇਕ ਵੱਡੇ ਰਸਤੇ ਦੇ ਰੂਪ ਵਿਚ ਉਭਰਿਆ ਹੈ। 'ਸੁਨਹਿਰਾ ਤ੍ਰਿਕੋਣ' ਅਤੇ 'ਸੁਨਹਿਰਾ ਚੰਦ' ਗ਼ੈਰ-ਕਾਨੂੰਨੀ ਨਸ਼ੀਲੇ ਪਦਾਰਥਾਂ ਦੇ ਵਪਾਰ ਦੇ ਦੋ ਵੱਡੇ ਧੁਰੇ ਹਨ। ਇਸ ਤੋਂ ਇਲਾਵਾ ਉਤਰ ਵਿਚ ਨਿਪਾਲ ਹੈ ਜੋ ਕਿ ਨਸ਼ੀਲੇ ਪਦਾਰਥਾਂ ਦੇ ਵਿਸ਼ਵ ਬਾਜ਼ਾਰ ਵਿਚ ਹਸ਼ੀਸ਼ ਅਤੇ ਮੈਰੀਜੁਆਨਾ ਦੀ ਪੂਰਤੀ ਦਾ ਸਭ ਤੋਂ ਵੱਡਾ ਸਰੋਤ ਹੈ (ਚਿੱਤਰ 1)

ਨਸ਼ੀਲੇ ਪਦਾਰਥਾਂ ਦੇ ਪ੍ਰਭਾਵਾਂ ਤੋਂ ਬੇਖ਼ਬਰ ਜ਼ਿਆਦਾਤਰ ਨੌਜਵਾਨ ਸਿਰਫ਼ ਜਗਿਆਸਾ ਕਾਰਣ ਇਸ ਦਾ ਸੇਵਨ ਕਰਦੇ ਹਨ। ਅੰਗ੍ਰੇਜ਼ੀ ਵਿਚ ਕਹਾਵਤ ਹੈ 'ਕਿਰਆਸਟੀ ਕਿਲਸ ਦ ਕੈਟ' ਅਤੇ ਨਸ਼ੇ ਦੀ ਲਤ ਲਗ ਜਾਣ 'ਤੇ ਵੀ ਇਹ ਕੁਝ ਹੀ ਹੁੰਦਾ ਹੈ। ਮੁਹਾਵਰਿਆਂ ਵਿਚ ਆਈ ਮੱਛੀ ਵਾਂਗ ਜੋ ਕਿ ਹਰੇਕ ਚਾਰੇ ਨੂੰ ਮੂੰਹ ਮਾਰਦੀ ਸੀ, ਨੌਜਵਾਨ ਵੀ ਇਨ੍ਹਾਂ ਨਸ਼ੀਲੇ ਪਦਾਰਥਾਂ ਦੇ ਬੁਰੀ ਤਰ੍ਹਾਂ ਆਦੀ ਹੋ ਜਾਂਦੇ ਹਨ। ਕੀ ਇਹ ਚੰਗਾ ਨਹੀਂ ਕਿ ਉਨ੍ਹਾਂ ਦੀ ਇਸ ਜਗਿਆਸਾ ਨੂੰ ਰਚਨਾਤਮਕ ਢੰਗ ਨਾਲ ਸ਼ਾਂਤ ਕੀਤਾ ਜਾਵੇ? ਇਹ ਨਸ਼ੀਲੇ ਪਦਾਰਥ ਕਿਹੜੇ ਹਨ? ਇਨ੍ਹਾਂ ਦਾ ਸਾਡੇ ਸਰੀਰ 'ਤੇ ਕੀ ਪ੍ਰਭਾਵ ਪੈਂਦਾ ਹੈ? ਉਹ ਸਾਡੇ ਸਰੀਰ ਲਈ ਕਿਵੇਂ ਹਾਨੀਕਾਰਕ ਹਨ? ਇਨ੍ਹਾਂ ਨਸ਼ੀਲੇ ਪਦਾਰਥਾਂ ਵਿਚ ਐਸੀ ਕੀ ਖ਼ਾਸੀਅਤ ਹੈ ਕਿ ਇਹ ਵਿਅਕਤੀ ਨੂੰ ਚੂਹੇਦਾਨੀ ਵਿਚ ਚੂਹੇ ਵਾਂਗ ਫਸਾ ਲੈਂਦੇ ਹਨ? ਅਸੀਂ ਨਸ਼ੀਲੇ ਪਦਾਰਥਾਂ ਤੋਂ ਕਿਵੇਂ ਬਚੇ ਰਹਿ ਸਕਦੇ ਹਾਂ? ਅਗਲੇ ਅਧਿਆਵਾਂ ਵਿਚ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਦਿੱਤੇ ਜਾਣਗੇ। ਬਹੁਤੇ ਨਸ਼ੀਲੇ ਪਦਾਰਥਾਂ ਦਾ ਅਨੂਠਾ ਇਤਿਹਾਸ ਹੈ। ਕਈ ਨਸ਼ੀਲੇ ਪਦਾਰਥਾਂ ਦੇ ਨਾਲ ਹੈਰਾਨ ਕਰਨ ਵਾਲੇ ਮਿੱਥ, ਮੁਹਾਵਰੇ ਅਤੇ ਲੋਕ-ਕਥਾਵਾਂ ਜੁੜੀਆਂ ਹੋਈਆਂ ਹਨ। ਇਸ ਨਾਲ ਇਨ੍ਹਾਂ ਦਾ ਅਸਤਿਤਵ ਰਹੱਸਮਈ ਅਤੇ ਧੁੰਦਲਾ ਹੋ ਗਿਆ ਹੈ। ਇਸ ਰਹੱਸ ਨੂੰ ਤੋੜਣ ਅਤੇ ਸੱਚਾਈ ਨੂੰ ਜਾਣਨ ਦਾ



ਚਿੱਤਰ 1 : ਭਾਰਤ 'ਸੁਨਹਿਰੇ ਤਿਕੋਣ' ਅਤੇ 'ਸੁਨਹਿਰੇ ਚੰਦ' ਵਿਚਕਾਰ ਸਥਿਤ ਹੈ ਅਤੇ ਨਿਪਾਲ ਦੇ ਕਾਰਣ ਭਾਰਤ ਨਸ਼ੀਲੇ ਪਦਾਰਥਾਂ ਦੀ ਸਮਗਲਿੰਗ ਦੇ ਲਈ ਬਹੁਤ ਹੀ ਸੰਵੇਦਨਸ਼ੀਲ ਖੇਤਰ ਬਣ ਗਿਆ ਹੈ।

ਯਤਨ ਇਸ ਪੁਸਤਕ ਵਿਚ ਕੀਤਾ ਗਿਆ ਹੈ। ਸੱਚਾਈ ਦੀ ਖੋਜ ਵਿਚ ਅਸੀਂ ਉਨ੍ਹਾਂ ਦੂਰ-ਦੁਰਾਡੇ ਅਨੋਖੇ ਦੇਸ਼ਾਂ ਦੀ ਯਾਤਰਾ ਕਰਾਂਗੇ, ਜਿਥੋਂ ਇਨ੍ਹਾਂ ਨਸ਼ੀਲੇ ਪਦਾਰਥਾਂ ਦਾ ਸੇਵਨ ਸ਼ੁਰੂ ਹੋਇਆ। ਇਸ ਸਭ ਤੋਂ ਇਲਾਵਾ ਇਨ੍ਹਾਂ ਨਸ਼ੀਲੇ ਪਦਾਰਥਾਂ ਨੂੰ ਨਵੀਨ ਵਿਗਿਆਨਕ ਦ੍ਰਿਸ਼ਟੀ ਤੋਂ ਵੀ ਦੇਖਿਆ ਜਾਵੇਗਾ। ਇਸ ਤਰ੍ਹਾਂ ਕਥਾ ਨੂੰ ਦਿਲਚਸਪ ਅਤੇ ਰੁਮਾਂਟਿਕ ਬਣਾਉਣ ਦੇ ਨਾਲ ਲੋਕਾਂ ਦੀ ਜਾਣਕਾਰੀ ਲਈ ਅਤੇ ਵਿਸ਼ੇਸ਼ ਰੂਪ ਵਿਚ ਨੌਜਵਾਨਾਂ ਦੀ ਜਗਿਆਸਾ ਨੂੰ ਸ਼ਾਂਤ ਕਰਨ ਲਈ, ਜੋ ਸਦਾ ਹੀ ਨਸ਼ੀਲੇ ਪਦਾਰਥਾਂ ਦੇ ਬਾਰੇ ਅਤੇ ਜ਼ਿਆਦਾ ਜਾਣਨ ਲਈ ਉਤਸੁਕ ਰਹਿੰਦੇ ਹਨ, ਕੁਝ ਕਠੋਰ ਵਿਗਿਆਨਕ ਤੱਥ ਵੀ ਦਿੱਤੇ ਜਾਣਗੇ।

ਜੇ ਇਹ ਪੁਸਤਕ ਨਸ਼ੀਲੇ ਪਦਾਰਥਾਂ ਦੇ ਬੁਰੇ ਪ੍ਰਭਾਵਾਂ ਨੂੰ ਸਹੀ ਸੰਦਰਭ ਵਿਚ ਉਭਾਰ ਕੇ ਨੌਜਵਾਨਾਂ ਨੂੰ ਇਸ ਦੇ ਆਦੀ ਹੋਣ ਤੋਂ ਬਚਾ ਸਕੇ ਤਾਂ ਮੈਂ ਸਮਝਾਂਗਾ ਕਿ ਮੇਰੇ ਯਤਨਾਂ ਦਾ ਮੈਨੂੰ ਉਚਿਤ ਪੁਰਸਕਾਰ ਮਿਲ ਗਿਆ ਹੈ। ਮੈਨੂੰ ਪਾਠਕਾਂ ਦੀ ਰਚਨਾਤਮਕ ਆਲੋਚਨਾ ਪ੍ਰਾਪਤ ਕਰਕੇ ਵੀ ਖ਼ੁਸ਼ੀ ਹੋਵੇਗੀ ਤਾਂ ਕਿ ਅਗਲੇ ਸੰਸਕਰਣ ਵਿਚ ਇਸ ਨੂੰ ਸ਼ਾਮਲ ਕੀਤਾ ਜਾ ਸਕੇ। ਅਜਿਹੇ ਸਾਰੇ ਸੁਝਾਵਾਂ ਨੂੰ ਉਚਿਤ ਜਗ੍ਹਾ ਦਿਤੀ ਜਾਵੇਗੀ ਅਤੇ ਅਗਲੇ ਸੰਸਕਰਣ ਵਿਚ ਉਨ੍ਹਾਂ ਦਾ ਧੰਨਵਾਦ ਕੀਤਾ ਜਾਵੇਗਾ।

—ਅਨਿਲ ਅਗਰਵਾਲ

# 1

## ਨਸ਼ੀਲੀਆਂ ਦਵਾਈਆਂ : ਕੁਝ ਮੁੱਢਲੇ ਤੱਥ

'ਦਵਾਈ' ਸ਼ਬਦ ਦਾ ਅਰਥ ਵੱਖ ਵੱਖ ਲੋਕਾਂ ਲਈ ਵੱਖ ਵੱਖ ਹੁੰਦਾ ਹੈ। ਸਾਡੇ ਵਿਚੋਂ ਬਹੁਤਿਆਂ ਲਈ ਦਰਦ-ਨਿਵਾਰਕ ਗੋਲੀਆਂ ਦਵਾਈ ਹਨ, ਪਰ ਅੱਖਾਂ ਨੂੰ ਦਰਦ ਤੋਂ ਰਾਹਤ ਪਹੁੰਚਾਉਣ ਲਈ ਅੱਖਾਂ ਵਿਚ ਪਾਏ ਜਾਣ ਵਾਲੇ ਤਰਲ ਦਵਾਈ ਨਹੀਂ। ਕੁਝ ਹੋਰਨਾਂ ਲਈ ਭਰ ਚੁੱਕੇ ਜ਼ਖ਼ਮ ਉਪਰ ਰੋਗ-ਨਾਸ਼ਕ ਕਰੀਮ ਮਲਣਾ ਇਕ ਦਵਾਈ ਨਹੀਂ ਹੈ, ਪਰ ਰੋਗ-ਨਾਸ਼ਕ ਕੈਪਸੂਲ, ਜੋ ਮੂੰਹ ਰਾਹੀਂ ਖਾਧਾ ਜਾਂਦਾ ਹੈ, ਇਕ ਦਵਾਈ ਹੈ। ਕੁਝ ਹੋਰ ਅਜਿਹੇ ਹਨ, ਜੋ ਹਰ ਤਰ੍ਹਾਂ ਦੀਆਂ ਸਿਹਤ-ਆਫਜ਼ਾ ਚੀਜ਼ਾਂ ਨੂੰ ਦਵਾਈਆਂ ਮੰਨਦੇ ਹਨ। ਵਿਸ਼ਵ ਸਿਹਤ ਸੰਸਥਾ (WHO) ਨੇ ਦਵਾਈ ਦੀ ਪਰਿਭਾਸ਼ਾ ਇੰਜ ਦਿੱਤੀ ਹੈ : 'ਕੋਈ ਵੀ ਵਸਤੂ ਜੀਉਂਦੇ ਜੀਵ ਨੂੰ ਜਦੋਂ ਦਿੱਤੀ ਜਾਂਦੀ ਹੈ, ਤਾਂ ਇਸ ਨਾਲ ਇਕ ਜਾਂ ਇਕ ਤੋਂ ਹੋਣ ਵਾਲੀਆਂ ਵੱਧ ਸਰੀਰਕ ਕਮੀਆਂ ਵਿਚ ਸੁਧਾਰ ਨੂੰ ਦਵਾਈ ਕਿਹਾ ਜਾਂਦਾ ਹੈ। ਇਸ ਪਰਿਭਾਸ਼ਾ ਤੋਂ ਅਸੀਂ ਆਸਾਨੀ ਨਾਲ ਇਹ ਅੰਦਾਜ਼ਾ ਲਗਾ ਸਕਦੇ ਹਾਂ ਕਿ ਬਹੁਤ ਸਾਰੀਆਂ ਚੀਜ਼ਾਂ ਨੂੰ ਉਪਰਲੀਆਂ ਚੀਜ਼ਾਂ ਸਮੇਤ ਦਵਾਈਆਂ ਕਹਿ ਸਕਦੇ ਹਾਂ।

### ਅਰਥ

ਇਕ ਨਸ਼ੀਲੀ ਦਵਾਈ ਤੋਂ ਸਾਡਾ ਭਾਵ ਹੈ ਕਿ ਇਕ ਨਸ਼ੀਲੀ ਦਵਾਈ ਜਦੋਂ ਡਾਕਟਰ ਵਲੋਂ ਦਿੱਤੀ ਜਾਂਦੀ ਹੈ, ਤਾਂ ਸਰੀਰ ਨੂੰ ਬੇਹੋਸ਼ ਕਰਦੀ ਹੈ ਅਤੇ ਨੀਂਦ ਲਿਆਉਂਦੀ ਹੈ। ਇਹ ਸ਼ਬਦ ਯੂਨਾਨੀ ਭਾਸ਼ਾ ਦੇ ਨਾਰਕੋਟਿਕੋਸ (Narkotikos) ਤੋਂ ਲਿਆ ਗਿਆ ਹੈ, ਭਾਵ ਬੇਹੋਸ਼ੀ। ਇਹ ਯੂਨਾਨੀ ਭਾਸ਼ਾ ਦੇ ਸ਼ਬਦ ਨਾਰਕੇ (Narke) ਤੋਂ ਆਇਆ ਹੈ, ਜਿਸ ਦੇ ਅਰਥ ਬੇਹੋਸ਼ੀ, ਸੁਸਤੀ ਆਦਿ ਹਨ। ਨਸ਼ੀਲੀਆਂ ਦਵਾਈਆਂ ਦੂਜੀਆਂ ਦਵਾਈਆਂ ਨਾਲੋਂ ਵੱਖਰੀਆਂ ਅਤੇ ਖ਼ਾਸ ਇਸ ਕਰਕੇ ਹੁੰਦੀਆਂ ਹਨ ਕਿ ਜਦੋਂ ਕਾਨੂੰਨੀ ਜਾਂ ਸਰਕਾਰੀ ਅਧਿਕਾਰੀ ਉਨ੍ਹਾਂ ਦਾ ਹਵਾਲਾ ਦਿੰਦਾ ਹੈ ਤਾਂ ਉਸ ਦਾ ਮਤਲਬ ਬਿਲਕੁਲ ਭਿੰਨ ਹੁੰਦਾ ਹੈ। ਆਓ ਦੇਖੀਏ, ਇਹ ਕਿਵੇਂ ਹੁੰਦਾ ਹੈ।

ਦਵਾਈਆਂ ਸਦਾ ਰੋਗ-ਨਾਸ਼ਕ ਨਹੀਂ ਹੁੰਦੀਆਂ। ਇਕ ਗ਼ੈਰ ਰੋਗ-ਨਾਸ਼ਕ ਦਵਾਈ ਉਹ ਹੈ, ਜਿਸ ਦੀ ਸਿਹਤ ਜਾਂ ਡਾਕਟਰੀ ਪੱਖੋਂ ਲੋੜ ਨਹੀਂ ਹੁੰਦੀ। ਉਦਾਹਰਣ ਦੇ ਤੌਰ 'ਤੇ ਅਲਕੋਹਲ, ਤੰਬਾਕੂ, ਸ਼ਲਫਾ (ਸੁੱਕੀ ਭੰਗ) ਅਤੇ ਕੋਕੀਨ ਗ਼ੈਰ ਰੋਗ-ਨਾਸ਼ਕ ਦਵਾਈਆਂ ਹਨ। ਬਹੁਤੀਆਂ ਗ਼ੈਰ ਰੋਗ-ਨਾਸ਼ਕ ਦਵਾਈਆਂ ਮਨ ਨੂੰ ਹੋਰ ਪਾਸੇ ਲਾਉਣ ਵਾਲੀਆਂ ਦਵਾਈਆਂ

ਹੁੰਦੀਆਂ ਹਨ ਅਤੇ ਉਸ ਵਿਚ ਰਸਾਇਣਕ ਕ੍ਰਿਆ ਕਰਕੇ ਤਬਦੀਲੀ ਲਿਆਉਂਦੀਆਂ ਹਨ। ਇਸ ਤਰ੍ਹਾਂ ਕਰ ਕੇ ਉਹ ਲੋਕਾਂ ਦੇ ਸੋਚਣ, ਮਹਿਸੂਸ ਕਰਨ, ਬੋਲਣ, ਅਤੇ ਤੁਰਨ ਫਿਰਨ ਨੂੰ ਪ੍ਰਭਾਵਿਤ ਕਰਦੀਆਂ ਹਨ।

ਮਨ ਨੂੰ ਹੋਰ ਪਾਸੇ ਲਾਉਣ ਵਾਲੀਆਂ ਦਵਾਈਆਂ ਦਿਮਾਗ਼ ਨੂੰ ਤਿੰਨ ਤਰ੍ਹਾਂ ਨਾਲ ਪ੍ਰਭਾਵਿਤ ਕਰ ਸਕਦੀਆਂ ਹਨ : ਉਹ ਇਸ ਦੇ ਕੰਮ ਕਰਨ ਦੀ ਰਫ਼ਤਾਰ ਵਧਾ ਸਕਦੀਆਂ ਹਨ। ਜਾਂ ਇਸ ਦੇ ਕੰਮ ਦੀ ਰਫ਼ਤਾਰ ਨੂੰ ਹੌਲੀ ਕਰ ਸਕਦੀਆਂ ਹਨ ਜਾਂ ਦਿਮਾਗ਼ੀ ਮਸ਼ੀਨਰੀ ਨੂੰ ਬਿਲਕੁਲ ਬੇਲਗਾਮ ਕਰ ਦਿੰਦੀਆਂ ਹਨ। ਭ੍ਰਾਂਤਕ (Haullucinogen) ਉਹ ਦਵਾਈ ਹੁੰਦੀ ਹੈ, ਜੋ ਮਨੁੱਖ ਨੂੰ ਭਰਮ ਜਾਂ ਭੁਲੇਖੇ ਦਾ ਸ਼ਿਕਾਰ ਬਣਾਉਂਦੀ ਹੈ। ਭਾਵ ਉਨ੍ਹਾਂ ਚੀਜ਼ਾਂ ਨੂੰ ਵੇਖਣਾ ਜਾਂ ਸੁਣਨਾ, ਜੋ ਅਸਲ ਵਿਚ ਨਹੀਂ ਹੁੰਦੀਆਂ। ਉਦਾਹਰਣ ਦੇ ਤੌਰ 'ਤੇ ਐਲ.ਐਸ.ਡੀ. ਲੈਣ ਤੋਂ ਬਾਅਦ ਇਕ ਵਿਅਕਤੀ ਹਾਥੀ ਦੇ ਆਕਾਰ ਦੇ ਕਾਕਰੋਚ ਆਪਣੇ ਵਲ ਆਉਂਦੇ ਵੇਖਦਾ ਹੈ, ਜਦੋਂ ਕਿ ਅਸਲ ਵਿਚ ਅਜਿਹੀ ਕੋਈ ਚੀਜ਼ ਨਹੀਂ ਹੁੰਦੀ। ਲੰਮੇ ਸਮੇਂ ਤੋਂ ਕੋਕੀਨ ਦਾ ਆਦੀ ਵਿਅਕਤੀ ਆਪਣੇ ਸਰੀਰ 'ਤੇ ਜੂੰਆਂ ਨੂੰ ਰੀਂਗਦਾ ਮਹਿਸੂਸ ਕਰਦਾ ਹੈ, ਜਦੋਂ ਕਿ ਅਸਲ ਵਿਚ ਉਥੇ ਕੋਈ ਅਜਿਹੀ ਚੀਜ਼ ਨਹੀਂ ਹੁੰਦੀ।

ਮਨ ਨੂੰ ਹੋਰ ਪਾਸੇ ਲਾਉਣ ਵਾਲੀਆਂ ਸਾਰੀਆਂ ਦਵਾਈਆਂ ਨਸ਼ਈ ਕਿਸਮ ਦੀਆਂ ਹੁੰਦੀਆਂ ਹਨ। ਉਹ ਸਰੀਰ ਦੇ ਕੰਮ-ਕਾਜ ਦੇ ਤਰੀਕੇ ਨੂੰ ਇਸ ਤਰ੍ਹਾਂ ਬਦਲ ਦਿੰਦੀਆਂ ਹਨ ਕਿ ਕੁਝ ਸਮੇਂ ਬਾਅਦ ਸਰੀਰ ਉਨ੍ਹਾਂ ਦੀ 'ਮੰਗ' ਕਰਨੀ ਸ਼ੁਰੂ ਕਰ ਦਿੰਦਾ ਹੈ। ਜੇ ਕਰ ਦਵਾਈ ਨਹੀਂ ਲਈ ਜਾਂਦੀ, ਤਾਂ ਵਿਅਕਤੀ ਆਪਣੇ ਆਪ ਨੂੰ ਸਾਹ ਸੱਤ-ਹੀਣ, ਢਿੱਲੜ ਅਤੇ ਬੇਚੈਨ ਮਹਿਸੂਸ ਕਰਨ ਲੱਗਦਾ ਹੈ। ਜਿਸ ਸਮੇਂ ਉਸ ਨੂੰ ਦਵਾਈ ਮਿਲ ਜਾਂਦੀ ਹੈ, ਤਾਂ ਉਹ ਆਪਣੇ ਆਪ ਨੂੰ ਮੁੜ ਠੀਕ-ਠਾਕ ਸਮਝਣ ਲੱਗਦਾ ਹੈ। ਪਰ ਕੁਝ ਚਿਰ ਬਾਅਦ ਫਿਰ ਥੱਕਾ-ਟੁੱਟਾ ਜਿਹਾ ਮਹਿਸੂਸ ਕਰਦਾ ਹੈ। ਦੂਜੇ ਸ਼ਬਦਾਂ ਵਿਚ ਉਹ ਇਨ੍ਹਾਂ ਦਵਾਈਆਂ ਦਾ ਆਦੀ ਹੋ ਜਾਂਦਾ ਹੈ। ਇਕ ਆਦੀ ਵਿਅਕਤੀ ਉਹ ਹੁੰਦਾ ਹੈ, ਜਿਸ ਨੂੰ ਆਪਣੇ ਲਈ ਰੋਜ਼ਾਨਾ ਦਵਾਈ ਦੀ ਖ਼ਾਸ ਮਾਤਰਾ ਦੀ ਲੋੜ ਹੁੰਦੀ ਹੈ। ਚਾਹੇ ਉਸ ਨੂੰ ਚੋਰੀ ਹੀ ਕਿਉਂ ਨਾ ਕਰਨੀ ਪਵੇ। ਜਾਂ ਇਸ ਲਈ ਉਹ ਕਤਲ ਕਰਨ ਦੀ ਹੱਦ ਤਕ ਵੀ ਚਲਾ ਜਾਂਦਾ ਹੈ। ਇਕ ਨਸ਼ਈ ਵਿਅਕਤੀ ਛੇਤੀ ਹੀ ਆਪਣੇ ਆਪ ਲਈ ਹੀ ਨਹੀਂ, ਸਗੋਂ ਸਮੁੱਚੇ ਸਮਾਜ ਲਈ ਵੀ ਇਕ ਸਰਾਪ ਬਣ ਜਾਂਦਾ ਹੈ।

ਨਸ਼ੀਲੀਆਂ ਦਵਾਈਆਂ ਦੀ ਇਕ ਵਿਸ਼ੇਸ਼ ਗੱਲ ਇਹ ਵੀ ਹੈ ਕਿ ਇਸ ਨੂੰ ਵਰਤਣ ਵਾਲੀ ਦਵਾਈ ਦਾ ਆਦੀ ਹਰ ਅਗਲੀ ਖ਼ੁਰਾਕ ਨੂੰ ਵਧਾਉਣ ਦੀ ਲੋੜ ਮਹਿਸੂਸ ਕਰਦਾ ਹੈ, ਤਾਂ ਜੋ ਉਸ ਨੂੰ ਪਹਿਲਾਂ ਥੋੜ੍ਹੀ ਮਾਤਰਾ ਵਿਚ ਲਈ ਦਵਾਈ ਜਿੰਨਾ ਨਸ਼ਾ ਜ਼ਰੂਰ ਹੋਵੇ। ਅਜਿਹੀਆਂ ਦਵਾਈਆਂ ਨੂੰ ਸਹਿਣਸ਼ੀਲ ਜਾਂ ਤੀਖਣ ਦਵਾਈਆਂ ਕਹਿੰਦੇ ਹਾਂ। ਅਜਿਹੀਆਂ ਦਵਾਈਆਂ ਦੇ ਇਕ ਆਦੀ ਵਿਅਕਤੀ ਦੀ ਲੋੜ ਉਸ ਦੇ ਸਾਧਨਾਂ ਤੋਂ ਵੱਧ ਜਾਂਦੀ ਹੈ ਅਤੇ ਉਸ ਨੂੰ ਗ਼ੈਰ-ਕਾਨੂੰਨੀ ਕੰਮ ਕਰਕੇ ਪੈਸਾ ਜੁਟਾਉਣਾ ਪੈਂਦਾ ਹੈ। ਕਈ ਵਾਰ ਇਕ ਦਵਾਈ ਲੈਣ ਦੀ ਆਦਤ ਆਪਣੇ ਆਪ ਦੂਜੀ ਦਵਾਈ ਲੈਣ ਦੀ ਆਦਤ ਪੈਦਾ ਕਰ ਦਿੰਦੀ ਹੈ। ਭਾਵੇਂ ਆਦੀ ਵਿਅਕਤੀ ਨੇ ਉਸ ਦਵਾਈ ਨੂੰ ਪਹਿਲਾਂ ਨਾ ਵੀ ਲਿਆ ਹੋਵੇ। ਇਸ ਨੂੰ ਕਰਾਸ-ਸਹਿਣਸ਼ੀਲਤਾ ਜਾਂ ਕਰਾਸ ਤੀਖਣ ਦਵਾਈਆਂ ਦਾ ਆਦੀ ਹੋਣਾ ਕਹਿੰਦੇ ਹਨ। ਉਦਾਹਰਣ ਦੇ ਤੌਰ 'ਤੇ ਮਾਰਫ਼ੀਨ (ਇਕ ਨਸ਼ੀਲੀ ਦਵਾ) ਦੀ ਆਦਤ ਪਿਛੋਂ ਆਪਣੇ ਆਪ ਪੈਥੇਡੀਨ

(ਮਾਰਫੀਨ ਵਰਗੀ ਇਕ ਹੋਰ ਨਸ਼ੀਲੀ ਦਵਾਈ) ਦੀ ਆਦਤ ਪੈ ਜਾਂਦੀ ਹੈ।

ਕੋਈ ਵੀ ਵਿਅਕਤੀ ਆਦੀ ਬਣਨ ਲਈ ਦਵਾਈਆਂ (ਨਸ਼ੀਲੀਆਂ) ਨਹੀਂ ਲੈਂਦਾ ਤਾਂ ਫਿਰ ਕਿਉਂ ਕੋਈ ਉਨ੍ਹਾਂ ਦਾ ਆਦੀ ਹੋ ਜਾਂਦਾ ਹੈ। ਇਸ ਦਾ ਇਕ ਕਾਰਣ ਹੈ ਉਸ ਦਾ ਭੁਲੇਖਾ ਕਿ (ਨਸ਼ਾ ਸੇਵਨ ਕਰਨ ਵਾਲਾ) ਉਸ ਸਮੇਂ ਇਨ੍ਹਾਂ ਦੀ ਵਰਤੋਂ ਬੰਦ ਕਰ ਦੇਵੇਗਾ, ਜਦੋਂ ਉਸ ਨੂੰ ਪਤਾ ਲੱਗੇਗਾ ਕਿ ਉਸ ਨੂੰ ਇਨ੍ਹਾਂ ਦੀ ਆਦਤ ਵਧ ਰਹੀ ਹੈ। ਜਦੋਂ ਮਨ ਹੋਰ ਪਾਸੇ ਪਾਉਣ ਵਾਲੀਆਂ ਦਵਾਈਆਂ ਪਹਿਲੀ ਵਾਰ ਦਿਮਾਗ਼ ਵਿਚ ਪੁਜਦੀਆਂ ਹਨ, ਤਾਂ ਇਨ੍ਹਾਂ ਨੂੰ ਸੇਵਨ ਕਰਨ ਵਾਲਾ/ਵਾਲੀ ਇਹ ਮਹਿਸੂਸ ਕਰਦੇ ਹਨ ਕਿ ਇਹ ਉਸ ਨੂੰ ਚੰਗੀਆਂ ਲਗਦੀਆਂ ਹਨ। ਪਰ ਜਦੋਂ ਨਸ਼ੇ ਦਾ ਅਸਰ ਖ਼ਤਮ ਹੋਣ ਲੱਗਦਾ ਹੈ, ਤਾਂ ਉਲਟ ਪ੍ਰਭਾਵ ਸ਼ੁਰੂ ਹੋ ਜਾਂਦੇ ਹਨ। ਉਲਟ ਪ੍ਰਭਾਵ ਅਸੁਹਾਵਣਾ ਪ੍ਰਭਾਵ ਹੁੰਦਾ ਹੈ ਜਿਹੜਾ ਦਵਾਈ ਦੇ ਮੁੱਢਲੇ ਪ੍ਰਭਾਵ ਤੋਂ ਬਿਲਕੁਲ ਭਿੰਨ ਹੁੰਦਾ ਹੈ। ਐਮਫੈਟਾਮਾਈਨ (Amphetamine) ਲੈਂਦਾ ਵਿਅਕਤੀ ਪਹਿਲਾਂ ਆਪਣੇ ਆਪ ਨੂੰ ਤਕੜਾ ਮਹਿਸੂਸ ਕਰਦਾ ਹੈ, ਪਰ ਜਲਦੀ ਹੀ ਅਸਰ ਖ਼ਤਮ ਹੋਣ 'ਤੇ ਉਲਟ ਪ੍ਰਭਾਵ ਦੇ ਤੌਰ 'ਤੇ ਇਕ ਥਕਾਨ ਦੀ ਭਾਵਨਾ ਭਾਰੂ ਹੁੰਦੀ ਹੈ। ਇਸ ਪਿਛੋਂ ਗੁੱਸੇ ਅਤੇ ਉਦਾਸੀ ਦੀ ਭਾਵਨਾ ਪੈਦਾ ਹੁੰਦੀ ਹੈ। ਜਦੋਂ ਇਹ ਉਲਟ ਪ੍ਰਭਾਵ ਵਧ ਜਾਂਦਾ ਹੈ, ਤਾਂ ਇਨ੍ਹਾਂ ਦਵਾਈਆਂ ਦਾ ਆਦੀ ਵਿਅਕਤੀ ਅਜਿਹੇ ਪ੍ਰਭਾਵ ਤੋਂ ਛੁਟਕਾਰਾ ਪਾਉਣ ਲਈ ਮੁੜ ਨਸ਼ਾ ਕਰਦਾ ਹੈ। ਇਸ ਤਰ੍ਹਾਂ ਇਕ ਕੁਚੱਕਰ ਚਲਣ ਲੱਗ ਪੈਂਦਾ ਹੈ, ਜਿਸ ਵਿਚੋਂ ਉਸ ਲਈ ਬਾਹਰ ਨਿਕਲ ਸਕਣਾ ਬੇਹੱਦ ਮੁਸ਼ਕਲ ਹੈ। ਬਹੁਤ ਜਲਦੀ ਹੀ ਮਨ ਨੂੰ ਹੋਰ ਪਾਸੇ ਲਾਉਣ ਵਾਲਾ ਇਹ ਨਸ਼ਾ ਦਿਮਾਗੀ ਸੰਤੁਲਨ ਨੂੰ ਵਿਗਾੜ ਦਿੰਦਾ ਹੈ ਅਤੇ ਨਤੀਜੇ ਦੇ ਤੌਰ 'ਤੇ ਸੇਵਨ ਕਰਨ ਵਾਲੇ ਦਾ ਦਿਮਾਗ਼ ਨਸ਼ੇ ਦੀ ਬਹੁਤ ਲੋੜ ਮਹਿਸੂਸ ਕਰਨ ਲੱਗਦਾ ਹੈ। ਬੈਕਟੀਰੀਆ (Bacteria) ਦੀ ਦੁਨੀਆ ਵਿਚ ਇਕ ਚੰਗੀ ਸਮਾਨਤਾ ਪੈਦਾ ਹੁੰਦੀ ਹੈ। ਬਹੁਤ ਸਾਰੇ ਬੈਕਟੀਰੀਆ ਅਜਿਹੇ ਹੁੰਦੇ ਹਨ ਜੋ ਕਿ ਸਟਰੈਪਟੋਮਾਈਸੀਨ (Streptomycin) ਨਾਂ ਦੀ ਦਵਾਈ ਨਾਲ ਪ੍ਰਕਿਰਿਆਸ਼ੀਲ ਹੁੰਦੇ ਹਨ। ਜੇ ਕਰ ਸਟਰੈਪਟੋ-ਮਾਈਸੀਨ ਦਾ ਇਕ ਤੁਪਕਾ ਵੀ ਉਨ੍ਹਾਂ ਵਿਚ ਮਿਲਾ ਦਿੱਤਾ ਜਾਵੇ, ਤਾਂ ਉਹ ਖ਼ਤਮ ਹੋ ਜਾਂਦੇ ਹਨ। ਪਰ ਜੇ ਕਰ ਇਹ ਬੈਕਟੀਰੀਆ ਸਟਰੈਪਟੋਮਾਈਸੀਨ ਦੀ ਬਹੁਤ ਥੋੜ੍ਹੀ ਮਾਤਰਾ ਵਿਚ ਵਧਦੇ ਫੁਲਦੇ ਹਨ, ਤਾਂ ਜਲਦੀ ਹੀ ਇਕ ਨਵੀਂ ਕਿਸਮ ਪੈਦਾ ਹੁੰਦੀ ਹੈ, ਜੋ ਆਪਣੇ ਵਾਧੇ ਲਈ ਸਟਰੈਪਟੋਮਾਈਸੀਨ ਮੰਗਣੀ ਸ਼ੁਰੂ ਕਰ ਦਿੰਦੀ ਹੈ। ਅਸਲ ਵਿਚ ਇਹ ਬੈਕਟੀਰੀਆ 'ਸਟਰੈਪਟੋਮਾਈਸੀਨ' 'ਤੇ ਨਿਰਭਰ ਬਣ ਜਾਂਦੇ ਹਨ ਅਤੇ ਜੇਕਰ ਰੋਗ-ਨਾਸ਼ਕ (Antibiotic) ਉਨ੍ਹਾਂ ਨੂੰ ਨਹੀਂ ਮਿਲਦੀ (ਜਿਹੜੀ ਕਿ ਮੁੱਢਲੇ ਤੌਰ 'ਤੇ ਉਨ੍ਹਾਂ ਨੂੰ ਖ਼ਤਮ ਕਰਨ ਲਈ ਹੁੰਦੀ ਹੈ) ਤਾਂ ਬਹੁਤ ਸਾਰੇ ਬੈਕਟੀਰੀਆ ਇਸ ਦੀ ਕਮੀ ਕਾਰਣ ਖ਼ਤਮ ਹੋ ਜਾਂਦੇ ਹਨ।

ਕਿਸੇ ਵਿਅਕਤੀ ਨੂੰ ਜਦੋਂ ਉਹ ਨਸ਼ਾ ਨਹੀਂ ਦਿੱਤਾ ਜਾਂਦਾ ਜਿਸ ਦੀ ਵਰਤੋਂ ਉਹ ਕਰਦਾ ਹੈ, ਤਾਂ ਉਹ ਮਰਦਾ ਨਹੀਂ, ਪਰ ਉਸ ਦੀ ਹਾਲਤ ਚੰਗੀ ਨਹੀਂ ਹੁੰਦੀ। ਉਹ ਅਸਾਧਾਰਣ ਕਿਸਮ ਦੇ ਲੱਛਣ ਮਹਿਸੂਸ ਕਰਦਾ ਹੈ, ਜਿਵੇਂ ਕਿ 'ਨਿਕਾਸੀ ਲੱਛਣ'। ਨਿਕਾਸੀ ਲੱਛਣਾਂ ਦੀਆਂ ਉਦਾਹਰਣਾਂ ਹਨ : ਉਦਾਸੀ, ਉਲਟੀਆਂ, ਬੁਖ਼ਾਰ, ਕਾਂਬਾ ਅਤੇ ਕੜਵੱਲ ਪੈਣਾ (ਸਰੀਰ ਦਾ ਬੇਕਾਬੂ ਤੇ ਹਿੰਸਕ ਹਰਕਤਾਂ ਕਰਨਾ) ਆਦਿ।

ਜਦੋਂ ਕਾਨੂੰਨੀ ਜਾਂ ਕਾਨੂੰਨੀ ਅਮਲ ਦਰਾਮਦ ਅਧਿਕਾਰੀ ਨਸ਼ੀਲੀਆਂ ਦਵਾਈਆਂ ਬਾਰੇ ਗੱਲ ਕਰਦਾ ਹੈ ਤਾਂ ਉਸ ਦਾ ਭਾਵ ਉਨ੍ਹਾਂ ਦਵਾਈਆਂ ਤੋਂ ਹੁੰਦਾ ਹੈ ਜਿਹੜੀਆਂ ਇਹ

ਗ਼ਲਤ ਆਦਤ ਪਾ ਸਕਦੀਆਂ ਹਨ। ਸਿਹਤ ਪੱਖੋਂ ਸਿਰਫ਼ ਉਨ੍ਹਾਂ ਦਵਾਈਆਂ ਨੂੰ ਅਸੀਂ ਨਸ਼ੀਲੀਆਂ ਦਵਾਈਆਂ ਕਹਾਂਗੇ, ਜਿਹੜੀਆਂ ਕਿਸੇ ਨੂੰ ਬੇਹੋਸ਼ ਕਰਨ ਜਾਂ 'ਨੀਂਦ ਲਿਆਉਣ'। ਪਰ ਸ਼ਬਦ 'ਨਸ਼ੀਲੀ ਦਵਾਈ' ਡਾਕਟਰਾਂ ਵਲੋਂ ਅਕਸਰ ਵਰਤਿਆ ਜਾਂਦਾ ਹੈ। ਇਸ ਦਾ ਡਾਕਟਰੀ ਭਾਵ ਬਹੁਤ ਘੱਟ ਹੀ ਲਿਆ ਜਾਂਦਾ ਹੈ ਅਤੇ ਬਹੁਤ ਸਾਰੇ ਡਾਕਟਰਾਂ ਵਲੋਂ ਸਾਰੀਆਂ ਹੀ ਮਨ ਨੂੰ ਹੋਰ ਪਾਸੇ ਲਾਉਣ ਵਾਲੀਆਂ ਦਵਾਈਆਂ ਨੂੰ ਨਸ਼ੀਲੀਆਂ ਦਵਾਈਆਂ ਕਹਿੰਦੇ ਦੇਖਿਆ ਜਾ ਸਕਦਾ ਹੈ। ਇਸ ਪੁਸਤਕ ਵਿਚ ਸ਼ਬਦ ਨਸ਼ੀਲੀ ਦਵਾਈ ਇਸੇ ਭਾਵ ਵਿਚ ਵਰਤਿਆ ਗਿਆ ਹੈ। ਕੁਝ ਡਾਕਟਰ ਉਲਝਣ ਤੋਂ ਬਚਣ ਲਈ ਇਸ ਨੂੰ ਮਾਨਸਿਕ ਚੇਤਨਾ ਪੈਦਾ ਕਰਨ ਵਾਲੀ ਦਵਾਈ ਦਾ ਨਾਂ ਦਿੰਦੇ ਹਨ। ਕਾਨੂੰਨੀ ਜਾਂ ਸਰਕਾਰੀ ਅਧਿਕਾਰੀਆਂ ਦੇ ਅਨੁਸਾਰ ਅਜਿਹੀਆਂ ਸਾਰੀਆਂ ਦਵਾਈਆਂ ਨਸ਼ੀਲੀਆਂ ਵਸਤਾਂ ਵਿਚ ਸ਼ਾਮਲ ਹਨ।

ਨਸ਼ੀਲੀਆਂ ਵਸਤਾਂ 'ਤੇ ਨਿਰਭਰ ਹੋਣਾ ਇਕ ਆਮ ਗੱਲ ਹੈ, ਜਿਸ ਤੋਂ ਸ਼ਾਇਦ ਅਸੀਂ ਸਭ ਪ੍ਰਭਾਵਿਤ ਹਾਂ। ਇਸੇ ਨੂੰ ਨਸ਼ੀਲੀਆਂ ਵਸਤਾਂ ਦਾ ਆਦੀ ਹੋਣਾ ਕਹਿੰਦੇ ਹਨ ਅਤੇ ਸਮਾਜਕ ਤੌਰ 'ਤੇ ਇਹ ਬਿਲਕੁਲ ਪ੍ਰਵਾਣਿਤ ਹੈ। ਸਾਡੇ ਵਿਚੋਂ ਬਹੁਤ ਸਾਰੇ ਸ਼ਾਮ ਨੂੰ ਇਕ ਕੱਪ ਚਾਹ ਪੀਣਾ ਚਾਹੁੰਣਗੇ, ਜਿਸ ਤੋਂ ਬਿਨਾਂ ਅਸੀਂ ਸਾਹ ਸੱਤ-ਹੀਣ ਮਹਿਸੂਸ ਕਰਾਂਗੇ। ਕੀ ਇਸ ਦਾ ਮਤਲਬ ਇਹ ਹੈ ਕਿ ਅਸੀਂ ਕੈਫੀਨ ਦੇ ਆਦੀ ਹੋ ਰਹੇ ਹਾਂ? ਨਹੀਂ, ਅਸੀਂ ਸਿਰਫ਼ ਦਵਾਈਆਂ ਦੇ ਆਦੀ ਹਾਂ।

## ਆਦੀ ਜਾਂ ਆਦਤ ਹੋਣਾ

ਇਨ੍ਹਾਂ ਦੋਹਾਂ ਸ਼ਬਦਾਂ ਵਿੱਚ ਬਹੁਤ ਹੀ ਮਹੱਤਵਪੂਰਣ ਅਤੇ ਸਥੂਲ ਫ਼ਰਕ ਹੈ। ਨਸ਼ਿਆਂ ਦੇ ਆਦੀ ਹੋਣ ਨਾਲ ਦਿਮਾਗ਼ ਨਸ਼ਿਆ 'ਤੇ ਨਿਰਭਰ ਹੋ ਜਾਂਦਾ ਹੈ ਅਤੇ ਉਨ੍ਹਾਂ ਦੀ ਮਜਬੂਰਨ ਵਰਤੋਂ ਕਰਨ ਲੱਗਦਾ ਹੈ। ਦੂਜੇ ਸ਼ਬਦਾਂ ਵਿਚ ਨਸ਼ੇ ਤੇ ਭੌਤਿਕ ਨਿਰਭਰਤਾ ਹੋ ਜਾਂਦੀ ਹੈ। ਨਸ਼ਿਆ ਦੀ ਆਦਤ ਹੋਣ ਵਿਚ ਅਜਿਹੀ ਕੋਈ ਗੱਲ ਨਹੀਂ ਹੁੰਦੀ। ਉਥੇ ਸਿਰਫ਼ ਇਕ 'ਇੱਛਾ' ਜਾਂ ਨਸ਼ਾ ਕਰਨ ਦਾ 'ਚਸਕਾ' ਹੀ ਹੁੰਦਾ ਹੈ, ਪਰ ਮਜ਼ਬੂਰੀ ਨਹੀਂ। ਦੂਜੇ ਸ਼ਬਦਾਂ ਵਿਚ ਇਸ ਨੂੰ ਸੇਵਨ ਕਰਨ ਵਾਲਾ ਮਾਨਸਿਕ ਤੌਰ 'ਤੇ ਹੀ ਅਜਿਹਾ ਕਰਦਾ ਹੈ। ਇਨ੍ਹਾਂ ਦੋਹਾਂ ਵਿਚ ਇਕ ਹੋਰ ਮਹੱਤਵਪੂਰਣ ਫ਼ਰਕ ਇਹ ਹੈ ਕਿ ਨਸ਼ਿਆਂ ਦੇ ਆਦੀ ਵਿੱਚ ਇਨ੍ਹਾਂ ਦੀ ਮਾਤਰਾ ਨੂੰ ਵਧਾਉਣ ਦੀ ਪ੍ਰਵ੍ਰਿਤੀ ਹੁੰਦੀ ਹੈ, ਜਦੋਂ ਕਿ ਨਸ਼ਿਆਂ ਦੀ ਆਦਤ ਵਾਲੇ ਵਿਅਕਤੀ ਵਿਚ ਅਜਿਹੀ ਕੋਈ ਪ੍ਰਵਿਰਤੀ ਨਹੀਂ ਹੁੰਦੀ। ਜੇ ਕਰ ਤੁਸੀਂ ਦਸ ਸਾਲ ਪਹਿਲਾਂ ਹਰ ਸ਼ਾਮ ਨੂੰ ਇਕ ਕੱਪ ਚਾਹ ਪੀਂਦੇ ਸੀ, ਤਾਂ ਸ਼ਾਇਦ ਤੁਸੀਂ ਠੀਕ ਚਲ ਰਹੇ ਹੋ; ਕਿਉਂਕਿ ਅੱਜ ਵੀ ਤੁਸੀਂ ਸਿਰਫ਼ ਇਕ ਕੱਪ ਹੀ ਪੀਂਦੇ ਹੋ। ਇਸ ਤੋਂ ਇਲਾਵਾ ਜੇ ਕਰ ਆਦਤ ਹੋਣ ਦੀ ਸੂਰਤ ਵਿਚ ਕੋਈ ਨਸ਼ਾ ਛੱਡ ਜਾਂਦਾ ਹੈ, ਤਾਂ ਅਜਿਹੇ ਚਿੰਨ੍ਹ ਬਹੁਤ ਘੱਟ ਦਿਖਾਈ ਦੇਣਗੇ। ਕਿਸੇ ਸੂਰਤ ਵਿਚ ਜੇ ਕਰ ਤੁਸੀਂ ਸ਼ਾਮ ਨੂੰ ਚਾਹ ਦਾ ਕੱਪ ਨਹੀਂ ਲੈਂਦੇ, ਤਾਂ ਤੁਹਾਨੂੰ ਉਲਟੀਆਂ ਜਾਂ ਸਰੀਰ ਨੂੰ ਕੜਵੱਲ ਪੈਣ ਦੇ ਚਿੰਨ੍ਹ ਦਿਖਾਈ ਨਹੀਂ ਦੇਣਗੇ। ਅਜਿਹੇ ਨਸ਼ੇ ਦੀ ਆਦਤ ਦੇ ਸ਼ਿਕਾਰ ਵਿਅਕਤੀ ਵੀ ਸਭ ਤੋਂ ਮਹੱਤਵਪੂਰਣ ਗੱਲ ਇਹ ਹੋਵੇਗੀ ਕਿ ਉਹ ਇਸ ਨਸ਼ੇ ਨੂੰ ਪ੍ਰਾਪਤ ਕਰਨ ਲਈ ਕੋਈ ਜੁਰਮ ਨਹੀਂ ਕਰੇਗਾ। ਇਸ ਕੇਸ ਵਿਚ ਚਾਹ ਹੈ। ਜਦੋਂ ਕਿ ਨਸ਼ੇ ਦਾ ਆਦੀ ਵਿਅਕਤੀ ਇਸ ਨੂੰ ਪ੍ਰਾਪਤ ਕਰਨ

ਲਈ ਗ਼ੈਰ-ਕਾਨੂੰਨੀ ਸਾਧਨ ਅਪਣਾਉਣ ਤੋਂ ਸੰਕੋਚ ਨਹੀਂ ਕਰੇਗਾ। ਕਈ ਵਾਰ ਇਸ ਸ਼ਬਦ ਨੂੰ ਢਿੱਲੇ ਰੂਪ ਵਿਚ ਵਰਤ ਕੇ ਵਿਸ਼ਾਲ ਅਰਥਾਂ ਵਿਚ 'ਨਸ਼ੇ' 'ਤੇ ਨਿਰਭਰ ਵਜੋਂ ਲਿਆ ਜਾਂਦਾ ਹੈ। ਕਈ ਅਜਿਹੇ ਹਨ, ਜੋ ਇਸ ਨੂੰ 'ਨਸ਼ੇ ਦੀ ਦੁਰਵਰਤੋਂ' ਕਹਿੰਦੇ ਹਨ, ਕਿਉਂਕਿ ਨਸ਼ੀਲੀਆਂ ਦਵਾਈਆਂ ਸਿਹਤਮੰਦ ਕਾਰਣਾਂ ਲਈ ਨਹੀਂ ਵਰਤੀਆਂ ਜਾਂਦੀਆਂ ਹਨ।

## ਨਸ਼ੇ ਦੇ ਆਦੀ ਹੋਣ ਦੀਆਂ ਹਾਲਤਾਂ

ਨਸ਼ਿਆਂ ਦਾ ਆਦੀ ਵਿਅਕਤੀ ਚਾਰ ਹਾਲਤਾਂ ਵਿਚੋਂ ਗੁਜ਼ਰਦਾ ਹੈ। ਪਹਿਲੀ ਹਾਲਤ ਤਜਰਬੇ ਦੀ ਹਾਲਤ ਹੈ, ਜਦੋਂ ਇਕ ਵਿਅਕਤੀ ਸਿਰਫ਼ ਖ਼ੁਸ਼ੀਆਂ ਭਾਲ ਰਿਹਾ ਹੁੰਦਾ ਹੈ। ਉਹ ਮਹਿਸੂਸ ਕਰਦਾ ਹੈ ਕਿ ਉਹ ਨਸ਼ੀਲੀਆਂ ਦਵਾਈਆਂ ਦੀ ਆਪਣੀ ਇੱਛਾ ਅਨੁਸਾਰ ਵਰਤੋਂ ਕਰੇਗਾ ਅਤੇ ਜਦੋਂ ਚਾਹੇਗਾ ਇਨ੍ਹਾਂ ਨੂੰ ਛੱਡ ਦੇਵੇਗਾ। ਉਹ ਨੌਜਵਾਨ ਸਵੈ-ਵਿਸ਼ਵਾਸੀ ਹੈ ਅਤੇ ਆਪਣੇ ਆਪ ਨਵੀਆਂ ਗੱਲਾਂ ਦੀ ਖੋਜ ਕਰਦਾ ਮਹਿਸੂਸ ਕਰਦਾ ਹੈ। ਇਸ ਦੀ ਇਕ ਵਧੀਆ ਉਦਾਹਰਣ ਕਿਸ਼ੋਰ ਉਮਰ ਦਾ ਨਸ਼ਈ ਵਿਅਕਤੀ ਹੈ।

ਦੂਜੀ ਹਾਲਤ ਕਦੇ-ਕਦਾਈ ਵਰਤੋਂ ਦੀ ਹੈ। ਤਜਰਬੇ ਦੇ ਤੌਰ 'ਤੇ ਨਸ਼ੇ ਦੀ ਵਰਤੋਂ ਦੇ ਜਾਰੀ ਰੱਖਣ ਦਾ ਮੁੱਖ ਕਾਰਣ ਇਹ ਹੈ ਕਿ ਨਸ਼ਾ ਕੁਝ ਸਵੈ-ਪ੍ਰੇਰਿਤ ਸਮਾਜਿਕ ਮੁਸ਼ਕਲਾਂ ਜਾਂ ਰੋਕਾਂ ਨੂੰ ਦੂਰ ਕਰ ਕੇ ਸਮਾਜਿਕ ਮੇਲ-ਜੋਲ ਵਧਾਉਣ ਵਿਚ ਸਹਾਈ ਹੁੰਦਾ ਹੈ। ਉਦਾਹਰਣ ਦੇ ਤੌਰ 'ਤੇ ਬਹੁਤ ਸਾਰੇ ਲੋਕ ਪਾਰਟੀਆਂ ਵਿਚ ਇਸ ਕਰਕੇ ਸ਼ਰਾਬ ਪੀਂਦੇ ਹਨ, ਕਿਉਂਕਿ ਇਹ ਉਨ੍ਹਾਂ ਨੂੰ ਖੁੱਲ੍ਹ ਕੇ ਗੱਲਾਂ ਕਰਨ-ਯੋਗ ਬਣਾਉਂਦੀ ਹੈ ਅਤੇ ਉਹ ਦੂਜਿਆਂ ਨਾਲ ਛੇਤੀ ਘੁਲ-ਮਿਲ ਜਾਂਦੇ ਹਨ। ਅਹੁਦੇ ਜਾਂ ਸ਼੍ਰੇਣੀ ਪੱਖੋਂ ਬਰਾਬਰ ਦਾ ਗਰੁਪ ਹੋਣਾ ਅਤੇ ਦਬਾਉ ਪਾਉਣ ਦਾ ਤਰੀਕਾ ਵੀ ਸਹਾਈ ਗੱਲਾਂ ਹਨ। ਇਥੇ (Peers) ਉਹ ਲੋਕ ਹੁੰਦੇ ਹਨ, ਜੋ ਕਿਸੇ ਨਾ ਕਿਸੇ ਪੱਖੋਂ ਬਰਾਬਰ ਹੁੰਦੇ ਹਨ, ਜਿਵੇਂ ਕਿ ਹਮ-ਉਮਰ ਜਾਂ ਹਮ-ਪੇਸ਼ਾ ਹੋਣਾ। ਅਤੇ ਗਰੁਪ ਦਬਾਉ (Peer Pressure) ਦਾ ਅਰਥ ਹੁੰਦਾ ਹੈ, ਇਨ੍ਹਾਂ ਲੋਕਾਂ ਦਾ ਇਕ ਦੂਜੇ 'ਤੇ ਇਕ ਹੀ ਤਰ੍ਹਾਂ ਦਾ ਪ੍ਰਭਾਵ ਹੋਣਾ।ਸਾਕਾਰਾਤਮਕ ਪ੍ਰਭਾਵ ਚੰਗੀਆਂ ਗੱਲਾਂ ਕਰਨ ਲਈ ਪ੍ਰੇਰਿਤ ਕਰਦਾ ਹੈ, ਜਦੋਂ ਕਿ ਇਸ ਦਾ ਉਲਟ ਪ੍ਰਭਾਵ ਗੱਲਾਂ ਕਰਨ ਵਲ ਪ੍ਰੇਰਿਤ ਕਰਦਾ ਹੈ। ਇਹ ਦਬਾਅ ਜਾਂ ਪ੍ਰਭਾਵ ਸਿੱਧੇ ਜਾਂ ਅਸਿੱਧੇ ਰੂਪ ਵਿਚ ਹੋ ਸਕਦਾ ਹੈ। ਅਸਿੱਧਾ ਪ੍ਰਭਾਵ ਉਸ ਵੇਲੇ ਹੁੰਦਾ ਹੈ ਜਦੋਂ ਇਕ ਵਿਅਕਤੀ ਕੁਝ ਕਰਨ ਦਾ ਫ਼ੈਸਲਾ ਕਰਦਾ ਹੈ। ਕਿਉਂਕਿ ਦੂਜੇ ਵੀ ਇਸ ਨੂੰ ਕਰ ਰਹੇ ਹਨ। ਕੋਈ ਵੀ ਉਸ ਨੂੰ ਸਿੱਧੇ ਤੌਰ 'ਤੇ ਕਰਨ ਲਈ ਨਹੀਂ ਕਹੇਗਾ। ਸਿੱਧਾ ਜਾਂ ਪ੍ਰਤੱਖ ਪ੍ਰਭਾਵ ਉਸ ਸਮੇਂ ਹੁੰਦਾ ਹੈ, ਜਦੋਂ ਦੂਜੇ ਉਸ ਨੂੰ ਸਿੱਧੇ ਰੂਪ ਵਿਚ ਜਾਂ ਉਨ੍ਹਾਂ ਦੇ ਗਰੁਪ ਵਿੱਚੋਂ ਕੋਈ ਵਿਅਕਤੀ ਜ਼ੋਰ ਦੇ ਕੇ ਕੁਝ ਕਰਨ ਲਈ ਰਾਜ਼ੀ ਕਰਦਾ ਹੈ। ਇਸ ਵਿਚ ਸੰਬੰਧਿਤ ਵਿਅਕਤੀ ਨੂੰ ਤੰਗ ਕਰਨਾ, ਟਿਚਕਰਬਾਜ਼ੀ ਕਰਨਾ, ਤਲਬ ਕਰਨਾ, ਗਾਲ੍ਹਾਂ ਕੱਢਣਾ, ਧਮਕੀਆਂ ਦੇਣਾ, ਪਿਆਰ ਨਾਲ ਕਹਿਣਾ, ਰੁਖਾ ਵਰਤਾਉ ਕਰਨਾ ਆਦਿ ਤਰੀਕੇ ਵਰਤੇ ਜਾਂਦੇ ਹਨ। ਕਿਉਂਕਿ ਇਹ ਵਿਅਕਤੀ ਇਸ ਗਰੁਪ ਵਿਚ ਰਹਿਣਾ ਚਾਹੁੰਦਾ ਹੈ ਇਸ ਲਈ ਅਕਸਰ ਉਨ੍ਹਾਂ ਦੀਆਂ ਮੰਗਾਂ ਸਾਹਮਣੇ ਝੁੱਕ ਜਾਂਦਾ ਹੈ।

ਪਾਰਟੀਆਂ ਜਾਂ ਕੁਝ ਅਜਿਹੇ ਇਕੱਠਾਂ ਵਿਚ ਨਸ਼ੀਲੀਆਂ ਵਸਤਾਂ ਦੇ ਸੇਵਨ ਲਈ ਅਸਿੱਧਾ ਪ੍ਰਭਾਵ ਅਕਸਰ ਪੈਂਦਾ ਹੈ। ਆਮ ਤੌਰ 'ਤੇ ਇਕ ਦੋਸਤ ਸਿੱਧੇ ਤੌਰ 'ਤੇ ਕਿਸੇ ਵਿਅਕਤੀ

ਨੂੰ ਨਸ਼ਾ ਕਰਨ ਲਈ ਜ਼ੋਰ ਨਹੀਂ ਲਾਉਂਦਾ। ਪਰ ਕਿਉਂਕਿ ਨਸ਼ਾ ਵਰਤਿਆ ਜਾ ਰਿਹਾ ਹੁੰਦਾ ਹੈ, ਇਸ ਲਈ, ਵਿਅਕਤੀ ਆਪਣੇ ਆਪ ਨੂੰ ਗਰੁਪ ਵਿਚ ਸ਼ਾਮਲ ਕਰਨ ਲਈ, ਨਸ਼ਾ ਲੈਣ ਲਈ ਇਕ ਦਬਾਉ ਹੇਠ ਸਮਝਦਾ ਹੈ। ਸਿੱਧਾ ਗਰੁਪ ਪ੍ਰਭਾਵ ਕਈ ਕਾਰਣਾਂ ਕਰਕੇ ਪਾਇਆ ਜਾਂਦਾ ਹੈ। ਕੁਝ ਲੋਕ ਸਿੱਧਾ ਦਬਾਉ ਪਾ ਸਕਦੇ ਹਨ ਤਾਂ ਕਿ ਉਹ ਆਪਣੇ ਆਪ ਨੂੰ ਘੱਟ ਇਕੱਲ ਜਾਂ ਆਪਣੇ ਵਰਤਾਉ ਕਰਕੇ ਦੋਸ਼ੀ ਮਹਿਸੂਸ ਨਾ ਕਰਨ। ਜਦੋਂ ਕਿ ਦੂਜੇ ਆਪਣੇ ਸਾਥੀਆਂ ਕੋਲ ਨਸ਼ੀਲੇ ਪਦਾਰਥ ਵੇਚ ਕੇ ਪੈਸਾ ਕਮਾਉਣਾ ਚਾਹੁੰਦੇ ਹੋਣ। ਅਜਿਹੇ ਲੋਕਾਂ ਨਾਲ ਸਿੱਝਣ ਦਾ ਸਹੀ ਤਰੀਕਾ ਹੈ ਕਿ ਇਨ੍ਹਾਂ ਨੂੰ ਪੱਕੇ ਮਨ ਨਾਲ ਨਾਂਹ ਕਰ ਦਿਉ।

ਤੀਜੀ ਹਾਲਤ ਵਿੱਚ ਸੰਬੰਧਿਤ ਵਿਅਕਤੀ ਨਸ਼ੇ ਦੀ ਵਰਤੋਂ 'ਤੇ ਨਿਰਭਰ ਹੋ ਜਾਂਦਾ ਹੈ। ਇਸ ਹਾਲਤ ਵਿਚ ਉਹ ਇਸ ਦਾ ਸ਼ਿਕਾਰ ਹੋ ਜਾਂਦਾ ਹੈ। ਇਸ ਹਾਲਤ ਵਿਚ ਉਹ ਨਸ਼ਿਆਂ ਦਾ ਲੈਣਾ ਜਾਰੀ ਰਖਦਾ ਹੈ, ਕਿਉਂਕਿ ਨਸ਼ਾ ਲੈਣ ਦੀ ਹਾਲਤ ਵਿਚ ਇਸ ਤੋਂ ਬਾਹਰ ਨਿਕਲਣ ਦੇ ਆਸਾਰ ਦਿਖਾਈ ਦਿੰਦੇ ਹਨ। ਪਰ ਇਸ ਹਾਲਤ ਵਿਚ ਉਹ ਵਿਅਕਤੀ ਡਾਕਟਰੀ ਸਹਾਇਤਾ ਤੋਂ ਇਨਕਾਰ ਨਹੀਂ ਕਰਦਾ। ਇਸ ਲਈ ਹਾਲਤ ਅਜੇ ਵੀ ਬਹੁਤੀ ਖਰਾਬ ਨਹੀਂ ਹੈ।

ਪਰ ਅਸਲ ਹਾਲਤ ਉਸ ਸਮੇਂ ਵਿਗੜਦੀ ਹੈ ਜਦੋਂ ਉਹ ਚੌਥੀ ਹਾਲਤ ਵਿਚ ਪੁੱਜ ਜਾਂਦਾ ਹੈ। ਇਸ ਹਾਲਤ ਨੂੰ ਸ਼ਹਿਰ ਦੀ ਅਵਾਰਾ ਵਿਹਲੜਾਂ ਦੀ ਟੋਲੀ (Skid row dereticts)




ਚਿੱਤਰ 2. ਦਵਾਈ ਦੀ ਗ਼ਲਤ ਵਰਤੋਂ ਕਰਨ ਵਾਲਾ ਵਿਅਕਤੀ

ਕਹਿੰਦੇ ਹਨ। ਇਸ ਹਾਲਤ ਵਿਚ ਨਸ਼ਾ ਕਰਨ ਵਾਲਿਆਂ ਦੀ ਵੱਡੀ ਗਿਣਤੀ ਡਾਕਟਰੀ ਸਹਾਇਤਾ ਤੋਂ ਇਨਕਾਰੀ ਹੁੰਦੀ ਹੈ। ਉਹ ਸਰੀਰਕ, ਮਾਨਸਿਕ ਅਤੇ ਸਮਾਜਿਕ ਵਿਗਾੜ ਦਾ ਸ਼ਿਕਾਰ ਹੋ ਜਾਂਦੇ ਹਨ।

ਕੁਝ ਮਾਹਿਰ ਸੋਚਦੇ ਹਨ ਕਿ ਪੰਜਵੀਂ ਹਾਲਤ ਵੀ ਹੈ ਜਿਸ ਵਿਚ ਬਹੁਤ ਥੋੜ੍ਹੀ ਗਿਣਤੀ ਵਿਚ ਨਸ਼ਾ ਕਰਨ ਵਾਲੇ ਇਸ ਆਦਤ ਨੂੰ ਛੱਡ ਜਾਂਦੇ ਹਨ। ਇਸ ਦਾ ਕਾਰਣ ਪੈਸੇ ਦੀ ਤੰਗੀ ਜਾਂ ਕੰਮ ਦਾ ਭਾਰ ਹੋ ਸਕਦਾ ਹੈ। ਪਰ ਅਜਿਹੇ ਵਿਅਕਤੀਆਂ ਦੀ ਗਿਣਤੀ ਬਹੁਤ ਘੱਟ ਹੈ। ਇਕ ਵਾਰ ਇਨ੍ਹਾਂ ਵਸਤੂਆਂ ਦਾ ਆਦੀ ਹੋਣ 'ਤੇ ਉਹ ਇਨ੍ਹਾਂ ਦਾ ਗੁਲਾਮ ਹੋ ਜਾਂਦਾ ਹੈ, ਉਸ ਦਾ ਦਿਮਾਗ਼ ਪੱਕੇ ਤੌਰ 'ਤੇ ਬਦਲ ਜਾਂਦਾ ਹੈ। ਚਾਹੇ ਕੋਈ ਪੂਰੀ ਤਰ੍ਹਾਂ ਨਸ਼ਾ ਕਰਨਾ ਬੰਦ ਵੀ ਕਰ ਦੇਵੇ ਅਤੇ ਨਸ਼ਿਆਂ ਤੋਂ ਕਿੰਨਾ ਵੀ ਮੁਕਤ ਹੀ ਕਿਉਂ ਨਾ ਹੋ ਜਾਵੇ, ਪਰ ਉਹ ਚੰਗੀ ਤਰ੍ਹਾਂ ਕਦੀ ਵੀ ਠੀਕ ਨਹੀਂ ਹੁੰਦਾ। ਨਸ਼ਿਆਂ ਨੂੰ ਛੱਡਣਾ ਅਤੇ ਇਨ੍ਹਾਂ ਤੋਂ ਦੂਰ ਰਹਿਣ ਦੀ ਪ੍ਰਕਿਰਿਆ ਨੂੰ ਰੋਗ ਮੁਕਤੀ ਜਾਂ ਅਰੋਗਤਾ ਕਿਹਾ ਜਾਂਦਾ ਹੈ। ਆਮ ਤੌਰ 'ਤੇ ਇਨ੍ਹਾਂ ਚੀਜ਼ਾਂ ਤੋਂ ਮੁਕਤੀ ਪ੍ਰਾਪਤ ਕਰਨਾ ਬਹੁਤ ਹੀ ਮੁਸ਼ਕਲ ਹੈ ਅਤੇ ਮੁੜ ਆਦੀ ਹੋਣਾ ਵੀ ਅਸਾਧਾਰਣ ਨਹੀਂ।

## ਨਕਲੀ ਦਵਾਈਆਂ

ਨਸ਼ੀਲੀਆਂ ਦਵਾਈਆਂ ਦੇ ਖੇਤਰ ਵਿਚ ਹੁਣੇ ਹੁਣੇ ਨਕਲੀ ਦਵਾਈਆਂ ਦੇ ਉਤਪਾਦਨ ਵਿਚ ਕਾਫੀ ਵਿਕਾਸ ਹੋਇਆ ਹੈ। ਜਿਵੇਂ ਕਿ ਇਨ੍ਹਾਂ ਦੇ ਨਾਂ ਤੋਂ ਹੀ ਪਤਾ ਲੱਗਦਾ ਹੈ ਕਿ ਇਹ ਦਵਾਈਆਂ ਦੂਜੀਆਂ ਨਸ਼ੀਲੀਆਂ ਦਵਾਈਆਂ ਦੀ ਨਕਲ ਕਰਕੇ ਤਿਆਰ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਨੂੰ ਗ਼ੈਰ-ਕਾਨੂੰਨੀ ਪ੍ਰਯੋਗਸ਼ਾਲਾਵਾਂ ਵਿਚ ਬਣਾਇਆ ਜਾਂਦਾ ਹੈ, ਜੋ ਕਿਸੇ ਮਕਾਨ ਦੀ ਗੈਰਜ਼ ਜਾਂ ਤਹਿਖ਼ਾਨੇ ਵਿਚ ਚੋਰੀਂ ਛੁਪੇ ਲਗਾਈਆਂ ਹੁੰਦੀਆਂ ਹਨ। ਗ਼ੈਰ-ਕਾਨੂੰਨੀ ਦਵਾਫਰੋਸ਼ ਹੈਰੋਇਨ, ਕੋਕੀਨ ਅਤੇ ਪੀ.ਸੀ.ਪੀ. ਆਦਿ ਦਵਾਈਆਂ ਦੀ ਨਕਲ ਕਰ ਕੇ ਉਹੋ ਜਿਹੀ ਦਵਾਈ ਤਿਆਰ ਕਰਦੇ ਹਨ। ਪਰ ਉਸ ਦੇ ਰਸਾਇਣਕ ਫ਼ਾਰਮੂਲੇ ਵਿਚ ਥੋੜ੍ਹੀ ਜਿਹੀ ਤਬਦੀਲੀ ਹੁੰਦੀ ਹੈ। ਨਕਲੀ ਦਵਾਈਆਂ ਬਣਾਉਣ ਵਾਲਿਆਂ ਵਲੋਂ ਰਸਾਇਣਕ ਫ਼ਾਰਮੂਲੇ ਵਿਚ ਤਬਦੀਲੀ ਕਰ ਕੇ ਤਿਆਰ ਕੀਤੀ ਇਹ ਦਵਾਈ ਕਈ ਵਾਰ ਨਕਲ ਕੀਤੀ ਦਵਾਈ ਨਾਲੋਂ ਸੈਂਕੜੇ ਗੁਣਾਂ ਵੱਧ ਅਸਰ ਵਾਲੀ ਹੁੰਦੀ ਹੈ। 'ਚਾਈਨਾ ਵਾਈਟ' ਇਕ ਅਜਿਹੀ ਨਕਲੀ ਦਵਾਈ ਹੈ, ਜੋ ਹੈਰੋਇਨ 'ਅਨੰਦ' ਐਮਫੇਟਾਮਾਈਨਜ਼ (ਨੀਂਦ ਨਾ ਲਿਆਉਣ ਵਾਲੀ ਦਵਾਈ) ਦੀ ਨਕਲ ਹੈ ਅਤੇ ਪੀ.ਸੀ.ਈ. ਨਕਲ ਹੈ ਪੀ.ਸੀ.ਪੀ. ਦੀ। ਇਹ ਸਾਰੀਆਂ ਦਵਾਈਆਂ ਬਹੁਤ ਨੁਕਸਾਨ ਪਹੁੰਚਾ ਸਕਦੀਆਂ ਹਨ।

## ਨਸ਼ੀਲੀਆਂ ਦਵਾਈਆਂ ਦਾ ਵਿਸਥਾਰ ਪੂਰਵਕ ਵਰਗੀਕਰਨ

ਬਾਜ਼ਾਰ ਵਿਚ ਅਨੇਕਾਂ ਕਿਸਮ ਦੀਆਂ ਨਸ਼ੀਲੀਆਂ ਦਵਾਈਆਂ ਮਿਲਦੀਆਂ ਹਨ। ਅਗਲੇ ਅਧਿਆਏ ਵਿਚ ਜਾਣ ਤੋਂ ਪਹਿਲਾਂ ਬਾਜ਼ਾਰ ਵਿਚ ਮਿਲਦੀਆਂ ਨਸ਼ੀਲੀਆਂ ਦਵਾਈਆਂ ਦੇ ਦਾਇਰੇ 'ਤੇ ਝਾਤ ਮਾਰਨੀ ਲਾਭਦਾਇਕ ਹੋਵੇਗੀ। ਇਹ ਸਾਨੂੰ ਹਰੇਕ ਦਵਾਈ ਨੂੰ ਇਸ

ਸ਼ੀਲੀਆਂ (ਕਾਨੂੰਨ ਸ਼ਬਦਾਵਲੀ ਵਿੱਚ) ਜਾਂ ਮਨੋਉਤੇਜਕ ਦਵਾਈਆਂ



**ਨਸ਼ੀਲੀਆਂ ਦਵਾਈਆਂ**
(ਡਾਕਟਰੀ ਅਰਥ; ਤੇਜ਼ ਨਸ਼ੀਲੀਆਂ ਦਵਾਈਆਂ ਦੇ ਨਾਂ ਨਾਲ ਵੀ ਜਾਣੀਆਂ ਜਾਂਦੀਆਂ ਹਨ।

**ਗ਼ੈਰ-ਨਸ਼ੀਲੀਆਂ ਦਵਾਈਆਂ**
(ਡਾਕਟਰੀ ਅਰਥ : ਘਟ ਨਸ਼ੀਲੀਆਂ ਦਵਾਈਆਂ ਦੇ ਨਾਂ ਨਾਲ ਵੀ ਜਾਣੀਆਂ ਜਾਂਦੀਆਂ ਹਨ ਤਾਂ ਕਿ ਤੇਜ਼ ਦਵਾਈਆਂ ਨਾਲ ਅੰਤਰ ਕੀਤਾ ਜਾ ਸਕੇ)



ਅਫ਼ੀਮ ਅਤੇ ਉਸ ਦੇ ਉਤਪਾਦਕ
(ਮਾਰਫੀਨ, ਕੋਡੀਨ, ਹੈਰੋਇਨ)



ਨੀਂਦ ਜਨਕ
(ਬਾਬਰੀਚਿਊਰੇਟਸ ਅਲਕੋਹਲ)

ਉਤੇਜਕ
(ਐਮਫੈਟਾਮਾਈਨਜ਼, ਕੋਕੀਨ)

ਗ਼ੈਰ-ਨਸ਼ੀਲੇ ਪੀੜ ਨਾਸ਼ਕ
(ਪਰੋਪਾਕਸੀਫਿਨ)

ਸ਼ਾਂਤ
(ਡਾਇਜ਼ਫਾਮ)

ਭ੍ਰਾਂਤੀਜਨਕ ਜਾਂ ਮਨੋਵਿਕਾਰੀ
(ਐਲ. ਐਸ. ਡੀ.)

ਦੇ ਸਹੀ ਸੰਦਰਭ ਵਿਚ ਸਮਝਣ ਦੇ ਯੋਗ ਬਣਾਏਗਾ।

ਨੀਂਦਜਨਕ (Hypnotics) ਦਵਾਈਆਂ ਸੁਲਾ ਦਿੰਦੀਆਂ ਹਨ, ਪਰ ਇਹ ਸਰੀਰ ਨੂੰ ਸੁੰਨ ਨਹੀਂ ਕਰਦੀਆਂ ਅਤੇ ਇਨ੍ਹਾਂ ਦੀ ਨੀਂਦ ਸ਼ਕਤੀ ਅਫ਼ੀਮ ਨਾਲੋਂ ਘੱਟ ਹੁੰਦੀ ਹੈ। ਇਸੇ ਕਰ ਕੇ ਇਨ੍ਹਾਂ ਨੂੰ ਨਸ਼ੀਲੀਆਂ ਦਵਾਈਆਂ ਵਿਚ ਸ਼ਾਮਲ ਨਹੀਂ ਕੀਤਾ ਜਾਂਦਾ। ਉਤੇਜਕ ਦਵਾਈਆਂ ਥਕਾਨ ਘਟ ਕਰਕੇ ਨੀਂਦ ਦੂਰ ਕਰਦੀਆਂ ਹਨ। ਪ੍ਰੀਖਿਆਵਾਂ ਦੌਰਾਨ ਬਹੁਤ ਸਾਰੇ ਵਿਦਿਆਰਥੀ ਪੜ੍ਹਾਈ ਕਰਨ ਲਈ ਜਾਗਦੇ ਰਹਿਣ ਲਈ ਕਿਤਿਉਂ ਨੀਂਦ ਨਾ ਆਉਣ ਵਾਲੀਆਂ ਗੋਲੀਆਂ ਐਮਫੈਟਾਮਾਈਨ ਲੈ ਕੇ ਉਨ੍ਹਾਂ ਦਾ ਸੇਵਨ ਕਰਦੇ ਹਨ। ਪਰ ਇਹ ਖ਼ਤਰਨਾਕ ਪ੍ਰਵਿਰਤੀ ਹੈ ਕਿਉਂਕਿ ਇਹ ਇਕ ਥੱਕੇ ਹੋਏ ਘੋੜੇ ਨੂੰ ਚਾਬਕ ਮਾਰਨ ਸਮਾਨ ਹੈ। ਜਦੋਂ ਨੀਂਦ ਨਾ ਲਿਆਉਣ ਵਾਲੀਆਂ ਗੋਲੀਆਂ (ਐਮਫੈਟਾਮਾਈਨ) ਦਾ ਅਸਰ ਖ਼ਤਮ ਹੋ ਜਾਂਦਾ ਹੈ, ਤਾਂ ਇਸ ਨੂੰ ਲੈਣ ਵਾਲਾ ਨੀਂਦ ਮਹਿਸੂਸ ਕਰਦਾ ਹੈ। ਗ਼ੈਰ-ਨਸ਼ੀਲੀਆਂ ਦਵਾਈਆਂ ਜਿਵੇਂ ਪਰੋਪਾਕਸੀਫਿਨ (Propoxyphene) ਬਹੁਤ ਤੇਜ਼ ਦਵਾਈ ਹੈ ਅਤੇ ਹੱਡੀਆਂ ਆਦਿ ਦੇ ਟੁੱਟ ਜਾਣ 'ਤੇ ਤੇਜ਼ ਦਰਦ ਹੋਣ ਕਾਰਣ ਡਾਕਟਰਾਂ ਵਲੋਂ ਦਿੱਤੀ ਜਾਂਦੀ ਹੈ। ਮਨ ਸ਼ਾਂਤ ਕਰਤਾ (Tranquillisers) ਜਿਵੇਂ ਕਿ ਡਾਇਜ਼ਫਾਮ, ਕਾਮਪੋਜ਼ ਆਦਿ ਦਵਾਈਆਂ ਆਮ ਤੌਰ 'ਤੇ ਡਾਕਟਰਾਂ ਵਲੋਂ ਪ੍ਰੇਸ਼ਾਨ ਮਰੀਜ਼ਾਂ ਨੂੰ ਸ਼ਾਂਤ ਕਰਨ ਲਈ ਦਿੱਤੀਆਂ ਜਾਂਦੀਆਂ ਹਨ। ਭ੍ਰਾਂਤਕ ਦਵਾਈਆਂ ਦੀ ਡਾਕਟਰੀ ਵਿਚ ਵਰਤੋਂ ਨਹੀਂ ਹੁੰਦੀ।



# 2

# ਅਫ਼ੀਮ ਦੀ ਕਹਾਣੀ

ਅਫ਼ੀਮ (Opium) ਨੂੰ ਨਸ਼ੀਲੀਆਂ ਵਸਤਾਂ ਦਾ ਬਾਦਸ਼ਾਹ ਕਹਿਣਾ ਦਰੁਸਤ ਹੋ ਸਕਦਾ ਹੈ। ਸ਼ਾਇਦ ਕੋਈ ਹੋਰ ਨਸ਼ੀਲੀ ਵਸਤੂ ਏਨੀ ਪ੍ਰਸਿੱਧ ਨਾ ਹੋਵੇ ਜਿੰਨੀ ਕਿ ਅਫ਼ੀਮ। ਤੇਜ਼ ਨਸ਼ੀਲੀਆਂ ਦਵਾਈਆਂ ਜਿਵੇਂ ਕਿ ਹੈਰੋਇਨ, ਇਸ 'ਤੋਂ ਬਣਦੀਆਂ ਹਨ। ਅਫ਼ੀਮ ਦਾ ਆਦੀ ਵਿਅਕਤੀ ਕਿਸੇ ਵੀ ਹੱਦ 'ਤੇ ਜਾ ਕੇ ਇਸ ਨੂੰ ਪ੍ਰਾਪਤ ਕਰਦਾ ਹੈ। ਉਹ ਅਫ਼ੀਮ ਜਾਂ ਇਸ ਨਾਲ ਸੰਬੰਧਿਤ ਦਵਾਈ ਹੈਰੋਇਨ ਨੂੰ ਖਰੀਦਣ ਲਈ ਚੋਰੀ, ਡਾਕਾ, ਲੁੱਟ ਖੋਹ ਜਾਂ ਕਤਲ ਵੀ ਕਰ ਸਕਦਾ ਹੈ। ਇਹੀ ਕਾਰਣ ਹੈ ਕਿ ਬਹੁਤ ਸਾਰੇ ਦੇਸ਼ਾਂ ਵਿਚ ਅਫ਼ੀਮ ਅਤੇ ਇਸ ਨਾਲ ਸੰਬੰਧਿਤ ਨਸ਼ੀਲੀਆਂ ਵਸਤਾਂ ਦੀ ਸਿਹਤ ਲਈ ਹਾਨੀਕਾਰਕ ਹੋਣ ਕਰਕੇ ਪ੍ਰਯੋਗ ਲਈ ਪਾਬੰਦੀ ਹੈ।

ਕੱਚੀ ਅਫ਼ੀਮ ਦੀ ਇਹ ਵਿਸ਼ੇਸ਼ਤਾ ਹੁੰਦੀ ਹੈ ਕਿ ਇਸ ਦਾ ਰੰਗ ਭੂਰਾ, ਨਰਮ, ਚਿਪਚਿਪੀ, ਤੇਜ਼ ਮਹਿਕ ਅਤੇ ਕੌੜਾ ਸਵਾਦ ਹੁੰਦਾ ਹੈ। ਖਾਣ 'ਤੇ ਵਿਅਕਤੀ ਦੀਆਂ ਭਾਵਨਾਵਾਂ ਨੂੰ ਉਭਾਰਦੀ ਹੈ। 50 ਮਿਲੀਗ੍ਰਾਮ ਦੀ ਥੋੜ੍ਹੀ ਜਿਹੀ ਖ਼ੁਰਾਕ ਨਾਲ ਕਾਫੀ ਆਨੰਦ ਮਿਲਦਾ ਹੈ। ਪਰ ਜ਼ਿਆਦਾ ਮਾਤਰਾ ਵਿਚ ਸੇਵਨ ਕੀਤਿਆਂ ਇਹ ਨੀਂਦ ਲਿਆਉਂਦੀ ਹੈ। ਅਫ਼ੀਮ ਦੀ ਦੋ ਗ੍ਰਾਮ ਦੀ ਖ਼ੁਰਾਕ ਇਕ ਵਿਅਕਤੀ ਦੀ ਜਾਨ ਲੈ ਸਕਦੀ ਹੈ।

### ਪੋਸਤ ਦਾ ਪੌਦਾ

ਅਫ਼ੀਮ ਪੋਸਤ ਦੇ ਪੌਦੇ 'ਤੋਂ ਪ੍ਰਾਪਤ ਹੁੰਦੀ ਹੈ ਜਿਸ ਨੂੰ ਬਨਸਪਤੀ ਵਿਗਿਆਨ ਵਿਚ ਪੋਸਤ ਦਾ ਨੀਂਦ ਲਿਆਉਣ ਵਾਲਾ ਪੌਦਾ (Papaver Somniferum) ਕਹਿੰਦੇ ਹਨ। ਇਹ ਪੌਦਾ ਡਾਈਕੋਟੇਲੀਡਨ (ਬੀਜ ਦੇ ਦੋ ਬੀਜ ਪੱਤਰ) ਹੁੰਦਾ ਹੈ ਅਤੇ ਇਹ ਪੋਸਤ ਪਰਿਵਾਰ ਨਾਲ ਸੰਬੰਧਿਤ ਹੈ। ਅਸਲ ਵਿਚ ਇਹ ਪਰਿਵਾਰ ਚਰਖੜੀਦਾਰ ਪਰਿਵਾਰ ਦਾ ਚਚੇਰਾ ਭਾਈ ਹੈ, ਜੋ ਕਿ ਗੋਭੀ ਦੀ ਸ੍ਰੇਣੀ ਨਾਲ ਸੰਬੰਧਿਤ ਹੈ। ਸ਼ਬਦ ਪਾਪੇਵਰ (Papaver) ਯੂਨਾਨੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ 'ਪੋਸਤ' ਹੈ। ਸੋਮਨੀਫਰਮ (Somniferum) ਲਾਤੀਨੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਭਾਵ 'ਮੈਂ ਨੀਂਦ ਲਿਆਉਂਦਾ ਹਾਂ' ਹੈ। ਕਿਉਂਕਿ ਅਫ਼ੀਮ ਵੀ ਨੀਂਦ ਲਿਆਉਂਦੀ ਹੈ, ਜਿਸ ਲਈ ਇਸ ਦਾ ਇਹ ਨਾਂ ਕਾਫੀ ਸਹੀ ਹੈ।

ਇਕ ਦਿਲਚਸਪ ਕਹਾਣੀ ਸਾਨੂੰ ਪੋਸਤ ਦੇ ਪੌਦੇ ਅਤੇ ਉਸ ਦੇ ਚਿਰਾਂ ਤੋਂ ਆਦੀ ਵਿਅਕਤੀ 'ਤੇ ਅਫ਼ੀਮ ਦੇ ਪ੍ਰਭਾਵਾਂ ਬਾਰੇ ਦੱਸਦੀ ਹੈ। ਬਹੁਤ ਸਮਾਂ ਪਹਿਲਾਂ ਗੰਗਾ ਦਰਿਆ ਦੇ ਕਿਨਾਰੇ

ਇਕ ਰਿਸ਼ੀ ਰਹਿੰਦਾ ਸੀ। ਉਸ ਦੀ ਝੌਂਪੜੀ ਵਿਚ ਉਸ ਨਾਲ ਇਕ ਚੂਹਾ ਵੀ ਰਹਿੰਦਾ ਸੀ। ਕਿਉਂਕਿ ਚੂਹਾ ਬਿੱਲੀ ਤੋਂ ਡਰਦਾ ਸੀ ਇਸ ਲਈ ਉਸ ਨੇ ਰਿਸ਼ੀ ਨੂੰ ਕਿਹਾ ਕਿ ਉਹ ਉਸ ਨੂੰ ਬਿੱਲੀ ਬਣਾ ਦੇਵੇ। ਬਿੱਲੀ ਬਣਨ 'ਤੇ ਕੁੱਤੇ ਨੇ ਉਸ ਨੂੰ ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ਅਤੇ ਇਸ ਲਈ ਉਸ ਨੇ ਇਸ ਤੋਂ ਬਾਅਦ ਬਿੱਲੀ ਤੋਂ ਕੁੱਤਾ ਬਣਨ ਦੀ ਇੱਛਾ ਪ੍ਰਗਟ ਕੀਤੀ। ਉਸ ਦੀ ਇਹ ਇੱਛਾ ਵੀ ਪੂਰੀ ਕਰ ਦਿੱਤੀ ਗਈ। ਪਰ ਉਸ ਦੀ ਪ੍ਰੇਸ਼ਾਨੀ ਜਾਰੀ ਰਹੀ, ਜਿਸ ਤੋਂ ਛੁਟਕਾਰਾ ਪਾਉਣ ਲਈ ਹੋਰ ਅੱਗੇ ਬਾਂਦਰ, ਸੂਰ, ਹਾਥੀ ਤੇ ਅਖ਼ੀਰ ਇਕ ਸੁੰਦਰ ਔਰਤ ਬਣਾਉਣ ਦੀ ਇੱਛਾ ਕਰਦਾ ਗਿਆ। ਇਸ ਸੁੰਦਰ ਔਰਤ ਦਾ ਨਾਂ ਪੋਸ਼ਤੋਮਨੀ (Postomoni) ਸੀ। ਜੋ ਇਕ ਰਾਜੇ ਨਾਲ ਵਿਆਹੀ ਗਈ, ਪਰ ਛੇਤੀ ਹੀ ਥੋੜ੍ਹੇ ਚਿਰ ਪਿਛੋਂ ਉਹ ਖੂਹ ਵਿਚ ਡਿੱਗ ਕੇ ਮਰ ਗਈ। ਦੁੱਖੀ ਰਾਜਾ ਰਿਸ਼ੀ ਕੋਲ ਅਫ਼ਸੋਸ ਪ੍ਰਗਟ ਕਰਨ ਲਈ ਆਇਆ। ਰਿਸ਼ੀ ਨੇ ਰਾਜੇ ਨੂੰ ਉਸ ਦੀ ਪਤਨੀ (ਰਾਣੀ) ਨੂੰ ਅਮਰ ਕਰਨ ਦਾ ਵਚਨ ਦਿੱਤਾ ਅਤੇ ਉਸ ਦੇ ਸਰੀਰ ਨੂੰ ਪੋਸਤੋ (Posto) ਜਾਂ ਪੋਸਤ ਦੇ ਪੌਦੇ ਵਿਚ ਬਦਲ ਦਿੱਤਾ ਤੇ ਰਿਸ਼ੀ ਨੇ ਕਿਹਾ, ਇਸ ਪੌਦੇ ਦੇ ਡੋਡੇ ਤੋਂ ਅਫੀਮ ਪੈਦਾ ਹੋਏਗੀ। ਆਦਮੀ ਇਸ ਨੂੰ ਲਲਚਾ ਕੇ ਲੈਣਗੇ। ਜੋ ਵੀ ਕੋਈ ਇਸ ਦਾ ਸਵਾਦ ਚੱਖੇਗਾ, ਉਸ ਵਿਅਕਤੀ ਵਿਚ ਉਨ੍ਹਾਂ ਪਸ਼ੂਆਂ ਵਾਲੇ ਲੱਛਣ ਦਿਖਾਈ ਦੇਣਗੇ, ਜੋ ਪੋਸਤ ਲਈ ਬਣੀ। ਦੂਜੇ ਸ਼ਬਦਾਂ ਵਿਚ ਇਸ ਡੋਡੇ ਨੂੰ ਖਾਣ ਵਾਲਾ ਚੂਹੇ ਦੀ ਤਰ੍ਹਾਂ ਸ਼ਰਾਰਤੀ, ਬਿੱਲੀ ਦੀ ਤਰ੍ਹਾਂ ਦੁੱਧ ਦਾ ਸ਼ੌਕੀਨ, ਕੁੱਤੇ ਦੀ ਤਰ੍ਹਾਂ ਲੜਾਕਾ, ਬਾਂਦਰ ਦੀ ਤਰ੍ਹਾਂ ਸਾਫ਼, ਸੂਰ ਦੀ ਤਰ੍ਹਾਂ ਸਭਿਅਕ ਅਤੇ ਹਾਥੀ ਦੀ ਤਰ੍ਹਾਂ ਤਕੜਾ ਅਤੇ ਰਾਣੀ ਦੀ ਤਰ੍ਹਾਂ ਭਾਵਨਾਤਮਕ।



ਚਿੱਤਰ 3 : ਅਫ਼ੀਮ ਦੇ ਪੌਦੇ ਦੇ ਫੁੱਲ

ਪੋਸਤ ਦੇ ਪੌਦੇ ਦੀ ਖੇਤੀ ਧੁੱਪ ਵਾਲੀਆਂ ਮੈਦਾਨੀ ਵਾਦੀਆਂ ਵਿਚ ਛੋਟੇ ਛੋਟੇ ਖੇਤਾਂ ਵਿਚ ਕੀਤੀ ਜਾਂਦੀ ਹੈ। ਉਹ ਦੇਸ਼ ਜਿਨ੍ਹਾਂ ਵਿਚ ਪੋਸਤ ਉਗਾਈ ਜਾਂਦੀ ਹੈ, ਇਹ ਹਨ : ਯੂਨਾਨ, ਤੁਰਕੀ, ਚੀਨ, ਭਾਰਤ, ਈਰਾਨ, ਯੂਗੋਸਲਾਵੀਆ ਅਤੇ ਬਲਗਾਰੀਆ। ਇਹ ਦੂਰ ਪੂਰਬ ਤੋਂ ਅਮਰੀਕਾ ਤੱਕ ਹੋਰ ਵੀ ਕਈ ਥਾਈਂ ਪੈਦਾ ਹੁੰਦੀ ਹੈ। ਪਰ ਇਸ ਦੀ ਸਭ ਤੋਂ ਵੱਧ ਮਾਤਰਾ ਦੁਨੀਆ ਦੇ ਤਿੰਨ ਖੇਤਰਾਂ ਵਿਚ ਹੁੰਦੀ ਹੈ :

ਸੁਨਹਿਰੀ ਤਿਕੋਣ (Golden Triangle) (ਲਾਓਸ, ਬਰ੍ਹਮਾ, ਥਾਈਲੈਂਡ) ਸੁਨਹਿਰੀ ਇਸਲਾਮਕ ਦੇਸ਼ (Golden Crescent) ਅਫ਼ਗਾਨਿਸਤਾਨ, ਪਾਕਿਸਤਾਨ, ਈਰਾਨ) ਅਤੇ ਮੈਕਸੀਕੋ। ਇਸ ਦੀ ਫ਼ਸਲ ਨੂੰ ਮੱਕੀ, ਤੰਬਾਕੂ ਅਤੇ ਦੂਜੀਆਂ ਫ਼ਸਲਾਂ ਨਾਲ ਬਦਲ-ਬਦਲ ਕੇ ਉਗਾਇਆ ਜਾਂਦਾ ਹੈ।

ਇਸ ਦਾ ਬੀਜ ਸਤੰਬਰ ਤੋਂ ਅਪ੍ਰੈਲ ਤੱਕ ਬਹੁਤ ਸਾਰੇ ਗਰੁਪਾਂ ਵਿਚ ਬੀਜਿਆ ਜਾਂਦਾ ਹੈ, ਤਾਂ ਜੋ ਕੋਰੇ, ਸੋਕੇ ਜਾਂ ਹੋਰ ਕਿਸੇ ਕੁਦਰਤੀ ਕਰੋਪੀ ਕਾਰਣ ਪੂਰੀ ਫ਼ਸਲ ਦਾ ਨੁਕਸਾਨ ਨਾ ਹੋਵੇ। ਪੌਦਿਆਂ ਵਿਚ ਇਕ ਦੂਜੇ ਦੀ ਆਪਸੀ ਦੂਰੀ 25 ਸੈਂਟੀਮੀਟਰ ਰੱਖੀ ਜਾਂਦੀ ਹੈ। ਇਸ ਦੇ ਪੌਦੇ ਦੀ ਉਚਾਈ ਜ਼ਮੀਨ ਤੋਂ 60 ਤੋਂ 150 ਸੈਂਟੀਮੀਟਰ ਤੱਕ ਹੁੰਦੀ ਹੈ। ਪੌਦਿਆਂ ਨੂੰ ਮਈ ਦੇ ਅਖ਼ੀਰ ਜਾਂ ਜੂਨ ਦੇ ਸ਼ੁਰੂ ਵਿਚ ਫੁੱਲ ਲਗ ਜਾਂਦੇ ਹਨ। ਚਿੱਟੇ ਬੈਂਗਣੀ ਰੰਗ ਦੇ ਲਾਲ ਤੇ ਸੰਗਤਰੇ ਰੰਗੀ ਭਾਅ ਮਾਰਦੇ ਇਹ ਫੁੱਲ ਬੜੇ ਹੀ ਸੁੰਦਰ ਲਗਦੇ ਹਨ। ਇਨ੍ਹਾਂ ਦਾ ਘੇਰਾ ਲਗਭਗ 10 ਸੈਂਟੀਮੀਟਰ ਤਕ ਹੁੰਦਾ ਹੈ ਅਤੇ ਦੋ ਹਿੱਸਿਆਂ ਵਿਚ ਚਾਰ ਪੱਤੀਆਂ ਛੁਪੀਆਂ ਹੁੰਦੀਆਂ ਹਨ। ਡੋਡੀਆਂ ਜਾਂ ਕਲੀਆਂ ਹੇਠਾਂ ਵੱਲ ਝੁਕਦੀਆਂ ਹੋਈਆਂ, ਪਰ ਮੂੰਹ ਦੇ ਖੁਲ੍ਹਣ ਸਾਰ ਉਪਰ ਵੱਲ ਹੋ ਜਾਂਦੀਆਂ ਹਨ। ਉਤਪਤੀ ਤੋਂ ਪਿਛੋਂ ਪੁਸ਼ਪ ਕੋਸ਼ ਦੀਆਂ ਪੱਤੀਆਂ ਡਿੱਗ ਪੈਂਦੀਆਂ ਹਨ ਅਤੇ ਫਲ, ਜਿਸ ਨੂੰ ਕਿ ਪੋਸਤ ਦਾ ਡੋਡਾ ਕਿਹਾ ਜਾਂਦਾ ਹੈ, ਵੇਖਿਆ ਜਾ ਸਕਦਾ ਹੈ। ਇਸ ਦਾ ਆਕਾਰ ਛੋਟੇ ਅਨਾਰ ਜਿੰਨਾ ਹੁੰਦਾ ਹੈ ਅਤੇ ਬਿਲਕੁਲ ਅਨਾਰ ਵਰਗਾ ਹੀ ਲੱਗਦਾ ਹੈ। ਇਕ ਪੋਸਤ ਦਾ ਬੂਟਾ ਪੰਜ ਤੋਂ ਲੈ ਕੇ ਅੱਠ ਪੋਸਤ ਦੇ ਡੋਡੇ ਦਿੰਦਾ ਹੈ।

### ਅਫ਼ੀਮ ਨੂੰ ਇਕੱਠਾ ਕਰਨਾ

ਪੋਸਤ ਦੇ ਇਨ੍ਹਾਂ ਡੋਡਿਆਂ ਤੋਂ ਅਫੀਮ ਨੂੰ ਅਸਾਧਾਰਣ ਤਰੀਕੇ ਨਾਲ ਇਕੱਠਾ ਕੀਤਾ ਜਾਂਦਾ ਹੈ। ਡੋਡੇ ਜਦੋਂ ਅਜੇ ਕੱਚੇ ਹੁੰਦੇ ਹਨ (ਹਰੇ ਜਾਂ ਥੋੜ੍ਹੇ ਜਿਹੇ ਪੀਲੇਪਨ ਵਿਚ) ਤਾਂ ਇਸ ਦੀ ਪਰਤ ਨੂੰ ਡੂੰਘਾ ਚੀਰਾ ਦਿੱਤਾ ਜਾਂਦਾ ਹੈ। ਇਸ ਪ੍ਰਕਿਰਿਆ ਨੂੰ ਚੀਰਾ ਦਿੱਤਾ ਜਾਣਾ ਕਿਹਾ ਜਾਂਦਾ ਹੈ। ਡੋਡਾ ਅੰਦਰੋਂ ਖ਼ਾਲੀ ਹੁੰਦਾ ਹੈ ਅਤੇ ਇਸ ਦੇ ਬਹੁਤ ਸਾਰੇ ਖ਼ਾਨੇ ਹੁੰਦੇ ਹਨ ਜਿਨ੍ਹਾਂ ਨੂੰ ਅੰਦਰੂਨੀ ਖ਼ਾਨੇ (Loculi) ਕਹਿੰਦੇ ਹਨ। ਇਨ੍ਹਾਂ ਅੰਦਰੂਨੀ ਖ਼ਾਨਿਆਂ ਵਿਚ ਹਜ਼ਾਰਾਂ ਛੋਟੇ-ਛੋਟੇ ਗੁਰਦੇ ਦੀ ਸ਼ਕਲ ਦੇ ਬੀਜ ਹੁੰਦੇ ਹਨ, ਜਿਨ੍ਹਾਂ ਨੂੰ ਖਸਖਸ ਕਿਹਾ ਜਾਂਦਾ ਹੈ। ਇਹ ਚੀਰਾ ਏਨਾ ਡੂੰਘਾ ਹੋਣਾ ਚਾਹੀਦਾ ਹੈ ਕਿ ਇਹ ਅੰਦਰੂਨੀ ਖ਼ਾਨਿਆਂ ਵਿਚ ਨਾ ਖੁੱਭੇ। ਇਹ ਚੀਰਾ ਡੋਡੇ ਦੇ ਬਾਹਰੀ ਖੋਲ ਨੂੰ ਕੱਟ ਦਿੰਦਾ ਹੈ ਅਤੇ ਪੋਸਤਾਂ ਦਾ ਦੁੱਧ ਬਾਹਰ ਨਿਕਲਣਾ ਸ਼ੁਰੂ ਹੋ ਜਾਂਦਾ ਹੈ। ਅਸਲ ਵਿਚ ਸ਼ਬਦ ਅਫ਼ੀਮ ਯੂਨਾਨੀ ਭਾਸ਼ਾ ਦੇ ਸ਼ਬਦ ਅਪੋਸ (opos) ਤੋਂ ਆਇਆ ਹੈ। ਇਸ ਦਾ ਅਰਥ ਹੈ 'ਬਨਸਪਤੀ ਰਸ'। ਇਸ ਦਾ ਛੋਟਾ ਨਾ ਓਪੀਅਨ (opion) ਭਾਵ ਪੋਸਤ ਰਸ ਹੈ। ਡੋਡੇ ਨੂੰ ਚੀਰਾ ਆਮ ਤੌਰ 'ਤੇ ਦੁਪਹਿਰ ਵੇਲੇ ਦਿੱਤਾ



ਚਿੱਤਰ 4 : ਪੋਸਤ ਦੇ ਡੋਡੇ 'ਤੇ ਚੀਰੇ ਦੇ ਨਿਸ਼ਾਨ



ਚਿੱਤਰ 5 : ਚੀਰੇ ਕਿਸੇ ਵੀ ਦਿਸ਼ਾ ਵਿੱਚ ਦਿੱਤੇ ਜਾ ਸਕਦੇ ਹਨ।

ਜਾਂਦਾ ਹੈ ਅਤੇ ਬਾਹਰ ਆਇਆ ਦੁੱਧ ਚਾਕੂ ਨਾਲ ਜਾਂ ਵਿਸ਼ੇਸ਼ ਔਜ਼ਾਰ ਨਾਲ ਅਗਲੀ ਸਵੇਰ ਨੂੰ ਰਸ ਇਕੱਠਾ ਕਰਨ ਤੋਂ ਪਹਿਲਾਂ ਲਾਹ ਲਿਆ ਜਾਂਦਾ ਹੈ। ਚੀਰਾ ਦੇਣ ਲਈ ਉਚਿਤ ਸਮੇਂ ਦੀ ਚੋਣ ਦਾ ਵਿਸ਼ੇਸ਼ ਧਿਆਨ ਰੱਖਿਆ ਜਾਂਦਾ ਹੈ, ਤਾਂ ਜੋ ਵਰਖਾ, ਹਨੇਰੀ ਅਤੇ ਤਰੇਲ ਬਾਹਰ ਨਿਕਲੇ ਰਸ ਨੂੰ ਖ਼ਰਾਬ ਨਾ ਕਰ ਦੇਵੇ। ਦੁੱਧ ਜਾਂ ਰਸ ਜਿਹੜਾ ਡੋਡੇ ਦੀ ਬਾਹਰੀ ਸਤਾਹ 'ਤੇ ਆ ਜਾਂਦਾ ਹੈ, ਉਸ ਨੂੰ ਅਕਸਰ "ਪੋਸਤ ਦੇ ਅੱਥਰੂ" ਕਿਹਾ ਜਾਂਦਾ ਹੈ। ਭਾਰਤ ਵਿਚ ਇਹ ਚੀਰਾ ਇਕ ਵਿਸ਼ੇਸ਼ ਬਣੇ ਨਸ਼ਤਰ ਨਾਲ ਦਿੱਤਾ ਜਾਂਦਾ ਹੈ, ਜਿਸ ਦੇ ਤਿੰਨ ਮਿਲੀਮੀਟਰ ਦੇ ਫ਼ਰਕ ਨਾਲ ਵੱਖ ਵੱਖ ਤਿੰਨ ਜਾਂ ਚਾਰ ਛੋਟੇ ਛੋਟੇ ਬਲੇਡ ਹੁੰਦੇ ਹਨ। ਇਹ ਨਸ਼ਤਰ ਹੇਠੋਂ ਉਪਰ ਵਲ ਨੂੰ ਤਿੰਨ ਜਾਂ ਚਾਰ ਵਾਰ ਚਲਾਇਆ ਜਾਂਦਾ ਹੈ ਅਤੇ ਇਸ ਪ੍ਰਕਿਰਿਆ ਨੂੰ ਹਰੇਕ ਡੋਡੇ ਉਪਰ ਦੋ-ਤਿੰਨ ਦਿਨਾਂ ਦੇ ਵਕਫ਼ੇ ਪਿੱਛੋਂ ਦੁਹਰਾਇਆ ਜਾਂਦਾ ਹੈ। ਇਸ ਤਰ੍ਹਾਂ 5000 ਵਰਗ ਮੀਟਰ ਵਿੱਚ ਉੱਗੀ ਪੋਸਤ ਤੋਂ 4 ਤੋਂ 6 ਕਿਲੋਗ੍ਰਾਮ ਦੇ ਲਗਭਗ ਕੱਚੀ ਅਫ਼ੀਮ ਪ੍ਰਾਪਤ ਹੋ ਸਕਦੀ ਹੈ।

## ਅਫ਼ੀਮ ਦੇ ਖਾਰੇ ਤੱਤ

ਕੱਚੀ ਅਫ਼ੀਮ ਵਿੱਚ ਬਹੁਤ ਸਾਰੇ ਵਿਸ਼ੇਸ਼ ਰਸਾਇਣਕ ਪਦਾਰਥ ਹੁੰਦੇ ਹਨ, ਜਿਵੇਂ ਖਾਰੇ ਤੱਤ। ਇਹ ਖਾਰੇ ਤੱਤ ਸਵਾਦ ਵਿੱਚ ਕੌੜੇ ਰਸਾਇਣਕ ਹੁੰਦੇ ਹਨ। ਇਨ੍ਹਾਂ ਦੀ ਇਕ ਵਿਸ਼ੇਸ਼ ਮਹੱਤਤਾ ਇਹ ਹੈ ਕਿ ਖਾਰੇ ਤੱਤਾਂ ਦੇ ਸਾਰੇ ਕਣ ਛੱਲੇ ਦੀ ਸ਼ਕਲ ਦੇ ਹੁੰਦੇ ਹਨ ਅਤੇ ਸਾਰਿਆਂ ਵਿਚ ਇਕ ਵਾਈਟਰੋਜਨ ਦਾ ਅਣੂ ਹੁੰਦਾ ਹੈ। ਸਾਰੇ ਖਾਰੇ ਤੱਤ ਹੀ ਜ਼ਹਿਰ ਹੁੰਦੇ ਹਨ, ਪਰ ਜੇ ਕਰ ਇਨ੍ਹਾਂ ਦੀ ਥੋੜ੍ਹੀ ਮਾਤਰਾ ਲਈ ਜਾਏ ਤਾਂ ਕੀਮਤੀ ਦਵਾਈ ਵਾਂਗ ਅਸਰ ਕਰਦੇ ਹਨ। ਪੋਸਤ ਦਾ ਹੀ ਪੌਦਾ ਅਜਿਹਾ ਨਹੀਂ ਜਿਸ ਵਿਚ ਖਾਰੇ ਤੱਤ ਹੁੰਦੇ ਹਨ, ਬਹੁਤ ਸਾਰੇ ਅਜਿਹੇ ਪੌਦੇ ਹਨ, ਜਿਨ੍ਹਾਂ ਵਿੱਚ ਖਾਰੇ ਤੱਤ ਹੁੰਦੇ ਹਨ। ਸਾਰੇ ਖਾਰੇ ਤੱਤਾਂ ਦੇ ਨਾ ਆਈਨ (Ine) ਨਾਲ ਪੂਰੇ ਹੁੰਦੇ ਹਨ। ਅਸਲ ਵਿੱਚ ਇਹ ਜਾਣਨਾ ਬਹੁਤ ਲਾਭਦਾਇਕ

ਹੈ ਕਿ ਰਸਾਇਣ, ਜਿਸ ਬਾਰੇ ਗੱਲ ਕਰ ਰਹੇ ਹਾਂ, ਰਸਾਇਣ ਹੈ ਵੀ ਜਾਂ ਨਹੀਂ। ਇਕ ਜਾਣਿਆ-ਪਛਾਣਿਆ ਤੱਤ, ਜਿਸ ਬਾਰੇ ਅਸੀਂ ਸਾਰੇ ਜਾਣਦੇ ਹਾਂ, ਉਹ ਹੈ ਨਿਕੋਟੀਨ (Nicotine) ਅਤੇ ਜੋ ਤੰਬਾਕੂ ਦੇ ਪੌਦੇ ਤੋਂ ਪ੍ਰਾਪਤ ਹੁੰਦਾ ਹੈ। ਦੂਜੇ ਖਾਰੇ ਤੱਤ ਹਨ, ਕੁਚਲੇ ਦਾ ਸਤ, ਜਿਹੜਾ ਕਿ ਨਕਸ਼ ਵੋਮਿਕਾ (Nux Vomica) ਪੌਦੇ ਤੋਂ ਐਟਰੋਪੀਨ (Atropine) ਜਿਹੜਾ ਕਿ ਧਤੂਰੇ ਤੋਂ ਅਤੇ ਐਕੋਨਾਈਟੀਨ (Aconitine) ਜਿਹੜਾ ਕਿ ਐਕੋਨਾਈਟ ਪੌਦੇ ਤੋਂ ਪ੍ਰਾਪਤ ਹੁੰਦਾ ਹੈ। ਇਕ ਦਿਲਚਸਪ ਖਾਰਾ ਤੱਤ ਕੋਕੀਨ ਹੈ ਜੋ ਇਕ ਨਸ਼ਾ ਵੀ ਹੈ ਅਤੇ ਅਸੀਂ ਇਸ ਬਾਰੇ ਅਗਲੇ ਅਧਿਆਏ ਵਿਚ ਪੜ੍ਹਾਂਗੇ। ਇਹ ਗੱਲ ਅਜੇ ਵੀ ਸਪੱਸ਼ਟ ਨਹੀਂ ਕਿ ਕੁਦਰਤ ਨੇ ਕੁਝ ਅਜਿਹੇ ਪੌਦਿਆਂ ਨੂੰ ਕੌੜੇ ਸਵਾਦ ਵਾਲੇ ਖ਼ਾਰੇ ਤੱਤ ਕਿਉਂ ਬਖ਼ਸ਼ੇ। ਕਿੰਨੀ ਹੈਰਾਨੀ ਵਾਲੀ ਗੱਲ ਹੈ ਕਿ ਇਨ੍ਹਾਂ ਦਾ ਕੌੜਾਪਨ ਜਾਨਵਰਾਂ ਨੂੰ ਇਨ੍ਹਾਂ ਪੌਦਿਆਂ ਤੋਂ ਦੂਰ ਰੱਖਦਾ ਹੈ। ਇਸੇ ਲਈ ਖਾਰੇ ਤੱਤ ਸੁਰੱਖਿਆ ਦਾ ਕੰਮ ਕਰਦੇ ਹਨ।

ਕੱਚੀ ਅਫ਼ੀਮ ਵਿਚ 25 ਖ਼ਾਰੇ ਤੱਤ ਹੁੰਦੇ ਹਨ ਜਿਹੜੇ ਇਕੱਠੇ ਤੌਰ 'ਤੇ ਕੱਚੀ ਅਫ਼ੀਮ ਦਾ ਇਕ ਚੌਥਾਈ ਭਾਰ ਬਣਦੇ ਹਨ। ਮੁਖ ਖਾਰਾ ਤੱਤਾ ਮਾਰਫ਼ੀਨ ਹੈ, ਜਿਸ ਵਿਚ ਦਸ ਤੋਂ ਵੀਹ ਫ਼ੀਸਦੀ ਕੱਚੀ ਅਫ਼ੀਮ ਹੁੰਦੀ ਹੈ। ਮਾਰਫੀਨ ਦਰਦ ਲਈ ਤੇਜ਼ ਅਸਰ ਕਰਨ ਵਾਲੀ ਅਤੇ ਦਰਦ ਵਾਲੀਆਂ ਹਾਲਤਾਂ ਵਿਚ ਬਹੁਤ ਲਾਭਦਾਇਕ ਹੁੰਦੀ ਹੈ। ਖਾਸ ਤੌਰ 'ਤੇ ਦਿਲ ਦੇ ਦੌਰੇ ਕਰ ਕੇ ਛਾਤੀ ਵਿਚ ਤੇਜ਼ ਦਰਦ ਹੋਣ ਸਮੇਂ ਇਹ ਰੋਗੀ ਨੂੰ ਬਹੁਤ ਛੇਤੀ ਨੀਂਦ ਲਿਆਉਂਦੀ ਹੈ। ਅਸਲ ਵਿਚ ਮਾਰਫ਼ੀਨ ਦਾ ਨਾਂ ਮਾਰਫਸ ਤੋਂ ਆਇਆ ਹੈ, ਜੋ ਕਿ 'ਸੁਪਨਿਆ ਦਾ ਯੂਨਾਨੀ ਦੇਵਤਾ' ਹੈ। ਮਾਰਫਸ ਹਿਪਨੋਜ਼ (Hypnos) ਦਾ ਪੁੱਤਰ ਸੀ, ਜੋ ਕਿ ਯੂਨਾਨੀ 'ਨੀਂਦ ਦਾ ਦੇਵਤਾ' ਹੈ ਅਤੇ ਸਾਡਾ ਸ਼ਬਦ ਹਿਪਨੋਸਿਸ (Hynosis) ਇਸ ਤੋਂ ਲਿਆ ਗਿਆ ਹੈ। ਹਿਪਨੋਸ ਵੀ ਥੈਂਟਸ ਦਾ ਭਰਾ ਸੀ, ਜੋ 'ਮੌਤ ਦਾ ਦੇਵਤਾ' ਹੈ। ਇਸ ਤਰ੍ਹਾਂ ਸਾਰੇ ਪੱਖਾਂ ਤੋਂ ਜਾਣਿਆਂ ਮੌਤ ਦੇ ਵਿਗਿਆਨਕ ਅਧਿਅਨ ਨੂੰ ਥੈਂਟੋਲੋਜੀ (Thanatology) ਕਿਹਾ ਜਾਂਦਾ ਹੈ। ਮਾਰਫ਼ੀਨ ਸਿਰਫ਼ ਨੀਂਦ ਅਤੇ ਸੁਪਨੇ ਹੀ ਨਹੀਂ ਲਿਆਉਂਦੀ, ਇਸ ਦੇ ਜ਼ਿਆਦਾ ਮਾਤਰਾ ਵਿੱਚ ਲੈਣ ਨਾਲ ਮੌਤ ਵੀ ਹੋ ਸਕਦੀ ਹੈ। ਲਗਭਗ 200 ਮਿਲੀਗ੍ਰਾਮ ਮਾਰਫੀਨ ਜਾਨ ਲੈਣ ਲਈ ਕਾਫੀ ਹੈ। ਇਸ ਤਰ੍ਹਾਂ ਮਾਰਫੀਨ ਇਨ੍ਹਾਂ ਤਿੰਨ ਦੇਵਤਿਆਂ ਨਾਲ ਸੰਬੰਧਿਤ ਹੈ, ਜਿਹੜੇ ਕਿ ਇਕ ਦੂਜੇ ਦੇ ਏਨੇ ਨਜ਼ਦੀਕੀ ਹਨ।

## ਮਾਰਫੀਨ ਨੂੰ ਵੱਖ ਕਰਨਾ

ਮਾਰਫੀਨ ਨੂੰ 1805 ਈਸਵੀ ਵਿਚ ਇਕ ਜਰਮਨ ਵਿਗਿਆਨੀ ਫਰੈਡਰਿਕ ਵਿਲਹੈਮ ਐਡਮ ਸਰਟਰਨਰ (1783-1841) ਨੇ ਕੱਚੀ ਅਫ਼ੀਮ ਤੋਂ ਵੱਖ ਕਰ ਦਿੱਤਾ। ਇਹ ਸਿਰਫ਼ ਪਹਿਲਾ ਖ਼ਾਰਾ ਤੱਤ ਨਹੀਂ ਸੀ, ਜਿਹੜਾ ਕਿ ਅਫ਼ੀਮ ਤੋਂ ਕੱਢਿਆ ਗਿਆ। ਪਰ ਇਹ ਸਭ ਤੋਂ ਪਹਿਲਾ ਖਾਰਾ ਤੱਤ ਸੀ, ਜੋ ਕਿਸੇ ਪੌਦੇ ਤੋਂ ਵੱਖ ਕੀਤਾ ਗਿਆ ਸੀ। ਸਰ ਹੰਫ੍ਰੀ ਦੇਵੀ ਦੀ ਤਰ੍ਹਾਂ ਜਿਸ ਨੇ ਨਾਈਟਰੋ ਆਕਸਾਈਡ ਤੇ ਕੀਤੀ ਖੋਜ ਨੂੰ ਪਹਿਲਾ ਆਪਣੇ 'ਤੇ ਅਜ਼ਮਾਇਆ ਉਸੇ ਤਰ੍ਹਾਂ ਸਰਟਰਨਰ ਨੇ ਵੀ ਅਫ਼ੀਮ ਵਿਚੋਂ ਕੱਢੀ ਮਾਰਫ਼ੀਨ ਪਹਿਲਾਂ ਆਪ ਲਈ। ਉਸ ਨੇ ਆਪਣੇ ਤਹਿਖ਼ਾਨੇ ਵਿਚ ਮਾਰਫੀਨ ਦੇ ਰਵਿਆ (Crystals) ਨੂੰ



ਚਿੱਤਰ 6 : ਜਰਮਨ ਵਿਗਿਆਨੀ ਫਰੈਡਰਿਕ ਸਰਟਰਨਰ, ਜੋ ਕੱਚੀ ਅਫ਼ੀਮ ਤੋਂ ਮਾਰਫੀਨ ਨੂੰ ਵੱਖ ਕਰਨ ਵਾਲਾ ਪਹਿਲਾ ਵਿਅਕਤੀ ਸੀ।

ਚੂਹਿਆਂ ਦੇ ਭੋਜਨ ਵਿਚ ਮਿਲਾ ਕੇ ਉਨ੍ਹਾਂ ਨੂੰ ਮਾਰਨ ਦੇ ਤਜਰਬੇ ਕੀਤੇ। ਆਂਢ-ਗੁਆਂਢ ਅਵਾਰਾ ਫਿਰਦੇ ਕੁੱਤਿਆਂ ਦੇ ਖਾਣੇ ਵਿੱਚ ਮਿਲਾ ਕੇ ਉਨ੍ਹਾਂ ਤੋਂ ਛੁਟਕਾਰਾ ਪਾਇਆ। ਉਸ ਨੇ ਇਹ ਤਜਰਬਾ ਕੀਤਾ ਕਿ ਮਾਰਫੀਨ ਜਾਨਵਰਾਂ ਵਿਚ ਪਹਿਲਾਂ ਨੀਂਦ ਲਿਆਉਂਦੀ ਹੈ ਅਤੇ ਅਖ਼ੀਰ ਮੌਤ। ਮਾਰਫੀਨ ਦੀ ਖੋਜ ਅਤੇ ਪੈਦਾ ਕਰਨ ਬਦਲੇ ਸਰਟਰਨਰ ਨੂੰ ਬਹੁਤ ਸਾਰੇ ਵਿਸ਼ਵ-ਵਿਦਿਆਲਿਆਂ ਤੋਂ ਆਨਰੇਰੀ ਡਿਗਰੀਆਂ ਤੇ ਡਾਕਟਰ ਦੀਆਂ ਡਿਗਰੀਆਂ ਮਿਲੀਆਂ। ਇਸ ਤੋਂ ਇਲਾਵਾ 2000 ਫਰੈਂਕ ਦਾ ਨਕਦ ਇਨਾਮ 'ਮਾਨਵਤਾ ਦਾ ਭਲਾ ਕਰਨ ਵਾਲਾ (Benefactor of humanity) ਮਿਲਿਆ। ਪਰ ਬੜਾ ਅਜੀਬ ਲੱਗਦਾ ਹੈ ਕਿ ਬਾਅਦ ਵਿਚ ਉਸ ਦੀ ਬਹੁਤ ਆਲੋਚਨਾ ਹੋਈ, ਸ਼ਾਇਦ ਇਸ ਕਰਕੇ ਕਿ ਉਸ ਨੇ ਆਪਣਾ ਵਿਗਿਆਨਕ ਖੋਜਾਂ ਸੰਬੰਧੀ ਕੰਮ ਕਿਸੇ ਯੂਨੀਵਰਸਿਟੀ ਤੋਂ ਸ਼ੁਰੂ ਕਰਨ ਦੀ ਬਜਾਏ ਇਕ ਮਾਮੂਲੀ ਦਵਾਈਆਂ ਦੀ ਦੁਕਾਨ ਵਿਚ ਸ਼ੁਰੂ ਕੀਤਾ। ਸਰਟਰਨਰ ਨੂੰ ਬੜਾ ਤਲਖ਼ ਤਜਰਬਾ ਹੋਇਆ। ਉਸ ਨੇ ਆਪਣੇ ਉਪਜਾਉਂ ਦਿਮਾਗ਼ ਨੂੰ ਹਥਿਆਰਾਂ ਦੇ ਖੇਤਰ ਵਿਚ ਲਗਾਇਆ ਅਤੇ ਉਸ ਨੇ ਇਨ੍ਹਾਂ ਵਿਚ ਵੱਡੇ ਸੁਧਾਰ ਕੀਤੇ। ਜ਼ਿੰਦਗੀ ਦੇ ਪਿਛਲੇ ਸਾਲਾਂ ਵਿਚ ਉਹ ਗਠੀਆ ਰੋਗ ਨਾਲ ਪੀੜਤ ਹੋ ਗਿਆ ਅਤੇ ਆਪਣੇ ਦਰਦ ਨੂੰ ਮਾਰਫੀਨ ਨਾਲ ਸ਼ਾਂਤ ਕਰਦਾ, ਜਿਸ ਨੂੰ ਉਸ ਨੇ ਕੱਢਿਆ ਸੀ।

ਮੁਸ਼ਕਲ ਨਾਲ ਮਾਰਫੀਨ ਦੀ ਖੋਜ ਕੀਤਿਆਂ ਅਜੇ 18 ਸਾਲ ਹੀ ਹੋਏ ਸਨ ਕਿ ਇਸ ਦਾ ਪ੍ਰਯੋਗ ਮਾਨਵ ਹੱਤਿਆ ਲਈ ਕੀਤਾ ਜਾਣ ਲੱਗਾ। 1823 ਵਿਚ ਇਕ 17 ਸਾਲਾ ਫ਼ਰਾਂਸੀਸੀ ਡਾਕਟਰ ਐਡਮ ਕਾਸਟੈਂਗ ਨੇ ਆਪਣੇ ਇਕ ਦੋਸਤ ਔਗਸਟੇ ਬੈਲਟ ਨੂੰ ਮਾਰਨ ਲਈ ਮਾਰਫੀਨ ਸ਼ਰਾਬ ਵਿਚ ਮਿਲਾ ਕੇ ਦੇ ਦਿੱਤੀ। ਔਗਸਟੇ ਦੀ ਹਾਲਤ ਇਕਦਮ ਖ਼ਰਾਬ ਹੋ ਗਈ। ਉਸ ਨੂੰ ਤੁਰੰਤ ਡਾ. ਪਲਾਟਨ (ਪੈਰਿਸ ਦੇ ਮੈਡੀਕਲ ਸਕੂਲ ਦਾ ਪ੍ਰੋਫ਼ੈਸਰ) ਕੋਲ ਲਿਜਾਇਆ ਗਿਆ। ਜਦੋਂ ਉਸ ਨੂੰ ਪਤਾ ਲੱਗਾ ਕਿ ਔਗਸਟੇ ਦੀ ਮੌਤ ਦਾ ਕਾਰਣ ਮਾਰਫੀਨ ਦਾ ਜ਼ਹਿਰ ਹੈ, ਤਾਂ ਡਾਕਟਰ ਪਲਾਟਨ ਨੇ ਲਾਸ਼ ਦਾ ਪੋਸਟ ਮਾਰਟਮ ਕਰਨ ਦਾ ਹੁਕਮ ਦਿੱਤਾ, ਜਿਸ ਤੋਂ ਪਤਾ ਲੱਗਾ ਕਿ ਸਰੀਰ ਵਿਚ ਮਾਰਫੀਨ ਹੈ। ਡਾਕਟਰ ਕਾਸਟੈਂਗ ਦੋਸ਼ੀ ਪਾਇਆ ਗਿਆ ਤੇ ਉਸ ਨੂੰ ਫ਼ਾਂਸੀ ਦੀ ਸਜ਼ਾ ਹੋਈ। ਇਹ ਅਪਰਾਧ ਹੋਣ ਤੋਂ ਬਾਅਦ ਮਾਰਫੀਨ ਨੂੰ ਸਿਰਫ਼ ਡਾਕਟਰੀ ਪੇਸ਼ੇ ਦੀਆਂ ਸੀਮਾਵਾਂ ਵਿਚ ਹੀ ਬੰਦ ਕਰ ਦਿੱਤਾ ਗਿਆ।

ਇਸ ਲਈ ਹੁਣ ਇਸ ਦਵਾਈ ਤੱਕ ਡਾਕਟਰੀ ਦੀ ਹੀ ਆਸਾਨ ਪਹੁੰਚ ਹੈ।

ਮਾਰਫੀਨ ਠੰਢੇ ਪਾਣੀ ਵਿਚ ਘੱਟ ਘੁਲਣਸ਼ੀਲ ਹੈ, ਪਰ ਉਬਲਦੇ ਪਾਣੀ ਵਿਚ ਆਸਾਨੀ ਨਾਲ ਘੁੱਲ ਜਾਂਦੀ ਹੈ। ਲਗਭਗ ਇਕ ਹਿੱਸਾ ਕੱਚੀ ਅਫ਼ੀਮ 500 ਹਿੱਸੇ ਉਬਲਦੇ ਪਾਣੀ ਵਿਚ ਘੁਲ ਜਾਂਦੀ ਹੈ। ਅਸਲ ਵਿਚ ਅੱਜ ਕੱਲ੍ਹ ਉਬਲਦੇ ਪਾਣੀ ਵਿਚ ਕੱਚੀ ਅਫ਼ੀਮ ਪਾ ਕੇ ਮਾਰਫੀਨ ਪ੍ਰਾਪਤ ਕੀਤੀ ਜਾਂਦੀ ਹੈ। ਘੁਲਣ ਤੋਂ ਰਹਿ ਗਏ ਗਾੜ੍ਹੇ ਪਦਾਰਥ ਨੂੰ ਕੱਢ ਲਿਆ ਜਾਂਦਾ ਹੈ। ਸਰਕਾਰੀ ਤੌਰ 'ਤੇ ਮਾਰਫੀਨ 7.5 ਸੈਂਟੀਮੀਟਰ × 10 ਸੈਂਟੀਮੀਟਰ × 2.5 ਸੈਂਟੀਮੀਟਰ ਆਕਾਰ ਦੇ ਅਤੇ ਲਗਭਗ 300 ਤੋਂ 350 ਗ੍ਰਾਮ ਭਾਰੇ ਬਲਾਕ ਵਿਚ ਮਿਲਦੀ ਹੈ। ਕਈ ਵਾਰ ਇਨ੍ਹਾਂ ਬਲਾਕਾਂ ਤੇ '999' ਜਾਂ 'AAA' ਦਾ ਨਿਸ਼ਾਨ ਲੱਗਾ ਹੁੰਦਾ ਹੈ। ਇਕ ਕਿਲੋ ਮਾਰਫੀਨ ਤਿਆਰ ਕਰਨ ਲਈ ਲਗਭਗ 10 ਕਿਲੋਗ੍ਰਾਮ ਕੱਚੀ ਅਫ਼ੀਮ ਦੀ ਲੋੜ ਹੈ। ਇਹ ਗੱਲ ਵੀ ਮੰਨਣਯੋਗ ਨਹੀਂ ਲਗਦੀ ਕਿ ਜਿਉਂ ਹੀ ਪੋਸਤ ਦਾ ਡੋਡਾ ਪੱਕਣ ਲੱਗਦਾ ਹੈ, ਇਸ ਵਿਚ ਮਾਰਫੀਨ ਦੀ ਮਿਕਦਾਰ ਘਟਣੀ ਸ਼ੁਰੂ ਹੋ ਜਾਂਦੀ ਹੈ। ਅਸੀਂ ਪਹਿਲਾਂ ਹੀ ਵੇਖਿਆ ਹੈ ਕਿ ਕੱਚੇ ਡੋਡੇ 'ਚੋਂ ਹੀ ਅਫ਼ੀਮ ਕੱਢੀ ਜਾਂਦੀ ਹੈ। ਪੱਕੇ ਅਤੇ ਸੁੱਕੇ ਪੋਸਤ ਦੇ ਡੋਡੇ ਵਿਚ ਮਾਰਫੀਨ ਦੀ ਮਾਤਰਾ ਬਹੁਤ ਘੱਟ (ਲਗਭਗ 0.1 ਪ੍ਰਤੀਸ਼ਤ) ਹੁੰਦੀ ਹੈ। ਪਿੰਡਾਂ ਵਿਚ ਕਈ ਵਾਰ ਇਸ ਦੇ ਗਰਮ ਕਾੜੇ ਨਾਲ ਟਕੋਰ ਕੀਤੀ ਜਾਂਦੀ ਹੈ ਅਤੇ ਲੇਪ ਬੰਨ੍ਹੀ ਜਾਂਦੀ ਹੈ।

ਕੱਚੀ ਅਫ਼ੀਮ ਵਿਚ ਅਗਲਾ ਸਭ ਤੋਂ ਵੱਧ ਖਾਰਾ ਤੱਤ ਹੈ। ਨਾਰਕੋਟੀਨ ਜਿਸ ਵਿਚ 2 ਤੋਂ 8 ਫ਼ੀਸਦੀ ਕੱਚੀ ਅਫ਼ੀਮ ਹੁੰਦੀ ਹੈ। ਇਹ ਨਾਂ ਯੂਨਾਨੀ ਸ਼ਬਦ 'ਨਾਰਕੇ' (Narke) ਤੋਂ ਆਇਆ ਹੈ, ਜਿਸ ਦਾ ਭਾਵ ਹੈ ਬੇਹੋਸ਼ੀ। ਕੋਡੀਨ ਵਿਚ 0.3 ਤੋਂ 4 ਫ਼ੀਸਦੀ ਮਾਤਰਾ ਹੁੰਦੀ ਹੈ ਅਤੇ ਇਹ ਨਾਂ ਯੂਨਾਨੀ ਸ਼ਬਦ ਕੋਡੀਆ (Kodeia) ਤੋਂ ਆਇਆ ਹੈ, ਜਿਸ ਦਾ ਭਾਵ ਪੋਸਤ ਦਾ ਸਿਰ (poppy head) ਹੈ। ਇਸ ਵਿਚ ਖਾਂਸੀ ਨੂੰ ਦਬਾਉਣ ਦੇ ਗੁਣ ਹੁੰਦੇ ਹਨ ਅਤੇ ਬਹੁਤ ਸਾਰੀਆਂ ਖਾਂਸੀ ਦੀਆਂ ਦਵਾਈਆਂ ਵਿਚ ਇਸ ਦੀ ਵਰਤੋਂ ਹੁੰਦੀ ਹੈ। ਪਾਪੇਵਰਾਈਨ (papaverine) ਲੱਗਭਗ ਇਕ ਫ਼ੀਸਦੀ ਹੁੰਦੀ ਹੈ। ਇਹ ਨਾਂ ਯੂਨਾਨੀ ਪਾਪੇਵਰ ਭਾਵ ਪੋਸਤ ਤੋਂ ਆਇਆ ਹੈ। ਇਸ ਵਿਚ ਥੀਬੇਨ 0.2 ਤੋਂ 0.5 ਫ਼ੀਸਦੀ ਹੁੰਦੀ ਹੈ। ਇਹ ਨਾਂ ਪ੍ਰਾਚੀਨ ਮਿਸਰ ਦੀ ਰਾਜਧਾਨੀ ਥੇਬਸ ਤੋਂ ਆਇਆ ਹੈ, ਜਿਥੇ ਵੱਡੀ ਮਾਤਰਾ ਵਿਚ ਕੱਚੀ ਅਫ਼ੀਮ ਖੁਲ੍ਹੇਆਮ ਵਰਤੀ ਜਾਂਦੀ ਸੀ। ਇਹ ਪੰਜ ਖਾਰੇ ਤੱਤ ਕੱਚੀ ਅਫ਼ੀਮ ਦਾ 24 ਫ਼ੀਸਦੀ ਤੋਂ ਵੱਧ ਹਿੱਸਾ ਬਣਦੇ ਹਨ। ਬਾਕੀ ਇਕ ਫ਼ੀਸਦੀ 20 ਅਸਾਧਾਰਣ ਖਾਰੇ ਤੱਤਾਂ ਤੋਂ ਬਣਾਈ ਜਾਂਦੀ ਹੈ ਜੋ ਬਹੁਤ ਘੱਟ ਮਾਤਰਾ ਵਿਚ ਮੌਜੂਦ ਹੁੰਦੇ ਹਨ। ਬੜੀ ਹੈਰਾਨੀ ਵਾਲੀ ਗੱਲ ਹੈ ਕਿ ਪੋਸਤ ਦੇ ਬੀਜ ਜਿਨ੍ਹਾਂ ਨੂੰ ਭਾਰਤ ਵਿਚ ਖਸਖਸ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਬਿਲਕੁਲ ਨੁਕਸਾਨ ਰਹਿਤ ਅਤੇ ਖਾਰੇ ਤੱਤਾਂ ਤੋਂ ਰਹਿਤ ਹੁੰਦੇ ਹਨ। ਉਹ ਪੋਸਤ ਦੇ ਪੌਦੇ ਦਾ ਹਿੱਸਾ ਜ਼ਰੂਰ ਹਨ। ਪਰ ਉਨ੍ਹਾਂ ਵਿਚ ਖਾਰੇ ਤੱਤ ਬਿਲਕੁਲ ਨਹੀਂ ਹੁੰਦੇ। ਉਹ ਸਿਰਫ ਜ਼ਹਿਰ ਰਹਿਤ ਹੀ ਨਹੀਂ ਸਗੋਂ ਉਨ੍ਹਾਂ ਦਾ ਯੋਗ ਭੋਜਨ ਨੂੰ ਖ਼ੁਸ਼ਬੂਦਾਰ ਬਣਾਉਣ ਲਈ ਕੀਤਾ ਜਾਂਦਾ ਹੈ। ਉਨ੍ਹਾਂ ਦਾ ਰੰਗ ਸਫ਼ੈਦ ਹੁੰਦਾ ਹੈ ਅਤੇ ਮੂੰਗਫਲੀ ਵਰਗਾ ਵਧੀਆ ਸਵਾਦ ਅਤੇ ਇਹ ਕਈ ਭਾਰਤੀ ਮਿਠਾਈਆਂ 'ਤੇ ਭੁਕੇ (ਬਰੂਰੇ) ਜਾਂਦੇ ਹਨ। ਇਨ੍ਹਾਂ ਵਿਚ ਪ੍ਰੋਟੀਨ ਦੀ ਮਾਤਰਾ ਕਾਫ਼ੀ ਹੁੰਦੀ ਹੈ। ਇਨ੍ਹਾਂ ਦਾ ਤੇਲ ਵੀ ਕੱਢਿਆ ਜਾਂਦਾ ਹੈ, ਜਿਸ ਨੂੰ ਪੋਸਤ ਦੇ ਬੀਜ ਦਾ ਤੇਲ ਜਾਂ (ਖਸਖਸ ਦਾ ਤੇਲ) ਕਿਹਾ ਜਾਂਦਾ ਹੈ ਜਿਸ ਦਾ ਰਸੋਈ

ਵਿਚ ਅਤੇ ਰੋਸ਼ਨੀ ਕਰਨ ਲਈ ਕਾਫੀ ਪ੍ਰਯੋਗ ਹੁੰਦਾ ਹੈ। ਇਨ੍ਹਾਂ ਦੀ ਖੁਸ਼ਬੋ ਲਈ ਵਰਤੋਂ ਤਾਂ ਕੀਤੀ ਹੀ ਜਾਂਦੀ ਹੈ, ਪਰ ਅੱਜ ਕੱਲ੍ਹ ਸਾਨੂੰ ਸਾਬਣ, ਸੈਂਪੂ ਅਤੇ ਸੈਂਟ ਵੀ ਖਸਖਸ ਦੀ ਮਹਿਕ ਵਾਲੇ ਮਿਲਦੇ ਹਨ।

## ਅਫ਼ੀਮ ਦਾ ਇਤਿਹਾਸ

ਅਫ਼ੀਮ ਦੀ ਵਰਤੋਂ ਦੀ ਕਹਾਣੀ ਬਹੁਤ ਦਿਲਚਸਪ ਹੈ ਅਤੇ ਇਸ ਦਾ ਇਤਿਹਾਸ ਪ੍ਰਾਚੀਨ ਸਮੇਂ ਤੋਂ ਮਿਲਦਾ ਹੈ। ਅਫ਼ੀਮ ਸਿਰਫ਼ ਇਤਿਹਾਸ ਵਿਚ ਹੀ ਨਹੀਂ ਸਗੋਂ ਰੁਮਾਂਸ ਦੀ ਦੁਨੀਆ ਅਤੇ ਜੁਰਮ ਵਿਚ ਵੀ ਆਪਣੀ ਹੋਂਦ ਰੱਖਦੀ ਹੈ। ਇਸ ਦਾ ਸੰਬੰਧ ਧਨ ਪ੍ਰਾਪਤੀ, ਖ਼ੁਸ਼ਹਾਲੀ ਅਤੇ ਕਿਸੇ ਦਾ ਪਤਨ ਜਾਂ ਬੇਇੱਜ਼ਤੀ ਨਾਲ ਵੀ ਜੁੜਿਆ ਹੋਇਆ ਹੈ। ਅਫੀਮ ਹੀ ਕਤਲ, ਯੁੱਧ, ਕੌੜੀਆਂ ਭਾਵਨਾਵਾਂ ਅਤੇ ਸਜ਼ਾਵਾਂ ਵਿਚ ਮੁੱਖ ਕਾਰਣ ਰਹੀ ਹੈ। ਇਸ ਨੇ ਇਕ ਪਾਸੇ ਮਨੁੱਖ ਦੀ ਅਸਹਿ ਪੀੜਾ ਨੂੰ ਆਰਾਮ ਪਹੁੰਚਾਇਆ ਹੈ, ਜਦੋਂ ਕਿ ਦੂਜੇ ਪਾਸੇ ਉਸੇ ਮਨੁੱਖ ਨੂੰ ਜਾਨਵਰ ਦੀ ਹੱਦ ਤੱਕ ਪਹੁੰਚਾਇਆ ਹੈ।

ਪੋਸਤ ਦੀ ਖੇਤੀ ਅਤੇ ਅਫ਼ੀਮ ਬਣਾਉਣ ਦਾ ਹਵਾਲਾ 5000 ਸਾਲ ਈਸਾ ਦੇ ਜਨਮ ਤੋਂ ਪਹਿਲਾਂ ਸੁਮੇਰੀਅਨ ਵਲੋਂ ਬਣਾਈਆਂ ਮਿੱਟੀ ਦੀਆਂ ਗੋਲੀਆਂ ਤੋਂ ਮਿਲਦਾ ਹੈ। ਉਸ ਅਨੁਸਾਰ ਪੋਸਤ ਨੂੰ ਪੇਸ਼ ਕਰਨ ਵਾਲੀ ਲਿਪੀ ਦੇ ਚਿੰਨ੍ਹ ਹੁਲਗਿਲ (Hulgil) ਵਿਚ ਮਿਲਦੇ ਹਨ। ਭਾਵ ਇਹ ਇਕ ਪੌਦਾ ਸੀ। ਅਫ਼ੀਮ ਦਾ ਅਸੀਰੀਅਨ (Assyrian) ਡਾਕਟਰੀ ਗੋਲੀਆਂ ਅਨੁਸਾਰ ਚਿੰਨ ਆਰਟ ਪਾਪਾ ਸੀ। ਇਸ ਦੇ ਵੀ ਬਹੁਤ ਸਬੂਤ ਮਿਲਦੇ ਹਨ ਕਿ ਉਸ ਸਮੇਂ ਯੂਰਪ ਵਿਚ ਪੋਸਤ ਅਤੇ ਅਫ਼ੀਮ ਦਾ ਪ੍ਰਯੋਗ ਹੁੰਦਾ ਸੀ। ਸਵਿਸ ਝੀਲ ਤੋਂ ਵੀ ਪੋਸਤ ਦੇ ਡੋਡੇ ਪ੍ਰਾਪਤ ਹੋਏ ਹਨ। ਇਨ੍ਹਾਂ ਡੋਡਿਆਂ ਦੇ ਨਿਰੀਖਣ ਤੋਂ ਇਹ ਪਤਾ ਲੱਗਦਾ ਹੈ ਕਿ ਇਹ ਪੋਸਤ ਦੀ ਪੁਰਾਣੀ ਸ਼ਕਲ ਵਿਚ ਨਹੀਂ ਆਏ, ਸਗੋਂ ਖੇਤੀ ਕਰਕੇ ਪ੍ਰਾਪਤ ਕੀਤੇ ਗਏ।

ਅਫ਼ੀਮ ਦਾ ਹਵਾਲਾ ਐਬਰਸ ਪੈਪੀਅਰਸ (Ebers Papyrus) ਵਿਚ ਵੀ ਮਿਲਦਾ ਹੈ। ਇਹ ਦਵਾਈਆਂ ਦਾ ਸਭ ਤੋਂ ਪਹਿਲਾ ਰਿਕਾਰਡ ਹੈ। ਇਹ ਦਸਤਾਵੇਜ਼ 1550 (ਈਸਾ ਦੇ ਜਨਮ ਤੋਂ ਪਹਿਲਾਂ) ਨੀਲ ਨਦੀ ਦੇ ਕਿਨਾਰੇ ਲਗਜ਼ਰ (Luxor) ਸ਼ਹਿਰ ਨੇੜੇ ਇਕ ਮਕਬਰੇ ਵਿਚ ਇਕ ਮ੍ਰਿਤਕ ਸਰੀਰ ਦੀਆਂ ਲੱਤਾਂ ਵਿਚਕਾਰ ਪਿਆ ਮਿਲਿਆ ਹੈ। ਇਸੇ ਕਰਕੇ ਇਸ ਨੂੰ ਐਬਰਸ ਪੈਪੀਅਰਸ ਕਿਹਾ ਜਾਂਦਾ ਹੈ, ਕਿਉਂਕਿ 1872 ਵਿਚ ਇਕ ਪ੍ਰੋਫ਼ੈਸਰ ਜਿਸ ਦਾ ਨਾਂ ਐਬਰਸ ਸੀ, ਨੇ ਇਸ ਨੂੰ ਇਕ ਵਿਕਰੀ ਸਮੇਂ ਖ਼ਰੀਦਿਆ ਸੀ। ਇਹ ਪੈਪੀਰਸ ਅਫ਼ੀਮ ਦੇ ਮਿਸ਼ਰਣ ਅਤੇ ਇਕ ਹੋਰ ਚੀਜ਼ ਬਾਰੇ ਦੱਸਦਾ ਹੈ, ਜਿਹੜਾ ਕਿ ਰੋਂਦੇ ਬੱਚਿਆਂ ਨੂੰ ਚੁੱਪ ਕਰਾਉਣ ਲਈ ਸਹਾਈ ਸੀ। ਅਜੇ ਕੁਝ ਸਮੇਂ ਪਹਿਲਾਂ ਮਿਸਰ, ਭਾਰਤ ਅਤੇ ਯੂਰਪ ਵਿਚ ਵੀ ਬੱਚਿਆਂ ਨੂੰ ਅਫ਼ੀਮ ਨਾਲ ਰਾਜ਼ੀ ਕੀਤਾ ਜਾਂਦਾ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਮਾਵਾਂ ਦੁੱਧ ਪਿਆਉਣ ਸਮੇ ਆਪਣੀਆਂ ਦੋਧੀਆਂ 'ਤੇ ਪੋਸਤ ਦਾ ਰਸ ਮਲਦੀਆਂ ਸਨ, ਤਾਂ ਜੋ ਇਸ ਦਵਾਈ ਯੁਕਤ ਦੁੱਧ ਨੂੰ ਪੀਂਦੇ ਸਾਰ ਬੱਚਾ ਰੋਣਾ ਬੰਦ ਕਰ ਦੇਵੇ।

ਇਕ ਹੋਰ ਨਸ਼ੀਲੀ ਦਵਾਈ ਜੋ ਵੱਖਰੇ ਪੌਦੇ ਤੋਂ ਪ੍ਰਾਪਤ ਹੁੰਦੀ ਹੈ, ਉਹ ਹੈ ਕੈਨੀਬਸ (ਹਸ਼ੀਸ)। ਇਸ ਬਾਰੇ ਵਧੇਰੇ ਚਰਚਾ ਅਗਲੇ ਅਧਿਆਏ ਵਿਚ ਕਰਾਂਗੇ। ਪ੍ਰਾਚੀਨ ਸੰਸਕ੍ਰਿਤ ਮੂਲ ਸਾਰ ਵਿਚ ਇਕ ਹਵਾਲਾ ਮਿਲਦਾ ਹੈ, ਜੋ ਇਹ ਇਸ਼ਾਰਾ ਕਰਦਾ ਹੈ ਕਿ ਇਕ ਸਮਾਂ

ਸੀ, ਜਦੋਂ ਨਸ਼ੀਲੀਆਂ ਦਵਾਈਆਂ ਅਫ਼ੀਮ ਅਤੇ ਹਸ਼ੀਸ ਵਿਚ ਕੁਝ ਰੋਲ-ਘਚੋਲਾ ਸੀ। ਸ਼ਬਦ ਖਸਖਸ (ਪੋਸਤ ਦੇ ਬੀਜ) ਜਿਸ ਦਾ ਕਈ ਵਾਰ ਖ਼ੁਸ਼ ਖ਼ੁਸ਼ ਵਜੋਂ ਉਚਾਰਨ ਵੀ ਕੀਤਾ ਜਾਂਦਾ ਸੀ, ਜੋ ਆਧੁਨਿਕ ਸ਼ਬਦ ਹਸ਼ੀਸ ਦੀ ਉਤਪਤੀ ਜਾਪਦਾ ਹੈ।

ਯੂਨਾਨੀ ਕਵੀ ਹੋਮਰ (ਈਸਾ ਦੇ ਜਨਮ ਤੋਂ ਨੌਵੀ ਸਦੀ ਪਹਿਲਾਂ) ਅਫ਼ੀਮ ਬਾਰੇ ਜਾਣੂ ਸੀ ਅਤੇ ਉਸ ਨੇ ਆਪਣੀ ਪੁਸਤਕ 'Iliad and odyssey' (ਇਲੀਅਡ ਐਂਡ ਉਡੀਸੀ) ਵਿਚ ਇਸ ਦਾ ਹਵਾਲਾ ਦਿੱਤਾ ਹੈ। ਉਸ ਦੇ ਸਮੇਂ ਵਿਚ ਵਿਸ਼ੇਸ਼ ਦਵਾਈ ਨਿਪੇਨਥੀਜ਼ (Nepenthes) ਬਾਰੇ ਵੀ ਜਾਣਕਾਰੀ ਸੀ। ਜਿਸ ਨੂੰ ਭੁਲੱਕੜ ਹੋਣ ਦੀ ਦਵਾਈ ਵੀ ਕਿਹਾ ਜਾਂਦਾ ਹੈ ਅਤੇ ਇਹ ਯੂਨਾਨ ਵਿਚ ਖੁੱਲ੍ਹੇਆਮ ਵਰਤੀ ਜਾਂਦੀ ਸੀ। ਨਿਪੇਨਥੀਜ਼ ਨੂੰ ਤਿਆਰ ਕਰਨ ਵਿਚ ਅਫ਼ੀਮ ਮੁੱਖ ਤੱਤ ਸੀ। ਜਦੋਂ ਟਾਰਜਨ ਦੀ ਲੜਾਈ ਦਾ ਇਕ ਹੀਰੋ ਟੇਲੀਮੇਕਸ (Telemachus) ਸਪਾਰਟਾ ਦੇ ਮੈਨੇਲਾਉਸ ਸ਼ਹਿਰ ਵਿਚ ਆਇਆ ਤਾਂ ਆਪਣੇ ਪਿਤਾ ਉਡੀਸੀ ਬਾਰੇ ਬਹੁਤ ਚਿੰਤਤ ਸੀ। ਉਸ ਸਮੇਂ ਹੈਲਨ ਮੈਨੇਲਾ ਉਸ ਦੀ ਪਤਨੀ ਨੇ ਉਸ ਨੂੰ ਨਿਪੇਨਥੀਜ਼ ਦਿੱਤੀ, ਤਾਂ ਜੋ ਉਹ ਆਪਣੀਆਂ ਸਾਰੀਆਂ ਚਿੰਤਾਵਾਂ ਭੁੱਲ ਜਾਏ।

ਇਸ ਤਰ੍ਹਾਂ ਲੱਗਦਾ ਹੈ ਕਿ ਯੂਨਾਨੀ ਯੋਧੇ ਲੜਾਈ ਤੇ ਜਾਣ ਤੋਂ ਪਹਿਲਾਂ ਨਿਪੇਨਥੀਜ਼ ਦਾ ਸੇਵਨ ਨਿਯਮਤ ਰੂਪ ਨਾਲ ਕਰਦੇ ਸਨ, ਤਾਂ ਜੋ ਉਹ ਖ਼ਤਰਿਆ ਤੋਂ ਬੇਪ੍ਰਵਾਹ ਹੋਣ। ਸ਼ਾਇਦ ਹੈਲਨ ਨੇ ਇਹੀ ਅਰਕ ਜਾਂ ਕਾੜ੍ਹਾ ਦੂਜੇ ਮੌਕਿਆਂ ਲਈ ਵੀ ਤਿਆਰ ਕੀਤਾ ਹੋਵੇ। ਇਹ ਹੈਰਾਨੀ ਵਾਲੀ ਗੱਲ ਨਹੀ ਕਿ ਇਸ ਨੂੰ ਤਿਆਰ ਕਰਨ ਦੀ ਵਿਧੀ ਮਿਸਰੀ ਰਾਣੀ ਪੋਲੀਦਮਨ (Polydamna) ਜੋ ਥੋਸ ਦੀ ਪਤਨੀ ਸੀ, ਤੋਂ ਸਿੱਖੀ ਕਿਉਂਕਿ ਮਿਸਰ ਵਿਚ ਪੋਸਤ ਖੁੱਲ੍ਹੇਆਮ ਪੈਦਾ ਹੁੰਦੀ ਸੀ। ਅਸਲ ਵਿਚ ਮਿਸਰ ਦੇ ਸ਼ਹਿਰ ਸਿਸੀਅਨ ਵਿਚ ਪੋਸਤ ਦੀਆਂ ਬਹੁਤ ਸਾਰੀਆਂ ਕਿਸਮਾਂ ਦੀ ਖੇਤੀ ਕੀਤੇ ਜਾਣ ਦੀ ਸ਼ੇਖੀ ਮਾਰੀ ਜਾਂਦੀ ਹੈ ਤਾਂ ਜੋ ਇਸ ਨੂੰ ਮੈਕੋਨ (Mekone) ਪੋਸਤ ਦੇ ਸ਼ਹਿਰ ਵਜੋਂ ਜਾਣਿਆ ਜਾਏ। ਇਹ ਸ਼ਬਦ ਯੂਨਾਨੀ ਭਾਸ਼ਾ ਦੇ ਸ਼ਬਦ ਮੈਕੋਨ (Mekone) ਤੋਂ ਆਇਆ, ਜਿਸ ਦਾ ਅਰਥ ਪੋਸਤ ਹੈ। ਇਸ ਦੇ ਨਾਲ ਨਾਲ ਸ਼ਬਦ ਮੈਕੋਨ ਬਿਲਕੁਲ ਵੱਖਰੀ ਤਰ੍ਹਾਂ ਦੇ ਸ਼ਬਦ ਮੈਕੋਨੀਅਮ ਵਿਚ ਸ਼ਾਮਲ ਦਿਖਾਈ ਦਿੰਦਾ ਹੈ, ਜਿਹੜਾ ਕਿ ਇਕ ਨਵੇਂ ਪੈਦਾ ਹੋਏ ਬੱਚੇ ਦੀ ਪਹਿਲੀ ਟੱਟੀ ਨਾਲ ਸੰਬੰਧਿਤ ਹੈ। ਇਹ ਨਾਂ ਇਸ ਕਰਕੇ ਦਿੱਤਾ ਗਿਆ ਕਿਉਂਕਿ ਇਹ ਟੱਟੀ ਪੋਸਤ ਅਫ਼ੀਮ ਦੇ ਗਾੜ੍ਹੇ ਰਸ ਨਾਲ ਮੇਲ ਖਾਂਦੀ ਹੈ। ਸ਼ਬਦ ਮੈਕੋਨ ਕੱਚੀ ਅਫ਼ੀਮ ਵਿਚ ਸ਼ਾਮਲ ਮੈਕੋਨਿਕ ਐਸਿਡ ਵਿਚ ਸ਼ਾਮਲ ਲਗਭਗ (5 ਫ਼ੀਸਦੀ) ਹੁੰਦਾ ਹੈ।

ਪ੍ਰਾਚੀਨ ਇਟਲੀ ਦੀ ਅੰਨ ਦੀ ਦੇਵੀ (Corn Goddess) ਸੇਰੇ (ਜਿਸ ਦੇ ਨਾਂ ਤੋਂ ਸ਼ਬਦ ਸੀਰਲ ਜਾਂ ਅਨਾਜ ਆਇਆ) ਵੀ ਅਫ਼ੀਮ ਨੂੰ ਆਪਣੇ ਦਰਦ ਨੂੰ ਸ਼ਾਂਤ ਕਰਨ ਲਈ ਵਰਤਦੀ ਮੰਨੀ ਜਾਂਦੀ ਹੈ। ਇਸੇ ਕਰਕੇ ਸੇਰੇ ਦੇਵੀ ਦੀ ਮੂਰਤੀ ਦੇ ਹੱਥ ਵਿਚ ਪੋਸਤ ਦਾ ਡੋਡਾ ਦਿਖਾਇਆ ਜਾਂਦਾ ਹੈ। ਪ੍ਰਾਚੀਨ ਕਲਾ ਦੀਆਂ ਥਾਵਾਂ 'ਤੇ ਵੀ ਅਸੀ ਪੋਸਤ ਨੂੰ ਨੀਂਦ ਦੇ ਮਿਥਿਹਾਸਕ ਚਿੰਨ੍ਹ ਨੀਂਦ ਦੇ ਦੇਵਤੇ ਹਿਪਨੋਸ ਦੇ ਪ੍ਰਤੀਬਿੰਬ ਵਜੋਂ ਦੇਖਦੇ ਹਾਂ। ਜੋ ਆਪਣੇ ਸਲਿਪਰਾਂ ਤੇ ਖੜ੍ਹਾ ਹੇਠਾਂ ਨੂੰ ਝੁਕਿਆ ਹੋਇਆ ਇਕ ਬਰਤਨ ਵਿਚੋਂ ਆਪਣੀਆਂ ਅੱਖਾਂ ਵਿਚ ਪੋਸਤ ਦਾ ਰਸ ਪਾਉਂਦਾ ਦਿਖਾਇਆ ਗਿਆ ਹੈ। ਸਕਰਿਬੋਨੀਅਸ ਲਾਰਜਸ ਨੇ ਸੰਨ 40 ਵਿੱਚ ਅਫ਼ੀਮ ਬਣਾਉਣ ਦਾ ਤਰੀਕਾ ਦੱਸਿਆ ਅਤੇ ਕਿਹਾ ਕਿ

ਪੋਸਤ ਦੇ ਡੋਡੇ ਤੋਂ ਸਹੀ ਦਵਾਈ ਪ੍ਰਾਪਤ ਕੀਤੀ ਜਾਂਦੀ ਹੈ ਨਾ ਕਿ ਪੌਦੇ ਦੀਆਂ ਪੱਤੀਆਂ ਤੋਂ। ਪਿਛਲੀਆਂ ਸਦੀਆਂ ਵਿਚ ਰੋਮਨ ਦੇ ਸਿੱਕਿਆ ਤੇ ਪੋਸਤ ਦੀਆਂ ਤਸਵੀਰਾਂ ਅਕਸਰ ਬਣਾਈਆ ਜਾਂਦੀਆਂ ਸਨ। ਯਹੂਦੀਆਂ ਦੇ ਇਤਿਹਾਸ ਵਿਚ ਅਜਿਹੀਆਂ ਮੂਰਤੀਆਂ ਜਾਨ ਹਿਰਕੇਨਸ ਰਾਜ ਕੁਮਾਰ ਅਤੇ (ਈਸਾ ਦੇ ਜਨਮ ਤੋਂ 105-106 ਸਾਲ ਪਹਿਲਾਂ) ਮੈਕਾਬੀਸ ਨਸਲ ਦੇ ਉੱਚ ਪਾਦਰੀ ਦੇ ਕਾਂਸੀ ਦੇ ਸਿੱਕਿਆਂ ਉਪਰ ਵੀ ਮਿਲੀਆਂ ਹਨ।



ਚਿੱਤਰ 7 : ਹਿਪੋਕਰੇਟਸ ਯੂਨਾਨੀ ਭੌਤਿਕ ਵਿਗਿਆਨੀ ਸੀ, ਜਿਸ ਨੇ ਮੈਕਨ ਬਾਰੇ ਦੱਸਿਆ ਜੋ ਸ਼ਾਇਦ ਪੋਸਤ ਦਾ ਰਸ ਸੀ।

ਸ਼ਾਇਦ ਅਫ਼ੀਮ ਪੋਸਤ ਦਾ ਮੌਲਿਕ ਘਰ ਏਸ਼ੀਆ ਮਾਈਨਰ (ਆਧੁਨਿਕ ਤੁਰਕੀ) ਹੈ। ਇਹ ਥਾਂ ਸੀ ਜਿਥੋਂ ਅਫ਼ੀਮ ਦੂਜੀਆਂ ਥਾਵਾਂ 'ਤੇ ਫੈਲੀ। ਹੈਬਰਿਊਜ ਨੇ ਇਸ ਨੂੰ ਓਫੀਅਨ ਅਤੇ ਅਰਬ ਆਫ ਯੂੰ ਕਿਹਾ। ਸਪੱਸ਼ਟ ਹੈ ਕਿ ਦੋਵੇਂ ਹੀ ਨਾਂ 'ਅਫ਼ੀਮ' ਸ਼ਬਦ ਤੋਂ ਆਏ। ਸ਼ਬਦ ਚਾਈਨੀਜ਼-ਓ-ਫਾਈਅੰਗ ਅਰਬੀ ਭਾਸ਼ਾ ਦਾ ਹੈ।

ਹਿਪੋਕਰੇਟਸ (ਮਸੀਹ ਤੋਂ 460-377 ਸਾਲ ਪਹਿਲਾਂ) ਯੂਨਾਨ ਦਾ ਇਕ ਪ੍ਰਸਿੱਧ ਹਕੀਮ ਹੋਇਆ ਹੈ। ਉਸ ਨੂੰ 'ਦਵਾ ਪ੍ਰਣਾਲੀ ਦਾ ਪਿਤਾਮਾ' ਕਿਹਾ ਜਾਂਦਾ ਹੈ। ਇਹ ਗੱਲ ਸੰਭਵ ਹੈ ਕਿ ਉਹ ਪੋਸਤ ਦੇ ਰਸ ਤੋਂ ਜਾਣੂ ਹੋਵੇ, ਜਿਸ ਨੂੰ ਉਸ ਨੇ 'ਮੈਕਨ' ਕਿਹਾ ਅਤੇ ਇਸ ਦੀਆਂ ਕਬਜ਼ਾ ਅਤੇ ਨਸ਼ੇ ਦੀਆਂ ਅਲਾਮਤਾਂ ਦਾ ਜ਼ਿਕਰ ਕੀਤਾ ਹੈ, ਪਰ ਯੂਨਾਨੀ ਜੜੀ ਬੂਟੀ ਵਿਗਿਆਨੀ ਥਿਓਫਰੇਸਟਸ (ਈਸਾ ਤੋਂ 372-287 ਸਾਲ ਪਹਿਲਾਂ) ਨੇ ਮੈਕੋਨੀਆਨ ਦਾ ਹਵਾਲਾ ਇਸ ਰੂਪ ਵਿਚ ਦਿੱਤਾ ਹੈ ਕਿ ਇਸ ਨੂੰ ਪੋਸਤ ਦੇ ਰਸ ਦਾ ਅਸਲੀ ਹਵਾਲਾ ਮੰਨਿਆ ਜਾ ਸਕਦਾ ਹੈ।

ਸੰਨ 169 - 192 ਦੇ ਕਰੀਬ ਰੋਮ ਦਾ ਪ੍ਰਸਿੱਧ ਡਾਕਟਰ ਗੈਲਨ ਬੜੇ ਜੋਸ਼ ਨਾਲ ਅਫ਼ੀਮ ਦੇ ਗੁਣਾਂ ਦੀ ਪ੍ਰਸੰਸਾ ਕਰਦਾ ਹੈ, ਜਿਸ ਦੇ ਕਾਰਣ ਦੂਜੀ ਸਦੀ ਵਿਚ ਅਫ਼ੀਮ ਬਹੁਤ ਹਰਮਨ-ਪਿਆਰੀ ਹੋ ਗਈ। ਇਹ ਦਵਾਈ ਰੋਮਨ ਦੇ ਦੁਕਾਨਦਾਰ ਅਤੇ ਫੇਰੀ ਵਾਲੇ ਨੀਮ ਹਕੀਮ ਰੋਮ ਵਿਚ ਵੇਚਿਆ ਕਰਦੇ ਸਨ। ਦੂਜੀ ਸਦੀ ਵਿਚ ਇਸ ਦੀ ਵਰਤੋਂ ਰੋਮ ਦੇ ਸ਼ਹਿਨਸ਼ਾਹ ਵਲੋਂ ਆਮ ਲੋਕਾਂ ਲਈ ਖੋਲ੍ਹ ਦਿੱਤੀ ਗਈ।

ਅਰਬ ਦੇ ਹਕੀਮ ਵੀ ਅਫ਼ੀਮ ਦੀ ਬਹੁਤ ਵਰਤੋਂ ਕਰਦੇ ਸਨ, ਜਿਨ੍ਹਾਂ ਵਿਚ ਸਭ ਤੋਂ



ਚਿੱਤਰ 8 : ਰੋਮਨ ਭੌਤਿਕ ਵਿਗਿਆਨੀ ਗੈਲਨ, ਜਿਸ ਨੇ ਅਫ਼ੀਮ ਦੀਆਂ ਵਿਸ਼ੇਸਤਾਈਆਂ ਦੱਸੀਆਂ।

ਅਹਿਮ ਨਾਂ ਐਵੀਸੀਨਾ (ਸੰਨ 980-1037) ਦਾ ਹੈ। ਉਹ ਅਫ਼ੀਮ ਦੀ ਵਰਤੋਂ ਮਰੋੜਾਂ ਅਤੇ ਅੱਖਾਂ ਦੀਆਂ ਬਿਮਾਰੀਆਂ ਰੋਕਣ ਲਈ ਕਰਨ ਦੀ ਸਿਫ਼ਾਰਸ਼ ਕਰਦਾ ਸੀ। ਇਹ ਕਿਹਾ ਜਾਂਦਾ ਹੈ ਕਿ ਉਹ ਆਪ ਵੀ ਵਧੇਰੇ ਮਾਤਰਾ ਵਿਚ ਅਫ਼ੀਮ ਖਾਣ ਨਾਲ ਮਰ ਗਿਆ। ਇਸੇ ਸਮੇਂ ਹੀ ਅਰਬ ਦੇ ਸੌਦਾਗਰਾਂ ਨੇ ਅਫ਼ੀਮ ਨੂੰ ਪੂਰਬੀ ਦੇਸ਼ਾਂ ਵਿਚ ਲਿਆਂਦਾ। ਕੁਰਾਨ ਵਲੋਂ ਸ਼ਰਾਬ ਦੀ ਵਰਤੋਂ ਉਪਰ ਰੋਕ ਨੇ ਮੁਸਲਮਾਨਾਂ ਨੂੰ ਅਫ਼ੀਮ ਖਾਣ ਲਈ ਪ੍ਰੇਰਿਤ ਕੀਤਾ। ਮੁਗਲ ਸ਼ਹਿਨਸ਼ਾਹ ਬਾਬਰ ਅਤੇ ਹਿਮਾਯੂੰ ਆਦਤਨ ਅਫ਼ੀਮ ਦੀ ਵਰਤੋਂ ਕਰਦੇ ਸਨ।

ਅਫ਼ੀਮ ਚੀਨ ਅਤੇ ਪੂਰਬੀ ਦੁਨੀਆ ਦੇ ਹੋਰਨਾਂ ਭਾਗਾਂ ਵਿਚ ਅਰਬ ਵਪਾਰੀਆਂ ਦੁਆਰਾ ਨੌਵੀਂ ਸਦੀ ਵਿਚ ਲਿਆਂਦੀ ਗਈ। ਬਹੁਤ ਸਾਰੇ ਯਾਤਰੀਆਂ ਨੇ ਆਪਣੇ ਸਫ਼ਰਨਾਮਿਆਂ ਵਿਚ ਅਫ਼ੀਮ ਬਾਰੇ ਬਹੁਤ ਵਧੀਆ ਬਿਆਨ ਕੀਤਾ ਹੈ। 1511 ਈਸਵੀ ਵਿਚ ਬਾਰਬੋਸਾ ਨੇ ਆਪਣੀ ਭਾਰਤ ਫੇਰੀ ਵਿਚ ਮਾਲਾਬਾਰ



ਚਿੱਤਰ 9 : ਅਰਬੀ ਭੌਤਿਕ ਵਿਗਿਆਨੀ ਐਵੀਸੀਨਾ (ਜ਼ਮੀਨ ਤੇ ਬੈਠਾ ਹੋਇਆ) ਸ਼ਹਿਜ਼ਾਦਾ ਅਦਾਉੱਲਾ ਦੀ ਅਦਾਲਤ ਵਿੱਚ। ਉਸ ਨੇ ਬਹੁਤ ਸਾਰੀਆਂ ਬਿਮਾਰੀਆਂ ਦੇ ਇਲਾਜ ਲਈ ਅਫ਼ੀਮ ਲੈਣ ਦੀ ਸਿਫਾਰਸ਼ ਕੀਤੀ।

ਦੇ ਤੱਟ ਬਾਰੇ ਵਰਨਣ ਕਰਦਿਆਂ ਅਫ਼ੀਮ ਨੂੰ ਇਕ ਭਾਰਤੀ ਉਪਜ ਕਿਹਾ। 1546 ਈਸਵੀ ਵਿਚ ਫ਼ਰਾਂਸੀਸੀ ਪ੍ਰਕਿਰਤੀਵਾਦੀ ਬੇਲਨ ਨੇ ਏਸ਼ੀਆ ਮਾਈਨਰ ਅਤੇ ਮਿਸਰ ਦੀ ਯਾਤਰਾ ਕੀਤੀ ਅਤੇ ਉਸ ਨੇ ਦੇਖਿਆ ਕਿ ਤੁਰਕ (Turks) ਅਫ਼ੀਮ ਦੇ ਇੰਨੇ ਜ਼ਿਆਦਾ ਆਦੀ ਸਨ ਕਿ ਉਹ ਇਸ ਨੂੰ ਹਰ ਕੀਮਤ 'ਤੇ ਖ਼ਰੀਦਣ ਲਈ ਤਿਆਰ ਰਹਿੰਦੇ ਸਨ।

## ਅਫ਼ੀਮ ਦੀ ਪ੍ਰਸਿੱਧੀ

ਪੁਨਰ ਜਾਗ੍ਰਤੀ ਤੋਂ ਬਾਅਦ ਬਹੁਤ ਸਾਰੇ ਪ੍ਰਸਿੱਧ ਵਿਅਕਤੀ ਅਫ਼ੀਮ ਦੀ 'ਖਿੱਚ' ਦਾ ਸ਼ਿਕਾਰ ਹੋ ਗਏ। ਡਾਕਟਰਾਂ ਨੇ ਇਕ ਕਾਰਗਰ ਦਵਾਈ ਵਜੋਂ ਇਸ ਦੀ ਪ੍ਰਸੰਸਾ ਵਿਚ ਸੋਹਲੇ ਗਾਏ, ਜਦੋਂ ਕਿ ਸਾਹਿਤ ਨੇ 'ਵਿਚਾਰ ਉਤੇਜਿਤ' ਕਰਨ ਵਾਲੇ ਗੁਣ ਵਜੋਂ ਸਿਫਤ ਕੀਤੀ। ਅਫ਼ੀਮ ਦੇ ਖਾਰੇ ਤੱਤਾਂ ਦਾ ਸਰੀਰ ਤੇ ਮਹੱਤਵਪੂਰਣ ਅਸਰ ਹੁੰਦਾ ਹੈ ਅਤੇ ਇਸੇ ਗੱਲ ਨੇ ਪੁਨਰ ਜਾਗ੍ਰਤੀ ਤੋਂ ਬਾਅਦ ਅਫ਼ੀਮ ਨੂੰ ਸਰਬ ਰੋਗ ਔਸ਼ਧੀ ਬਣਾ ਦਿੱਤਾ। ਸ਼ਕਤੀਸ਼ਾਲੀ ਦਰਦ ਨਿਵਾਰਕ ਹੋਣ ਤੋਂ ਇਲਾਵਾ ਇਹ ਖਾਂਸੀ ਨੂੰ ਆਰਾਮ ਦਿੰਦੀ ਹੈ ਅਤੇ ਕਬਜ਼ ਪੈਦਾ ਕਰਦੀ ਹੈ। ਇਸ ਤਰ੍ਹਾਂ ਇਹ ਖਾਂਸੀ ਅਤੇ ਮਰੋੜਾਂ ਵਿਚ ਬਹੁਤ ਲਾਭਦਾਇਕ ਹੈ। ਅਸਲ ਵਿਚ ਅਫ਼ੀਮ ਦੀ ਇਕ ਕਿਸਮ ਜਿਸ ਨੂੰ 'Laudanum' (ਅਫ਼ੀਮ ਦਾ ਸਤ) ਕਹਿੰਦੇ ਹਨ, ਲਾਤੀ ਸ਼ਬਦ Laudare ਭਾਵ (ਪ੍ਰਸੰਸਾ), 17ਵੀਂ ਸਦੀ ਵਿਚ ਪੇਚਿਸ ਦੇ ਇਲਾਜ ਲਈ ਬਹੁਤ ਹਰਮਨਪਿਆਰੀ ਹੋਈ। ਬ੍ਰਿਟਿਸ਼ ਫਿਜ਼ੀਸੀਅਨ ਥਾਮਸ ਸਿਡਨਹੈਮ (1624-1689) ਜੋ ਕਿਸੇ ਵੇਲੇ 'ਅੰਗਰੇਜ਼ ਢੌਰਗੀ' ਵਜੋਂ ਜਾਣਿਆ ਜਾਂਦਾ ਸੀ, ਨੇ ਪੇਚਿਸ ਅਤੇ ਇਹੋ ਜਿਹੀਆਂ ਹੋਰ ਹਾਲਤਾਂ ਵਿਚ ਇਸ ਦੀ ਵਰਤੋਂ ਦੀ ਮਨਜ਼ੂਰੀ ਲਈ ਸਰਕਾਰੀ ਮੋਹਰ ਲਗਾਈ। ਅਫ਼ੀਮ ਦਾ ਸਤ ਅਫ਼ੀਮ ਦਾ ਅਲਕੋਹਲ ਵਿਚ ਹੱਲ ਸੀ ਤੇ ਇਹ ਅਫ਼ੀਮ ਦੀ ਟਿੰਚਰ ਵਜੋਂ ਜਾਣੀ ਜਾਂਦੀ ਸੀ। (10 ਫ਼ੀਸਦੀ ਅਫ਼ੀਮ ਜਾਂ 1 ਗ੍ਰਾਮ ਮਾਰਫੀਨ ਵਿਚ ਅਲਕੋਹਲ ਦੀ 100 ਸੀਸੀ ਮਾਤਰਾ) ਸਿਡਨਹੋਮ ਨੇ ਟਿੰਚਰ ਨੂੰ ਕੇਸਰ, ਦਾਲਚੀਨੀ ਅਤੇ ਲੌਂਗ ਨਾਲ ਸੁਗੰਧਿਤ ਤੇ ਸਵਾਦੀ ਬਣਾਇਆ। ਇਸ ਅਜੀਬ ਚੀਜ਼ ਨੂੰ 'ਸਿਡਨਹੋਮ' ਦਾ ਅਫ਼ੀਮ ਦਾ ਸਤ ਕਿਹਾ ਗਿਆ ਅਤੇ ਇਹ ਯੂਰਪ ਵਿਚ ਬਹੁਤ ਹਰਮਨਪਿਆਰਾ ਇਲਾਜ ਬਣ ਗਿਆ। ਅਫ਼ੀਮ ਲਈ ਉਸ ਦਾ ਸਮਰਥਨ ਏਨਾ ਜ਼ਿਆਦਾ



ਚਿੱਤਰ 10 : ਅੰਗਰੇਜ਼ ਭੌਤਿਕ ਵਿਗਿਆਨੀ, ਥਾਮਸ ਸਿਡਨਹਾਮ ਨੇ ਅਫ਼ੀਮ ਦੀ ਮਰੋੜਾਂ ਦੀ ਦਵਾਈ ਵਜੋਂ ਸਿਫ਼ਾਰਸ਼ ਕੀਤੀ।

ਹੈ ਕਿ ਸਿਡਨਹੈਮ ਦਾ ਨਵਾਂ ਛੋਟਾ ਨਾ ਓਪੀਓਫਿਲੋਸ (ਅਫ਼ੀਮ ਨੂੰ ਪਿਆਰ ਕਰਨ ਵਾਲਾ) ਪੈ ਗਿਆ। 1680 ਈਸਵੀ ਵਿਚ ਸਿਡਨਹੈਮ ਨੇ ਲਿਖਿਆ ਇਸ ਨੇ ਆਪਣੇ ਗੁਣਾ ਕਰਕੇ ਪਰਮਾਤਮਾ ਨੂੰ ਖ਼ੁਸ਼ ਕੀਤਾ ਕਿਉਂਕਿ ਇਸ ਨੇ ਮਨੁੱਖ ਦੇ ਦੁੱਖਾਂ ਨੂੰ ਘੱਟ ਕੀਤਾ ਹੈ। ਕੋਈ ਵੀ ਹੋਰ ਚੀਜ਼ ਏਨੀ ਵਿਆਪਕ ਅਤੇ ਕਾਰਗਰ ਨਹੀਂ ਜਿੰਨੀ ਕਿ ਅਫ਼ੀਮ। ਉਸ ਦੇ ਸ਼ਿਸ਼ ਡਾ. ਥਾਮਸ ਡੋਵਰ (1660-1742) ਨੇ ਪ੍ਰਸਿੱਧ ਡੋਵਰਜ ਪਾਉਡਰ ਈਜਾਦ ਕੀਤਾ, ਜਿਸ ਵਿਚ ਅਫ਼ੀਮ ਦੀ 10 ਫ਼ੀਸਦੀ ਮਾਤਰਾ ਸੀ। ਖਾਂਸੀ ਅਤੇ ਦਰਦ ਲਈ ਡੋਵਰਜ਼ ਪਾਉਡਰ ਇਕ ਹਰਮਨਪਿਆਰਾ ਇਲਾਜ ਬਣ ਗਿਆ।



ਚਿੱਤਰ 11 : ਸਵਿਸ ਭੌਤਿਕ ਵਿਗਿਆਨੀ ਪੈਰਾਸੇਲਸ ਜਿਸ ਨੇ ਅਫ਼ੀਮ ਦਾ ਜ਼ਿਕਰ 'ਅਮਰਤਾ ਦੇ ਨਗੀਨੇ' ਦੇ ਰੂਪ ਵਿਚ ਕੀਤਾ।

ਸਿਡਨਹੈਮ ਤੋਂ ਲਗਭਗ ਇਕ ਸਦੀ ਪਹਿਲਾਂ ਸਵਿਸ ਫਿਜੀਸ਼ੀਅਨ ਪੈਰਾਸੇਲਸ (1493-1541) ਜੋ ਲੂਥਰ ਆਫ਼ ਮੈਡੀਸ਼ਨ ਵਜੋਂ ਜਾਣਿਆ ਜਾਂਦਾ ਸੀ, ਨੇ ਅਫ਼ੀਮ ਨੂੰ ਅਰਤਵ ਦਾ ਪੱਥਰ ਕਿਹਾ। ਉਹ ਖ਼ੁਦ ਵੀ ਅਫ਼ੀਮ ਦਾ ਸੇਵਨ ਕਰਦਾ ਸੀ। ਇਕ ਵਾਰ ਉਸ ਨੇ ਸ਼ੇਖੀ ਮਾਰਦਿਆਂ ਕਿਹਾ ਕਿ ਉਸ ਕੋਲ ਇਕ ਗੁਪਤ ਇਲਾਜ ਹੈ, ਜਿਸ ਨੂੰ ਉਹ ਅਫ਼ੀਮ ਦਾ ਸਤ ਕਹਿੰਦਾ ਹੈ ਅਤੇ ਜਿਹੜਾ ਸਾਰੇ ਇਲਾਜਾਂ ਤੋਂ ਸ੍ਰੇਸ਼ਠ ਹੈ।

ਤਿੰਨ ਸਦੀਆਂ ਮਗਰੋਂ ਪ੍ਰਸਿੱਧ ਅਮਰੀਕੀ ਲੇਖਕ ਅਤੇ ਫਿਜ਼ੀਸ਼ੀਅਨ ਉਲਿਵਰ ਵੈਂਡਿਲ ਹੋਮਸ (1809-1894) ਅਜੇ ਵੀ ਇਸ ਦੀ ਪ੍ਰਸ਼ੰਸਾ ਕਰਦਾ ਸੀ। 'ਅਫ਼ੀਮ...ਪੈਦਾ ਕਰਨ ਵਾਲਾ ਖ਼ੁਦ ਸਿਫ਼ਾਰਸ਼ ਕਰਦਾ ਜਾਪਦਾ ਹੈ, ਕਿਉਂਕਿ ਅਸੀਂ ਅਕਸਰ ਅਨਾਜ ਦੇ ਖੇਤਾਂ ਵਿਚ ਪੋਸਤ ਉਗਿਆ ਵੇਖਦੇ ਹਾਂ, ਜਿਵੇਂ ਕਿ ਇਹ ਪਹਿਲਾਂ ਹੀ ਸਮਝਦਾ ਹੋਵੇ ਕਿ ਜਿਥੇ ਕਿਤੇ ਭੁੱਖ ਨੂੰ ਮਿਟਾਉਣਾ ਹੈ, ਉਥੇ ਦਰਦ ਨੂੰ ਵੀ ਆਰਾਮ ਪਹੁੰਚਾਣਾ ਹੈ, 'ਵਿਲੀਅਮ ਓਸਲਰ' (1849-1919) ਮਸ਼ਹੂਰ ਫਿਜੀਸ਼ੀਅਨ ਐਗਲੋ - ਕੈਨੇਡੀਅਨ ਅਫ਼ੀਮ ਨੂੰ 'ਪਰਮਾਤਮਾ ਦੀ ਆਪਣੀ ਦਵਾਈ ਕਹਿਣ ਦੀ ਹੱਦ ਤੱਕ ਗਿਆ ਹੈ।'

ਸਾਹਿਤਕਾਰ ਜਿਹੜੇ ਕਿ ਅਫ਼ੀਮ ਦੇ ਆਨੰਦ ਵਿਚ ਜਕੜੇ ਹੋਏ ਸਨ, ਉਨ੍ਹਾਂ ਵਿਚ ਪ੍ਰਸਿੱਧ ਬ੍ਰਿਟਿਸ਼ ਕਵੀ ਸੈਮੂਅਲ ਟੇਲਰ ਕੋਲਰਿਜ਼ (1772-1834 ਈਸਵੀ) ਸੀ ਜੋ ਕਿ ਕੁਬਲਈ ਖ਼ਾਨ (1816) ਕਵਿਤਾ ਕਰ ਕੇ ਪ੍ਰਸਿੱਧ ਹੋਇਆ। ਜਿਸ ਕਵਿਤਾ ਨੇ ਉਸ ਨੂੰ ਏਨੀ ਪ੍ਰਸਿੱਧੀ ਦਿਵਾਈ, ਨੂੰ ਅਫ਼ੀਮ ਦੇ ਨਸ਼ੇ ਵਿਚ ਲਿਖਿਆ ਗਿਆ। ਅਫ਼ੀਮ ਦੇ ਸੇਵਨ ਕਰਤਾ ਅਕਸਰ ਵਿਸ਼ੇਸ਼ ਕਿਸਮ ਦੇ ਵਰਤਾਉਂ ਦਾ ਦਿਖਾਵਾ ਕਰਦੇ ਹਨ।



ਚਿੱਤਰ 12 : ਪ੍ਰਸਿੱਧ ਅਮਰੀਕੀ ਭੌਤਿਕ ਵਿਗਿਆਨੀ, ਉਲਿਵਰ ਵੈਂਡਿਲ ਹੋਮਸ ਨੇ ਅਫ਼ੀਮ ਨੂੰ ਬਹੁਤ ਲਾਭਦਾਇਕ ਦਵਾਈ ਮੰਨਿਆ।

ਜਦੋਂ ਉਨ੍ਹਾਂ ਨੂੰ ਅਫ਼ੀਮ ਨਹੀਂ ਦਿੱਤੀ ਜਾਂਦੀ, ਤਾਂ ਉਹ ਨਿਸਤੇਜ ਹੋ ਜਾਂਦੇ ਹਨ। ਪਰ ਇਸ ਨੂੰ ਲੈਂਦੇ ਸਾਰ ਹੀ ਉਹ ਫਿਰ ਚੁਸਤ ਹੋ ਜਾਂਦੇ ਹਨ ਅਤੇ ਅਕਸਰ ਇਕ ਸਾਧਾਰਣ ਵਿਅਕਤੀ ਨਾਲੋਂ ਜ਼ਿਆਦਾ ਸ਼ਕਤੀ ਨਾਲ ਕੰਮ ਕਰਦੇ ਹਨ। ਅਫ਼ੀਮ ਖਾਣਾ ਅਤੇ ਨਸ਼ੀਲੀਆਂ ਦਵਾਈਆਂ ਦੇ ਆਦੀ ਹੋਣ ਨੂੰ ਆਮ ਤੌਰ 'ਤੇ ਵੀਹਵੀ ਸਦੀ ਦੌਰਾਨ ਮਾੜੀ ਸ਼ਾਖ ਪ੍ਰਾਪਤ ਸੀ। ਇਸ ਤੋਂ ਪਹਿਲਾਂ ਉਸ ਦੇ ਖ਼ਤਰਿਆ ਬਾਰੇ ਜਾਣਕਾਰੀ ਨਹੀਂ ਸੀ, ਇਸ ਲਈ ਅਫ਼ੀਮ ਖਾਣ ਵਾਲਾ ਥੋੜ੍ਹਾ ਜਾਂ ਬਹੁਤ ਬਦਨਾਮ ਸੀ। 1797 ਦੀਆਂ ਗਰਮੀਆਂ ਵਿਚ ਕੋਲਰਿਜ਼ ਬਿਮਾਰ ਪੈ ਗਿਆ ਅਤੇ ਆਪਣੇ ਫ਼ਾਰਮ ਹਾਊਸ ਤੇ ਚਲਾ ਗਿਆ। ਉਸ ਦੇ ਡਾਕਟਰ ਨੇ ਉਸ ਨੂੰ ਅਫ਼ੀਮ ਵਾਲੀ ਦਵਾਈ ਦੀ ਸਿਫ਼ਾਰਸ਼ ਕੀਤੀ, ਜਿਸ ਦੇ ਅਸਰ ਨਾਲ ਉਹ ਆਪਣੀ ਕੁਰਸੀ 'ਤੇ ਬੈਠਾ ਹੀ ਸੌਂ ਗਿਆ। ਉਹ ਤਿੰਨ ਘੰਟੇ ਦੇ ਕਰੀਬ ਸੁੱਤਾ ਰਿਹਾ। ਜਿਸ ਦੌਰਾਨ ਉਸ ਨੇ 'ਕੁਬਲਈ ਖ਼ਾਨ ਦਾ ਸਾਰਾ 'ਸੁਪਨਾ ਵੇਖਿਆ। ਜਾਗਣ 'ਤੇ ਉਸ ਨੇ ਤੁਰੰਤ ਆਪਣੇ ਪੈਨ ਅਤੇ ਕਾਗਜ਼ ਲਿਆ ਤੇ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ। ਮਾੜੀ ਕਿਸਮਤ ਨਾਲ ਉਸ ਸਮੇਂ ਇਕ ਵਿਅਕਤੀ ਉਸ ਨੂੰ ਬੁਲਾਉਣ ਆ ਗਿਆ ਅਤੇ ਉਸ ਨੂੰ ਇਕ ਘੰਟੇ ਤੱਕ ਲਿਖਣ ਤੋਂ ਰੋਕੀ ਰੱਖਿਆ। ਕੋਲਰਿਜ਼ ਨੇ ਉਦਾਸ ਹੋ ਕੇ ਆਖਿਆ ਕਿ ਉਹ ਸੁਪਨਾ ਯਾਦ ਨਹੀਂ ਰੱਖ ਸਕਿਆ। ਉਸ ਦੇ ਸ਼ਬਦਾਂ ਵਿਚ ਕਵਿਤਾ 'ਇਸ ਤਰ੍ਹਾਂ ਸਾਫ਼ ਹੋ ਗਈ, ਜਿਵੇਂ ਨਦੀ ਦੇ ਤਲ 'ਤੇ ਪੱਥਰ ਮਾਰਿਆਂ ਅਕਸ ਗਾਇਬ ਹੋ ਜਾਂਦਾ ਹੈ ਅਤੇ ਉਹ ਅਕਸ ਮੁੜ ਦਿਖਾਈ ਨਹੀ ਦਿੰਦਾ। "ਆਪਣੀ ਬਾਅਦ ਦੀ ਜ਼ਿੰਦਗੀ ਵਿਚ ਕੋਲਰਿਜ਼ ਅਫ਼ੀਮ ਬਿਨਾਂ ਨਾਗਾ ਖਾਣ ਲਗ ਪਿਆ। ਇਕ ਵਾਰ ਉਸ ਨੇ ਕਿਹਾ 'ਅਫ਼ੀਮ ਦਾ ਸਤ ਮੈਨੂੰ ਆਰਾਮ ਦਿੰਦਾ ਹੈ, ਨੀਂਦ ਨਹੀਂ, ਪਰ ਮੇਰਾ ਵਿਸ਼ਵਾਸ ਹੈ, ਤੁਸੀ ਜਾਣਦੇ ਹੋ ਕਿ ਇਹ ਆਰਾਮ ਦਿੰਦਾ ਹੈ ਵੀ। ਜਿੰਨਾ ਜਾਦੂਮਈ ਸਥਾਨ—ਇਕ ਫੁਹਾਰਿਆ ਵਾਲਾ ਹਰਾ-ਭਰਿਆ ਸਥਾਨ, ਫੁੱਲ ਅਤੇ ਦਰਖ਼ਤ ਫਾਲਤੂ ਮਿੱਟੀ ਦੇ ਕੇਂਦਰ ਵਿਚ।" ਸਰ ਲੇਸਾਇਲ ਸਟੀਫਨ (1832-1904) ਇਕ ਬ੍ਰਿਟਿਸ਼ ਆਲੋਚਕ ਲਿਖਦਾ ਹੈ, "ਅਫ਼ੀਮ ਤੋਂ ਬਿਨਾਂ ਕੋਲਰਿਜ਼ ਦੀ ਕਹਾਣੀ ਸੁਣਾਉਣਾ ਹੈਮਲਟ ਦੀ ਕਹਾਣੀ ਨੂੰ ਭੂਤ ਦਾ ਜ਼ਿਕਰ ਕੀਤੇ ਬਗ਼ੈਰ ਸੁਣਾਉਣ ਦੀ ਤਰ੍ਹਾਂ ਹੈ।"

ਪ੍ਰਸਿੱਧ ਬ੍ਰਿਟਿਸ਼ ਨਿਬੰਧ ਲੇਖਕ, ਥਾਮਸ ਡੀ ਕੁਇਨਸੀ (1785-1859) ਨੇ ਪਹਿਲੀ ਵਾਰ ਜਦੋਂ ਅਫ਼ੀਮ ਦਾ ਸਵਾਦ ਵੇਖਿਆ, ਤਾਂ ਉਹ 19 ਸਾਲਾਂ ਦਾ ਸੀ। ਉਹ ਨਸਾਂ ਦੀ ਦਰਦ ਤੋਂ ਪੀੜਤ ਸੀ ਤੇ ਇਸ 'ਤੇ ਕਾਬੂ ਪਾਉਣ ਲਈ ਅਫ਼ੀਮ ਲੈਣ ਲੱਗ ਪਿਆ ਸੀ। ਉਸ ਨੇ ਆਪਣੀ ਪੁਸਤਕ 'ਕਨਫੈਸ਼ਨ ਆਫ਼ ਐਨ ਇੰਗਲਿਸ਼ ਓਪੀਅਮ ਈਟਰ (1822) ਵਿਚ ਆਪਣੇ ਅਫ਼ੀਮ ਲੈਣੀ ਸ਼ੁਰੂ ਕਰਨ ਅਤੇ ਆਦੀ ਹੋਣ ਬਾਰੇ ਲਿਖਿਆ ਹੈ। ਉਸ ਨੇ ਦੱਸਿਆ ਕਿ ਇਸ ਦੇ ਲੈਣ ਦੇ ਇਕ ਘੰਟੇ ਦੇ ਅੰਦਰ ਉਸ ਦਾ ਨਸਾਂ ਦਾ ਦਰਦ ਗਾਇਬ ਹੋ ਗਿਆ ਅਤੇ ਉਹ ਆਨੰਦ ਦੇ ਸਮੁੰਦਰ ਵਿਚ ਗੋਤੇ ਖਾਂਦਾ। ਇਹ ਸਿਲਸਿਲਾ ਕਈ ਸਾਲਾਂ ਤਕ ਚਲਦਾ ਰਿਹਾ। ਆਪਣੀ ਪੁਸਤਕ ਵਿਚ ਉਹ ਦੁਹਾਈ ਦਿੰਦਾ ਹੈ 'ਤੇਰੇ ਕੋਲ ਸਵਰਗ ਦੀਆਂ ਕੁੰਜੀਆਂ ਹਨ, ਉਹ ਕਿੰਨੀ ਰਹੱਸਮਈ ਅਤੇ ਕਿੰਨੀ ਤਾਕਤਵਰ ਹੈ ਅਫੀਮ" ਉਹ ਦਾਅਵਾ ਕਰਦਾ ਸੀ ਕਿ ਦਵਾਈ ਦੀ ਥੋੜ੍ਹੀ ਵੀ ਮਾਤਰਾ ਉਸ ਨੂੰ ਨਸ਼ਈ ਨਹੀਂ ਕਰ ਸਕਦੀ ਅਤੇ ਉਹ ਇਸ ਤਰ੍ਹਾਂ ਇਸ ਦਾ ਅਫ਼ੀਮ ਨਾਲ ਮੁਕਾਬਲਾ ਕਰਦਾ ਹੈ : "ਸ਼ਰਾਬ ਦਾ ਮਜ਼ਾ ਸਦਾ ਉਪਰ ਵਲ ਚੜ੍ਹਦਾ ਹੈ ਅਤੇ ਨਸ਼ਾ ਲੱਥਣ ਨਾਲ ਹੀ ਸੰਕਟਮਈ ਹਾਲਤ ਵਿਚ ਪਾ ਦਿੰਦਾ ਹੈ। ਜਦ ਕਿ ਅਫ਼ੀਮ ਇਕ ਵਾਰ ਲੈਣ ਤੇ ਇਸ ਦਾ ਸਰੂਰ 8 ਤੋਂ 10 ਘੰਟੇ ਤਕ ਚੜ੍ਹਿਆ ਰਹਿੰਦਾ ਹੈ, ਇਕ ਲਾਟ ਹੈ, ਦੂਜਾ ਇਕਸਾਰ ਚਮਕ।" ਆਖਰ ਉਸ ਨੇ ਅਨੁਭਵ ਕੀਤਾ ਕਿ ਅਫ਼ੀਮ ਉਸ ਨੂੰ ਨੁਕਸਾਨ ਪਹੁੰਚਾ ਰਹੀਂ ਹੈ ਅਤੇ ਉਸ ਨੇ ਆਪਣੀ ਪੁਸਤਕ ਦੇ ਤੀਜੇ ਭਾਗ ਦਾ ਨਾਂ 'ਅਫੀਮ ਦੇ ਦਰਦ' (ਦ ਪੇਨਜ਼ ਆਫ਼ ਓਪੀਅਮ) ਰੱਖਿਆ। ਪੁਸਤਕ ਦਾ ਦੂਜਾ ਭਾਗ, ਜਿਸ ਵਿਚੋਂ ਉਪਰਲੀਆਂ ਗੱਲਾਂ ਲਈਆਂ ਹਨ, ਦਾ ਸਿਰਲੇਖ ਅਫ਼ੀਮ ਦੇ ਆਨੰਦ (ਦਾ ਪਲਈਅਰ ਆਪ ਓਪੀਅਮ) ਸੀ। ਪੁਸਤਕ ਦੇ ਤੀਜੇ ਭਾਗ ਵਿਚ ਉਸ ਨੇ ਆਪਣੇ ਦੁੱਖ ਭਰੇ ਤਜਰਬੇ ਬਾਰੇ ਦੱਸਿਆ ਹੈ, ਜਦੋਂ ਉਹ ਦਵਾਈਆਂ ਦੇ ਪ੍ਰਭਾਵ ਹੇਠਾਂ ਸੀ ਅਤੇ ਇਸ ਆਦਤ ਤੋਂ ਛੁਟਕਾਰਾ ਪਾਉਣ ਲਈ ਬੜੀਆਂ ਕੋਸ਼ਿਸ਼ਾਂ ਕਰ ਰਿਹਾ ਸੀ। ਅਫ਼ੀਮ ਦੀ ਖ਼ੁਰਾਕ ਵਿਚ ਥੋੜ੍ਹੀ ਥੋੜ੍ਹੀ ਕਮੀ ਆਪਣੇ ਆਪ ਵਿਚ ਇਕ ਤਸੀਹੇ ਦੇਣਾ ਸੀ, ਪਰ ਅਖ਼ੀਰ ਉਹ ਇਸ ਦੀ ਪਕੜ 'ਚੋਂ ਆਜ਼ਾਦ ਹੋਣ ਵਿਚ ਸਫ਼ਲ ਹੋ ਗਿਆ।

ਦੂਸਰੇ ਪ੍ਰਸਿੱਧ ਵਿਅਕਤੀ ਜੋ ਅਫ਼ੀਮ ਦੇ ਆਦੀ ਸਨ, ਉਨ੍ਹਾਂ ਵਿਚ ਅੰਗਰੇਜ਼ ਕਵੀ ਥਾਮਸ ਸ਼ੂਡਵੈਲ (1642-1692), ਅੰਗਰੇਜ਼ ਕਵੀ ਜਾਰਜ ਕਰੈਬ (1754-1832) ਫਰੈਂਸਿਜ ਥਾਮਸਨ (1859-1907) ਅਤੇ ਆਰਥਰ ਸਾਈਮਨਜ਼ (1865-1945), ਫ਼ਰਾਂਸੀਸੀ ਕਵੀ ਹੈਕਟਰ ਬਰਲਿਓਸ (1803-1869) ਅਮਰੀਕਨ ਕਹਾਣੀਕਾਰ ਐਡਗਰ ਐਲਨ ਪੋਅ (1809-1849) ਅਤੇ ਅਮਰੀਕਨ ਨਾਇਕਾ ਬਾਰਬਰਾ ਲਾ ਮਾਰ (1896-1926) ਹਨ। ਅਫ਼ੀਮ ਦੀ ਵਰਤੋਂ ਤੋਂ ਮਿਲੇ ਆਨੰਦ ਬਾਰੇ ਟਿੱਪਣੀ ਕਰਦਿਆਂ ਫ਼ਰਾਂਸੀਸੀ ਜਲ ਸੈਨਾ ਅਧਿਕਾਰੀ ਕਾਲੌਡ ਫਰੇਰੇ ਨੇ ਲਿਖਿਆ ਹੈ ਕਿ ਜਿੰਨਾ ਕਾਲੇ ਧੂਏਂ ਦਾ ਅਸਰ ਫੇਫੜਿਆਂ ਨੂੰ ਹੁੰਦਾ, ਉਸ ਜਿੰਨਾ ਚਰਬੀ ਵੀ ਦਿਲ ਨੂੰ ਨੁਕਸਾਨ ਨਹੀਂ ਕਰਦੀ।' ਫਰਾਂਸੀਸੀ ਲੇਖਕ ਅਤੇ ਫ਼ਿਲਮ ਨਿਰਮਾਤਾ ਜੀਨ ਕਾਕਟੀਊ (1889-1962) ਅਫ਼ੀਮ ਦਾ ਏਨਾ ਆਦੀ ਸੀ ਕਿ ਬਿਨਾਂ ਅਫ਼ੀਮ ਲਿਆਂ ਉਹ ਫ਼ਿਲਮਾਂ ਨੂੰ ਲਿਖ ਜਾਂ ਨਿਰਦੇਸ਼ਨ ਨਹੀਂ ਕਰ ਸਕਦਾ ਸੀ। ਇਕ ਵਾਰ ਉਹ ਏਨਾ ਬਿਮਾਰ ਹੋ ਗਿਆ ਕਿ ਉਹ ਕਈ ਦਿਨ ਤੱਕ ਸੌਂ ਨਾ ਸਕਿਆ। ਉਸ ਦਾ ਗਲਾ ਸੁੰਗੜ ਗਿਆ। ਅਖ਼ੀਰ ਕਿਸੇ ਨੇ ਉਸ ਦੇ ਮੂੰਹ ਵਿਚ ਅਫ਼ੀਮ ਦਾ ਧੂੰਆਂ ਮਾਰਿਆ ਅਤੇ ਇਸ ਨਾਲ ਇਕ ਤਰ੍ਹਾਂ ਦੀ ਉਸ ਵਿਚ ਹਰਕਤ ਆਈ ਤੇ ਉਹ ਆਪਣੇ ਬਿਸਤਰੇ ਤੋਂ

ਲੜਖੜਾਉਂਦਾ ਹੋਇਆ ਉਠ ਪਿਆ ਅਤੇ ਸ਼ਾਨਦਾਰ ਕਾਰਗੁਜ਼ਾਰੀ ਦਿਖਾਈ, ਜੋ ਕਿ ਬਹੁਤ ਚੰਗੇ ਵਿਚਾਰਾਂ ਤੇ ਸੋਚ ਨਾਲ ਭਰਪੂਰ ਕਵਿਤਾ ਸੀ।

## ਅਜੀਬ ਵਿਸ਼ਵਾਸ

ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਅਫ਼ੀਮ ਕਾਮ ਕਰਨ ਦੇ ਸਮੇਂ ਨੂੰ ਵਧਾਉਂਦੀ ਹੈ। ਇਸ ਲਈ ਅਕਸਰ ਨੌਜਵਾਨ ਇਸ ਨੂੰ ਲੈਂਦੇ ਹਨ, ਜਿਹੜੇ ਕਿ ਇਸ ਦੇ ਲਗਾਤਾਰ ਸੇਵਨ ਦੇ ਆਦੀ ਹੋ ਜਾਂਦੇ ਹਨ। ਇਹ ਨਾੜੀਆਂ ਵਿਚ ਖ਼ੂਨ ਦੇ ਦੌਰੇ ਨੂੰ ਤੇਜ਼ ਕਰਨ ਲਈ ਵੀ ਵਰਤੀ ਜਾਂਦੀ ਹੈ। ਦ੍ਰਿੜ੍ਹ ਫ਼ੈਸਲੇ ਜਾ ਕੰਮਾਂ ਵਿਚ ਦਲੇਰੀ ਦੀ ਲੋੜ ਹੁੰਦੀ ਹੈ, ਉਥੇ ਵੀ ਇਹ ਸਹਾਇਕ ਸਿੱਧ ਹੁੰਦੀ ਹੈ। ਇਹ ਕਿਹਾ ਜਾਂਦਾ ਹੈ ਕਿ ਪਿਛਲੇ ਸਮੇਂ ਵਿਚ ਇਸਤਰੀਆਂ ਨੂੰ ਆਪਣੇ ਪਤੀ ਦੀ ਚਿਤਾ 'ਤੇ ਚੜ੍ਹਨ ਤੋਂ ਪਹਿਲਾਂ ਅਫ਼ੀਮ ਦੀ ਭਾਰੀ ਖ਼ੁਰਾਕ ਦਿੱਤੀ ਜਾਂਦੀ ਸੀ। ਇਹ ਵੀ ਪਤਾ ਲੱਗਦਾ ਹੈ ਕਿ ਰਾਜਪੂਤ ਲੜਾਈ ਦੇ ਮੈਦਾਨ ਵਿਚ ਜਾਣ ਤੋਂ ਪਹਿਲਾਂ ਇਸ ਦੀ ਵਰਤੋਂ ਕਰਦੇ ਸਨ। ਫ਼ਰਾਂਸੀ ਵਿਦਵਾਨ ਬੇਲੋਨ ਨੇ (1546) ਲਿਖਿਆ, 'ਤੁਰਕ ਅਫ਼ੀਮ ਦੀ ਵਰਤੋਂ ਇਸ ਲਈ ਕਰਦੇ ਸਨ, ਕਿਉਂਕਿ ਉਹ ਸੋਚਦੇ ਸਨ ਕਿ ਉਹ ਇਸ ਤਰ੍ਹਾਂ ਲੜਾਈ ਦੇ ਖ਼ਤਰਿਆਂ ਤੋਂ ਬੇ-ਖ਼ੌਫ਼ ਅਤੇ ਹੌਸਲੇ ਵਾਲੇ ਮਹਿਸੂਸ ਕਰਦੇ ਹਨ। ਲੜਾਈ ਦੇ ਸਮੇਂ ਅਫ਼ੀਮ ਦੀ ਕਾਫ਼ੀ ਜ਼ਿਆਦਾ ਖ਼ਰੀਦ ਕੀਤੀ ਜਾਂਦੀ ਸੀ ਤੇ ਫ਼ਿਰ ਵੀ ਮੁਸ਼ਕਲ ਨਾਲ ਪੂਰੀ ਹੁੰਦੀ ਸੀ।



# 3

## ਅਫ਼ੀਮ : ਨਸ਼ੀਲੀਆਂ ਦਵਾਈਆਂ ਦਾ ਬਾਦਸ਼ਾਹ

ਅਫ਼ੀਮ ਦੀ ਚਈ ਤਰ੍ਹਾਂ ਪ੍ਰਪਤ ਹੁੰਦੀ ਹੈ। ਪਿਛਲੀ ਸਦੀ ਤੱਕ ਬਹੁਤ ਸਾਰੇ ਲੋਕ ਸਾਧਾਰਣ ਰੂਪ ਵਿਚ ਅਫ਼ੀਮ ਖਾਂਦੇ ਸਨ। ਸਰਟਰਨਰ ਦੁਆਰਾ ਇਸ ਦੇ ਸਕ੍ਰਿਆ ਤੱਤ ਮਾਰਫੀਨ ਦੀ ਖੋਜ ਨਾਲ ਇਕ ਤਰ੍ਹਾਂ ਨਾਲ ਕੱਚੀ ਅਫ਼ੀਮ ਦੀ ਥਾਂ ਤੇਜ਼ ਤੱਤਾਂ ਨੂੰ ਵਰਤਣ ਦਾ ਰਸਤਾ ਖੁਲ੍ਹ ਗਿਆ। ਅਫ਼ੀਮ ਦੇ ਹੋਰ ਖਾਰਾਂ ਦੀ ਬਾਅਦ ਵਿਚ ਖੋਜ ਕੀਤੀ ਗਈ। 1817 ਵਿਚ ਪ੍ਰੀਅਰ ਜੀਨ ਰੋਬੀਕਟ (1780-1840) ਇਕ ਫ਼ਰਾਂਸੀਸੀ ਰਸਾਇਣ ਵਿਗਿਆਨੀ ਨੇ ਨਾਸਕੇਪੀਨ ਨੂੰ ਅਫ਼ੀਮ ਤੋਂ ਵੱਖ ਕੀਤਾ ਅਤੇ 1832 ਵਿਚ ਉਸ ਨੇ ਇਕ ਹੋਰ ਖਾਰ ਕੋਡੀਨ ਨੂੰ ਲੱਭਿਆ।

1835 ਵਿਚ ਇਕ ਹੋਰ ਫ਼ਰਾਂਸੀਸੀ ਰਸਾਇਣ ਵਿਗਿਆਨੀ ਪੀਅਰ ਜੋਜ਼ਫ਼ ਪੇਲਟਾਇਰ (1788-1842) ਨੇ ਅਫ਼ੀਮ ਤੋਂ ਥੇਬੀਨ ਨੂੰ ਵੱਖ ਕੀਤਾ। ਅਸਲ ਵਿਚ ਮਾਰਫੀਨ ਦੀ ਅਫ਼ੀਮ ਦੇ ਸਰਗਰਮ ਤੱਤ ਵਜੋਂ ਖੋਜ ਤੋਂ ਬਾਅਦ ਖਾਰਾਂ ਦੀ ਖੋਜ ਵਿਚ ਕਈ ਰਸਾਇਣ ਵਿਗਿਆਨੀਆਂ ਵਿਚ ਦਿਲਚਸਪੀ ਪੈਦਾ ਹੋ ਗਈ ਅਤੇ ਹਰ ਕੋਈ ਆਪਣੇ ਆਪਣੇ ਸਾਲਟ ਦੀ ਕੀਮਤ ਕਈ ਭਿੰਨ ਭਿੰਨ ਪੌਦਿਆਂ ਤੋਂ ਖਾਰਾਂ ਕੱਢਣ ਲੱਗ ਪਿਆ। ਇਹ ਜਿਗਿਆਸਾ ਕਰ ਕੇ ਹੀ ਨਹੀਂ ਸੀ, ਖਾਰਾਂ ਬਹੁਤ ਕੀਮਤੀ ਦਵਾਈਆਂ ਸਨ ਅਤੇ ਪੌਦਿਆਂ ਨੂੰ ਦੇਣ ਨਾਲੋਂ ਖਾਰਾਂ ਨੂੰ ਦੇਣਾ ਆਪਣੇ ਆਪ ਵਿਚ ਬਹੁਤ ਪ੍ਰਭਾਵਸ਼ਾਲੀ ਸੀ। ਪੇਲਟਾਇਰ ਇਕ ਹੋਰ ਫ਼ਰਾਸੀਸੀ, ਜੋਜ਼ਫ ਕੈਵੇਨਟੂ (1795-1878) ਅਤੇ 1818 ਤੇ 1820 ਦਰਮਿਆਨ ਦੋਹਾਂ ਨੇ ਕਈ ਪੌਦਿਆਂ ਤੋਂ ਕਈ ਖਾਰਾਂ ਨੂੰ ਕੱਢਿਆ। ਉਨ੍ਹਾਂ ਵਿਚ ਨਿੰਮ ਤੋਂ ਕੋਨੀਨ, ਨਕਸ ਵੋਕਮਾ ਤੋਂ ਸਟਚਿਨ ਅਤੇ ਕਾਫ਼ੀ ਤੋਂ ਕੈਫੀਨ। 1848 ਵਿਚ ਜਾਰਜ ਮਰਕ (1815-1888) ਇਕ ਜਰਮਨ ਰਸਾਇਣ ਵਿਗਿਆਨੀ ਨੇ ਕੱਚੀ ਅਫ਼ੀਮ ਤੋਂ ਪੈਪਵਰੀਨ ਨੂੰ ਵੱਖ ਕੀਤਾ।

ਇਕ ਮਹੱਤਵਪੂਰਣ ਲੱਭਤ 1853 ਦੇ ਲਗਭਗ ਆਈ ਜਦੋਂ ਫ਼ਰਾਂਸੀਸੀ ਭੌਤਿਕ ਵਿਗਿਆਨੀ ਚਰਲਸ ਗੈਬਰੀਨ ਪਰਵਾਜ (1791-1853) ਨੇ ਪਹਿਲੀ ਧਾਤ ਦੀ ਸਰਿੰਜ ਈਜਾਦ ਕੀਤੀ, ਜਿਸ ਦੀ ਸੂਈ ਵਿਚੋਂ ਖੋਖਲੀ ਸੀ। ਹਾਈਪੋਡਰਮਕ ਸਰਿੰਜ ਵਜੋਂ ਜਾਣੀ ਜਾਂਦੀ ਇਸ ਸਰਿੰਜ ਨੇ ਡਾਕਟਰਾਂ ਨੂੰ (ਅਤੇ ਨਸ਼ਈਆਂ ਨੂੰ ਵੀ) ਮਾਰਫੀਨ ਸਿਧੇ ਰੂਪ ਵਿਚ ਚਮੜੀ ਦੇ ਹੇਠਾਂ ਖ਼ੂਨੀ ਨਾੜੀਆਂ ਵਿਚ ਦੇਣ ਦੇ ਯੋਗ ਕਰ ਦਿੱਤਾ।

ਇਸ ਤਰ੍ਹਾਂ ਅਫ਼ੀਮ ਖਾਣ ਨਾਲੋਂ ਤੇਜ਼ ਅਤੇ ਵਧੀਆ ਅਸਰ ਪੈਦਾ ਹੋਇਆ। ਭਾਵੇਂ 1656 ਵਿਚ ਅੰਗਰੇਜ਼ ਵਿਗਿਆਨੀ ਸਰ ਕ੍ਰਿਸਟੋਫਰ ਵਾਰੇਨ (1632-1723) ਇਕ ਨਾਲੀ ਦੀ ਮਦਦ ਨਾਲ ਜਿਸ ਦੇ ਇਕ ਸਿਰੇ 'ਤੇ ਪਸ਼ੂਆਂ ਦਾ ਬਲੈਡਰ ਲੱਗਾ ਹੋਇਆ



ਚਿੱਤਰ 13 : ਫ਼ਰਾਸੀਸੀ ਭੌਤਿਕ ਵਿਗਿਆਨੀ ਪਰਵਾਜ਼ ਨੇ ਪਹਿਲੀ ਕੰਮ-ਚਲਾਊ ਧਾਤ ਦੀ ਸਰਿੰਜ ਬਣਾਈ।

ਸੀ, ਰਾਹੀਂ ਸਿੱਧੀ ਦਵਾਈ ਸਰੀਰ ਵਿੱਚ ਦਾਖ਼ਲ ਕਰਨ ਵਿਚ ਸਫਲ ਹੋ ਗਿਆ। ਪਰ ਇਹ ਤਰੀਕਾ ਬਹੁਤਾ ਪ੍ਰਸਿੱਧ ਨਾ ਹੋਇਆ। ਸਕਾਟਲੈਂਡ ਦੇ ਇਕ ਭੌਤਿਕ ਵਿਗਿਆਨੀ ਐਲਗਜੈਂਡਰ ਵੁੱਡ (1817-1884) ਪਹਿਲਾ ਵਿਅਕਤੀ ਸੀ, ਜਿਸ ਨੇ ਮਾਰਫੀਨ ਨੂੰ ਚਮੜੀ ਹੇਠਾਂ ਨਵੀਂ ਵਿਕਸਿਤ ਕੀਤੀ ਹਾਈ—ਪੋਡਰਮਕ ਸਰਿੰਜ ਦੁਆਰਾ ਲਗਾਇਆ, ਜੋ ਕਿ ਉਸੇ ਸਾਲ ਈਜਾਦ ਕੀਤੀ ਗਈ। (ਉਸ ਦੀ ਪਤਨੀ ਅਜਿਹੇ ਟੀਕੇ ਦੀ ਪਹਿਲੀ ਆਦੀ ਬਣੀ)। ਉਸ ਦੀਆਂ ਖੋਜਾਂ 1855 ਵਿਚ ਪ੍ਰਕਾਸ਼ਿਤ ਕੀਤੀਆਂ ਗਈਆਂ ਸਨ ਅਤੇ ਦਵਾਈਆਂ ਦੀ ਸਾਰੀ ਦੁਨੀਆ ਇਨ੍ਹਾਂ ਤੋਂ ਜਾਣੂ ਹੋਈ। ਇਸ ਤੋਂ ਬਾਅਦ ਛੇਤੀ ਹੀ ਅਮਰੀਕਨ ਗ੍ਰਹਿ ਯੁੱਧ (1861) ਵਿਚ ਸੈਨਿਕਾਂ ਵਿਚ ਵੱਡੀ ਪੱਧਰ 'ਤੇ ਦਿੱਤੀ ਗਈ, ਨਾ ਸਿਰਫ਼ ਉਨ੍ਹਾਂ ਜ਼ਖ਼ਮੀਆਂ ਨੂੰ ਦਰਦ ਤੋਂ ਰਾਹਤ ਦੇਣ ਲਈ, ਜੋ ਲੜਾਈ ਵਿਚ ਜ਼ਖ਼ਮੀ ਹੋਏ, ਸਗੋਂ ਉਨ੍ਹਾਂ ਨੂੰ ਵੀ ਜੋ ਮਰੋੜਾਂ ਤੋਂ ਪੀੜਤ ਸਨ। ਨਤੀਜੇ ਵਜੋਂ ਬਹੁਤ ਸਾਰੇ ਗ੍ਰਹਿ ਯੁੱਧ ਅਨੁਭਵੀ ਜਦੋਂ ਸਿਵਲ ਜ਼ਿੰਦਗੀ ਵਿਚ ਆਏ, ਤਾਂ ਨਸ਼ੇ ਦੇ ਆਦੀ ਹੋ ਗਏ। ਇਸ ਹਾਲਤ ਨੂੰ ਆਮ ਬੋਲੀ



ਚਿੱਤਰ 14 : ਅੰਗਰੇਜ਼ ਵਿਗਿਆਨੀ ਸਰ ਕ੍ਰਿਸਟੋਫਰ ਵਾਰੇਨ, ਪਹਿਲਾ ਵਿਅਕਤੀ ਸੀ, ਜਿਸ ਨੇ ਸਰਿੰਜ ਵਰਗੀ ਪੁਰਾਣੀ ਜੁਗਤ ਵਰਤੀ।

ਵਿਚ ਫੌਜੀ ਬਿਮਾਰੀ ਜਾਂ ਸੈਨਿਕ ਬਿਮਾਰੀ ਕਿਹਾ ਜਾਣ ਲੱਗਾ।

## ਹੈਰੋਇਨ : ਵੀਹਵੀਂ ਸਦੀ ਦਾ ਸਰਾਪ

ਇਸ ਸਮੇਂ ਤਕ ਦੋ ਤੱਥ ਸਪੱਸ਼ਟ ਤੌਰ 'ਤੇ ਸਾਹਮਣੇ ਆ ਚੁੱਕੇ ਹਨ : ਮਾਰਫੀਨ ਬਿਨਾਂ ਸ਼ੱਕ ਇਕ ਸ਼ਕਤੀਸ਼ਾਲੀ ਦਰਦ ਨਿਵਾਰਕ ਅਤੇ ਇਹ ਇਕ ਨਸ਼ਈ ਦਵਾਈ ਹੈ। ਇਸ ਤਰ੍ਹਾਂ ਜਦੋਂ ਕਦੀ ਲੰਮੇ ਸਮੇਂ ਲਈ ਮਾਰਫੀਨ ਦਰਦ ਨਿਵਾਰਕ ਵਜੋਂ ਵਰਤੀ ਗਈ, ਜਿਵੇਂ ਇਕ ਮਹੀਨਾ, ਤਾਂ ਮਰੀਜ਼ ਇਸ ਦਾ ਆਦੀ ਬਣ ਜਾਂਦਾ ਰਿਹਾ। ਇਸ ਦੀ ਆਦਤ ਨੂੰ ਇਕ ਜ਼ਰੂਰੀ ਬੁਰਾਈ ਕਿਹਾ ਜਾ ਸਕਦਾ ਹੈ। ਵਿਗਿਆਨਕਾਂ ਨੇ ਮਾਰਫੀਨ ਦੇ ਕਣਾਂ ਨੂੰ ਸੁਧਾਰਨ ਲਈ ਕੋਸ਼ਿਸ਼ਾਂ ਕੀਤੀਆਂ ਹਨ। ਉਨ੍ਹਾਂ ਦਾ ਤਰਕ ਕਾਫ਼ੀ ਸੰਭਵ ਹੈ ਕਿ ਇਸ ਦੇ ਕਣ ਦਾ ਇਕ ਹਿੱਸਾ ਦਰਦ ਨੂੰ ਘਟ ਕਰਨ ਲਈ ਜ਼ਿੰਮੇਵਾਰ ਹੈ ਅਤੇ ਕੋਈ ਦੂਸਰਾ ਇਸ ਦੀ ਆਦਤ ਪੈਦਾ ਕਰਦਾ ਹੈ। ਕੀ ਉਹ ਉਸ ਨਸ਼ੇ ਦੀ ਆਦਤ ਲਈ ਜ਼ਿੰਮੇਵਾਰ ਕਿਸੇ ਨੂੰ ਹਟਾਉਣ, ਸੁਧਾਰਨ ਜਾਂ ਬਦਲਣ ਵਿਚ ਸਫ਼ਲ ਹੋਏ ? 1898 ਈਸਵੀ ਵਿਚ ਇਸ ਕੋਸ਼ਿਸ਼ ਵਿਚ ਜਰਮਨ ਰਾਸਾਇਣ ਵਿਗਿਆਨੀ ਹੀਨਰਿਚ ਡਰੇਸਰ ਨੇ ਇਕ ਬਹੁਤ ਹੀ ਕੀਮਤੀ ਅਤੇ ਅਸਾਨੀ ਨਾਲ ਪ੍ਰਾਪਤ ਰਸਾਇਣ Diacetyl morphine ਨਾਲ ਮਿਲਾਇਆ। ਇਹ ਦਵਾਈ ਸੇਵਨ ਕਰਤਾ ਵਿਚ ਪ੍ਰਤਿਸ਼ਠਾ ਦੀ ਭਾਵਨਾ ਪੈਦਾ ਕਰਦੀ ਅਤੇ ਸੇਵਨ ਕਰਤਾ ਆਪਣੇ ਆਪ ਨੂੰ ਹੀਰੋ ਜਾਂ ਹੀਰੋਇਨ ਸਮਝਦਾ। ਇਸ ਲਈ ਉਹ ਇਸ ਨੂੰ ਹੈਰੋਇਨ ਕਹਿੰਦਾ। ਬਹੁਤੇ ਨਸ਼ਈ ਲੋਕ ਅੱਜ-ਕੱਲ੍ਹ, ਹੈਰੋਇਨ ਲੈਂਦੇ ਹਨ।

ਪਰ ਉਸ ਸਮੇਂ ਹੈਰੋਇਨ ਸਿਹਤ ਦੀਆਂ ਸਮੱਸਿਆਵਾਂ ਲਈ ਵੱਡੀ ਪੱਧਰ 'ਤੇ ਇਕ ਦਵਾਈ ਸੀ। ਉਸ ਦੇ ਸਮੇਂ ਦੇ ਅਗਾਂਹ ਵਧੂ ਵਿਗਿਆਨੀ ਡਰੇਸਰ ਨਾਲ ਸਹਿਮਤ ਸਨ ਕਿ ਹੈਰੋਇਨ ਸ਼ਕਤੀਸ਼ਾਲੀ, ਨਸ਼ੇ ਤੋਂ ਰਹਿਤ ਦਰਦ ਨਿਵਾਰਕ ਹੈ। ਕਈਆਂ ਨੇ ਹੈਰੋਇਨ ਨੂੰ ਮਾਰਫੀਨ ਦੇ ਆਦੀਆਂ ਲਈ ਦਵਾਈ ਵਜੋਂ ਵੀ ਵਰਤਿਆ। ਪਰ ਹੈਰੋਇਨ ਤੋਂ ਨਿਰਾਸ਼ਾ ਹੀ ਮਿਲੀ। ਜਿਥੋਂ ਤੱਕ ਇਸ ਵਿਚ ਨਸ਼ੇ ਦਾ ਸਵਾਲ ਹੈ, ਇਹ ਮਾਰਫੀਨ ਨਾਲੋਂ ਵੱਧ ਖ਼ਤਰਨਾਕ ਦਵਾਈ ਹੈ। ਇਸ ਨਾਲ ਨਸ਼ੇ ਦੀ ਆਦਤ ਬਹੁਤ ਵੱਧ ਜਾਂਦੀ ਹੈ। ਨਸ਼ਈ ਨੂੰ ਜਿੰਨੀ ਦੇਰ ਹੈਰੋਇਨ ਨਹੀਂ ਮਿਲਦੀ, ਉਹ ਨਿਢਾਲ ਰਹਿੰਦਾ ਹੈ। ਪਰ ਇਕ ਵਾਰ ਜਦੋਂ ਹੈਰੋਇਨ ਉਸ ਦੀਆਂ ਨਾੜੀਆਂ ਵਿਚ ਦਾਖ਼ਲ ਹੁੰਦੀ ਹੈ, ਤਾਂ ਉਹ ਕੰਮ ਲਈ ਸਰਗਰਮ ਹੁੰਦਾ ਹੈ। ਇੰਜ ਜਾਪਦਾ ਹੈ, ਜਿਵੇਂ ਮੁਰਦੇ ਵਿਚ ਜਾਨ ਆ ਗਈ ਹੋਵੇ। ਕੁਝ ਨਸ਼ਈ ਇਸ ਦਾ ਕਾਮ ਉਤੇਜਨਾ ਦੀ ਭਾਵਨਾ ਨਾਲ ਮੁਕਾਬਲਾ ਕਰਦੇ ਹਨ। ਇਹ ਬਹੁਤ ਜ਼ਰੂਰੀ ਨੋਟ ਕਰਨ ਵਾਲੀ ਗੱਲ ਹੈ ਕਿ ਹੈਰੋਇਨ 'ਤਾਕਤ ਪੈਦਾ' ਕਰਨ ਵਾਲੀ ਦਵਾਈ ਨਹੀਂ ਹੈ। ਇਕ ਆਮ ਸਿਹਤਮੰਦ ਵਿਅਕਤੀ ਹੈਰੋਇਨ ਦਾ ਟੀਕਾ ਲੈਣ ਤੋਂ ਪਿਛੋਂ ਬਹੁਤ ਚੰਗੀ ਤਰ੍ਹਾਂ ਕੰਮ ਨਹੀਂ ਕਰ ਸਕਦਾ। ਇਕ ਨਸ਼ਈ ਹੈਰੋਇਨ ਦੇ ਟੀਕੇ ਲਾਉਣ ਪਿਛੋਂ ਚੰਗੀ ਕਾਰਗੁਜ਼ਾਰੀ ਦਿਖਾ ਸਕਦਾ ਹੈ, ਕਿਉਂਕਿ ਉਸ ਦੀ ਕੰਮ ਕਰਨ ਦੀ ਸਮਰਥਾ ਪਹਿਲਾਂ ਹੀ ਬੁਰੀ ਤਰ੍ਹਾਂ ਨਸ਼ੇ ਨਾਲ ਸਮਝੌਤਾ ਕਰ ਚੁੱਕੀ ਹੈ। ਇੰਜ ਇਕ ਨਸ਼ਈ, ਜਿਸ ਨੇ ਟੀਕਾ ਲਿਆ ਹੋਵੇ, ਦੀ ਕੰਮ ਕਰਨ ਦੀ ਸਮਰਥਾ ਇਕ ਆਮ ਵਿਅਕਤੀ ਨਾਲੋਂ ਕਿਤੇ ਘੱਟ ਹੁੰਦੀ ਹੈ।

## ਅਫ਼ੀਮ ਦੀ ਸਿਗਰਟ ਨੋਸ਼ੀ

ਹਾਈਪੋਡਰਮਿਕ ਨੀਡਲ (ਹੁਣ ਬਹੁਤ ਦੂਰ ਦੀਆਂ ਥਾਂਵਾਂ 'ਤੇ) ਦੀ ਖੋਜ ਤੋਂ ਪਹਿਲਾਂ ਅਫ਼ੀਮ ਦੀ ਸਿਗਰਟ ਨੋਸ਼ੀ ਕੀਤੀ ਜਾਂਦੀ ਸੀ। ਅਫ਼ੀਮ ਦੀ ਸਿਗਰਟ ਨੋਸ਼ੀ ਨੂੰ ਚੰਡੂ ਜਾਂ ਮੱਡਕ ਕਿਹਾ ਜਾਂਦਾ ਸੀ ਅਤੇ ਇਹ ਸਾਰੇ ਪਿੰਡਾਂ ਵਿਚ ਇਕ ਵਿਸ਼ੇਸ਼ ਢੰਗ ਨਾਲ ਤਿਆਰ ਕੀਤੀ ਜਾਂਦੀ ਸੀ। ਕੱਚੀ ਅਫ਼ੀਮ ਨੂੰ ਇਕ ਥਾਂ ਭਾਂਡੇ ਵਿਚ ਰੱਖਿਆ ਜਾਂਦਾ ਸੀ ਅਤੇ ਇਸ ਨੂੰ ਢੱਕਣ ਲਈ ਕਾਫ਼ੀ ਪਾਣੀ ਪਾਇਆ ਜਾਂਦਾ ਸੀ। ਇਸ ਨੂੰ ਉਬਾਲਿਆ ਜਾਂਦਾ ਸੀ, ਜਦੋਂ ਤੱਕ ਕਿ ਕੱਚੀ ਅਫ਼ੀਮ ਇਸ ਵਿਚ ਘੁੱਲ ਨਹੀਂ ਜਾਂਦੀ। ਇਸ ਘੋਲ ਨੂੰ ਇਕ ਬਰੀਕ ਜਾਲੀ ਵਿਚੋਂ ਪੁਣ ਕੇ ਦੂਜੇ ਬਰਤਨ ਵਿਚ ਪਾ ਲਿਆ ਜਾਂਦਾ ਸੀ। ਇਸ ਤਰ੍ਹਾਂ ਅਸ਼ੁਧੀਆਂ ਨੂੰ ਵੱਖ ਕਰ ਲਿਆ ਜਾਂਦਾ। ਕੁਝ ਵੀ ਬੇਕਾਰ ਨਹੀਂ ਜਾਂਦਾ। ਸ਼ੁੱਧ ਪਦਾਰਥ ਨੂੰ ਮੁੜ ਰਹਿੰਦੀ ਅਫ਼ੀਮ ਕੱਢਣ ਲਈ ਘੋਲ ਵਿਚ ਪਾ ਦਿੱਤਾ ਜਾਂਦਾ। ਇਸ ਤਰ੍ਹਾਂ ਮੁੜ ਛਾਂਟ ਕੇ ਸ਼ੁੱਧ ਘੋਲ ਵਿਚ ਪਾ ਦਿੱਤਾ ਜਾਂਦਾ ਹੈ। ਜਦੋਂ ਅਮਲੀ ਤੌਰ 'ਤੇ ਸਾਰੀ ਕੱਚੀ ਅਫ਼ੀਮ ਅਸ਼ੁੱਧੀਆਂ ਤੋਂ ਵੱਖ ਕਰ ਲਈ ਜਾਂਦੀ ਹੈ, ਤਾਂ ਘੋਲ ਨੂੰ ਹਲਕੀ ਅੱਗ 'ਤੇ ਉਬਾਲਿਆ ਜਾਂਦਾ ਹੈ। ਪਾਣੀ ਦੇ ਉਡਣ ਪਿਛੋਂ ਇਕ ਮੋਟੀ ਕਾਲੀ ਪੇਸਟ ਬਚ ਜਾਂਦੀ ਹੈ। ਇਸ ਨੂੰ ਤਿਆਰ ਅਫ਼ੀਮ 'ਸਿਗਰਟ ਨੋਸ਼ੀ ਲਈ ਅਫ਼ੀਮ' ਪਕਾਈ ਹੋਈ ਅਫ਼ੀਮ, ਚੰਡੂ ਜਾਂ ਮੱਡਕ ਕਿਹਾ ਜਾਂਦਾ ਹੈ। ਲਗਭਗ 100 ਗ੍ਰਾਮ ਕੱਚੀ ਅਫ਼ੀਮ, 75 ਗ੍ਰਾਮ ਤਿਆਰ ਅਫ਼ੀਮ ਪੈਦਾ ਕਰਦੀ ਹੈ।

## ਪਰੰਪਰਿਕ ਰਿਵਾਜ

ਚੰਡੂ ਵਿਸ਼ੇਸ਼ ਲੱਕੜੀ ਦੇ ਪਾਈਪ ਨਾਲ ਪੀਤੀ ਜਾਂਦੀ ਹੈ। ਪਾਈਪ 'ਤੇ ਇਕ ਪਿਆਲੀ



ਚਿੱਤਰ 15 : ਵਿਸ਼ੇਸ਼ ਲੱਕੜੀ ਦਾ ਬਣਿਆ ਪਾਈਪ, ਜਿਸ ਨਾਲ ਅਫ਼ੀਮ ਪੀਤੀ ਜਾਂਦੀ ਹੈ।

ਲੱਗੀ ਹੁੰਦੀ ਹੈ, ਜਿਸ ਵਿਚ ਅਫ਼ੀਮ ਧੁਖਾਈ ਜਾਂਦੀ ਹੈ, ਜੋ ਧੂੰਆਂ ਛੱਡਦੀ ਹੈ ਅਤੇ ਉਸ ਨੂੰ ਸੂਟਾ ਮਾਰ ਕੇ ਅੰਦਰ ਖਿੱਚਿਆ ਜਾਂਦਾ ਹੈ। ਆਰੰਭ ਕਸ਼ ਨਸ਼ੇ ਦਾ ਅਨੁਭਵ ਕਰਵਾਉਂਦੇ ਹਨ। ਚੀਨ ਅਤੇ ਦੁਨੀਆ ਦੇ ਹੋਰ ਬਹੁਤ ਸਾਰੇ ਹਿੱਸਿਆਂ ਵਿਚ ਅਫ਼ੀਮ ਪੀਣ ਵਾਸਤੇ ਅਜਿਹੇ ਸਥਾਨ ਮਿਲਦੇ ਹਨ, ਜਿਥੇ ਸਮੂਹਿਕ ਰੂਪ ਵਿਚ ਲੋਕ ਅਫ਼ੀਮ ਦਾ ਸੇਵਨ ਕਰਦੇ ਹਨ। ਇਹ ਸਥਾਨ ਆਧੁਨਿਕ ਬਾਰ ਵਾਂਗ ਹੁੰਦੇ ਹਨ, ਪਰ ਫ਼ਰਕ ਸਿਰਫ਼ ਏਨਾ ਹੁੰਦਾ ਹੈ ਕਿ ਇਥੇ ਅਲਕੋਹਲ ਨਹੀਂ ਪੇਸ਼ ਕੀਤੀ ਜਾਂਦੀ ਹੈ। ਸਿਰਫ਼ ਅਫ਼ੀਮ ਹੀ ਪੇਸ਼ ਕੀਤੀ ਜਾਂਦੀ ਹੈ। ਭਾਵੇਂ ਆਧੁਨਿਕ ਯੁੱਗ ਵਿਚ, ਹਾਈਪਡੋਰਮਿਕ ਸੂਈਆਂ ਅਤੇ ਹੈਰੋਇਨ ਨੇ ਪਾਈਪ ਦੀ ਥਾਂ ਲੈ ਲਈ ਹੈ। ਅਫ਼ੀਮ ਨੂੰ ਪੀਣ ਵਾਲੇ ਸੂਈ ਨਾਲ ਨਸ਼ਾ ਲੈਣ ਦੀ ਮਾੜੀ ਆਦਤ ਨੂੰ ਮੁਕਾਬਲਤਨ ਚੰਗਾ ਸਮਝਦੇ ਹਨ। ਪਾਈਪ ਰਾਹੀਂ ਪਰੰਪਰਿਕ ਤਰੀਕੇ ਨਾਲ ਸਮੂਹਿਕ ਰੂਪ ਵਿਚ ਅਫ਼ੀਮ ਦਾ ਸੇਵਨ ਭਾਵੇਂ ਪੁਰਾਣਾ ਹੋ ਰਿਹਾ ਹੈ, ਪਰ ਅਜਿਹੇ ਢੰਗ ਰਸਮੀ ਤੌਰ 'ਤੇ ਅਜੇ ਵੀ ਚਾਲੂ ਹਨ। ਅਜੇ ਵੀ ਕਈ ਥਾਵਾਂ 'ਤੇ ਪਤਾ ਹੈ ਕਿ ਪਾਈਪ ਦੀ ਮਦਦ ਨਾਲ ਕਿਵੇਂ ਅਫ਼ੀਮ ਦਾ ਸੇਵਨ ਕਰਨਾ ਹੈ।

ਅਜਿਹੇ ਰਿਵਾਜ ਦੁਨੀਆ ਵਿਚ ਸਭ ਤੋਂ ਵੱਧ ਚੰਗੀ ਤਰ੍ਹਾਂ ਚੀਨ ਵਿਚ ਅਜੇ ਵੀ ਬੜੀ ਸਖ਼ਤੀ ਨਾਲ ਚਲਾਏ ਜਾ ਰਹੇ ਹਨ। ਪੀਣ ਵਾਲੇ (smoker) ਜ਼ਮੀਨ 'ਤੇ ਲੇਟ ਜਾਂਦੇ ਹਨ। ਚੱਟਾਈ ਦੀ ਕੋਈ ਲੋੜ ਮਹਿਸੂਸ ਨਹੀਂ ਕਰਦੇ, ਜਦੋਂ ਉਹ ਪਾਈਪ ਇਕ ਤੋਂ ਬਾਅਦ ਦੂਜੇ ਕੋਲ ਤੋਰਦੇ ਹਨ। ਪਰ ਸਹੀ ਪੁਜ਼ੀਸ਼ਨ ਹੈ ਇਕ ਵਿਅਕਤੀ ਦਾ ਸਿਰ ਅਗਲੇ ਵਿਅਕਤੀ ਦੇ ਪੇਟ 'ਤੇ ਰੱਖਣਾ। ਹਰੇਕ ਗੋਲੀ 30 ਸੈਕੰਡ ਤੋਂ ਤਿੰਨ ਮਿੰਟ ਤੱਕ ਚਲਦੀ ਹੈ ਅਤੇ ਇਸ ਤਰ੍ਹਾਂ ਸਿਗਰਟ-ਨੋਸ਼ ਨੂੰ ਸੰਤੁਸ਼ਟੀ ਮਿਲਦੀ ਹੈ। ਛੇ ਤੋਂ ਦਸ ਗੋਲੀਆਂ ਜ਼ਰੂਰੀ ਤਿਆਰ ਕੀਤੀਆਂ ਜਾਂਦੀਆਂ ਹਨ ਤੇ ਵਰਤੀਆਂ ਜਾਂਦੀਆਂ ਹਨ। ਇਕੱਠੇ ਹੋਣ ਸਮੇਂ ਗੱਲਾਂਬਾਤਾਂ ਕਾਫ਼ੀ ਹੁੰਦੀਆਂ ਹਨ। ਅਸਲ ਤੇ ਸੁਪਨਿਆਂ ਦੀਆਂ ਗੱਲਾਂ ਹੁੰਦੀਆਂ ਹਨ। ਮਨਘੜਤ ਕਹਾਣੀਆਂ, ਆਮ ਸੁਣਾਈਆਂ ਜਾਂਦੀਆਂ ਹਨ ਅਤੇ ਜੋ ਲੋਕ ਆਮ ਤੌਰ 'ਤੇ ਚੁੱਪ ਰਹਿੰਦੇ ਹਨ, ਉਹ ਵੀ ਬਹੁਤ ਗੱਲਾਂ ਕਰਦੇ ਹਨ। ਅਫ਼ੀਮ ਦੇ ਬਲਣ ਨਾਲ ਪਿਆਲੀ ਵਿਚ ਧੂੰਆਂ ਇਕੱਠਾ ਹੁੰਦਾ ਹੈ ਅਤੇ ਪਾਈਪ ਦੀ ਡੰਡੀ ਅਤੇ 'ਡੰਡੀ ਰੰਗ' ਇਕ ਕਪੜੇ ਦਾ ਟੁਕੜਾ', ਜੋ ਪਿਆਲੇ ਨੂੰ ਤਰੀਕੇ ਨਾਲ ਪਕੜਦਾ ਹੈ ਕਿ ਅਸਾਨੀ ਨਾਲ ਪ੍ਰਯੋਗ ਹੋ ਸਕੇ।



ਚਿੱਤਰ 16 : ਅਫ਼ੀਮ ਪੀਣ ਦਾ ਠੇਠ ਚੀਨੀ ਤਰੀਕਾ।

ਬਾਕੀ ਬੱਚਿਆ ਪਦਾਰਥ ਜਿਸ ਨੂੰ ਯੇਨ ਸੀ ਜਾਂ ਅਫ਼ੀਮ ਡਰੌਸ ਕਿਹਾ ਜਾਂਦਾ ਹੈ, ਨੂੰ ਖਾਰੇ ਤੱਤਾਂ ਵਾਂਗ ਰੱਖ ਲਿਆ ਜਾਂਦਾ ਹੈ। ਇਸ ਤਰ੍ਹਾਂ ਪੀਣ (smoking) ਤੋਂ ਬਾਅਦ ਪਿਆਲੀ ਵਿਚ ਬਚੇ ਪਦਾਰਥ ਨੂੰ ਖੁਰਚ ਲਿਆ ਜਾਂਦਾ ਹੈ ਅਤੇ ਉਸ ਨੂੰ ਭਵਿੱਖ ਵਿਚ ਵਰਤਣ ਲਈ ਰੱਖ ਲਿਆ ਜਾਂਦਾ ਹੈ। ਆਮ ਤੌਰ 'ਤੇ ਉਸ ਸਮੇਂ ਲਈ ਜਦੋਂ ਲਗਾਤਾਰ ਪੂਰਤੀ ਵਿਚ ਕਮੀ ਆ ਜਾਏ। ਅਫ਼ੀਮ ਡਰੋਸ ਨੂੰ ਨਾ ਵਰਤੀ ਗਈ ਅਫ਼ੀਮ ਵਿਚ ਮਿਲਾਇਆ ਜਾ ਸਕਦਾ ਹੈ ਜਾਂ ਸ਼ਰਾਬ ਵਿਚ ਘੋਲ ਲਿਆ ਜਾਂਦਾ ਹੈ ਜਾਂ ਹੋਰ ਅਲਕੋਹਲ ਦੇ ਬਣੇ ਨਸ਼ੇ ਵਿਚ ਘੋਲ ਦੀ ਸ਼ਕਲ ਵਿਚ ਇਸ ਨੂੰ ਪੀਤਾ ਜਾ ਸਕਦਾ ਹੈ ਜਾਂ ਸਰੀਰ ਵਿਚ ਟੀਕੇ ਰਾਹੀਂ ਦਾਖ਼ਲ ਕੀਤਾ ਜਾ ਸਕਦਾ ਹੈ। ਇਸ ਘੋਲ ਨੂੰ ਯੇਨ ਸੀ ਸੁਏ ਵੀ ਕਿਹਾ ਜਾਂਦਾ ਹੈ, ਭਾਵੇਂ ਇਹ ਪੱਕੀ ਹੋਈ ਅਫ਼ੀਮ ਦਾ ਸਾਧਾਰਣ ਬਦਲ ਹੈ, ਪਰ ਜਦੋਂ ਅਫ਼ੀਮ ਨਹੀਂ ਮਿਲਦੀ, ਤਾਂ ਇਸ ਨਾਲ ਕੰਮ ਚਲਾਇਆ ਜਾ ਸਕਦਾ ਹੈ।

## ਅਫ਼ੀਮ ਦੇ ਸੇਵਨ ਨੂੰ ਰੋਕਣਾ

ਸਾਡੇ ਦੇਸ਼ ਵਿਚ ਅਫ਼ੀਮ ਦੀ ਵਰਤੋਂ ਦੀ ਬਹੁਤ ਖ਼ਤਰਨਾਕ ਹੱਦ ਹੈ, ਕਿ ਬੰਗਾਲ ਸਰਕਾਰ ਨੇ ਬੰਗਾਲ ਓਪੀਅਮ ਸਮੋਕਿੰਗ ਐਕਟ ਜੂਨ, 1933 ਵਿਚ ਪਾਸ ਕੀਤਾ। ਇਸ ਅਨੁਸਾਰ ਇਸ ਨਸ਼ੇ ਦੇ ਸੇਵਨ ਕਰਤਾ ਨੂੰ ਰਜਿਸਟਰੇਸ਼ਨ ਕਰਵਾਉਣੀ ਜ਼ਰੂਰੀ ਸੀ ਅਤੇ ਐਕਸਾਈਜ਼ ਵਿਭਾਗ ਤੋਂ ਪਰਮਿਟ ਲੈਣਾ ਪੈਣਾ ਸੀ। ਕੋਈ ਵੀ ਬਿਨਾਂ ਆਗਿਆ ਇਸ ਦਾ ਸੇਵਨ ਕਰਦਾ ਫੜਿਆ ਜਾਣ 'ਤੇ ਸਜ਼ਾ ਹੋ ਸਕਦੀ ਸੀ ਅਤੇ ਮੁਕੱਦਮਾ ਚਲਾਉਣ ਤੇ ਦੋਸ਼ੀ ਪਾਏ ਜਾਣ 'ਤੇ ਨਕਦ ਜੁਰਮਾਨੇ ਨਾਲ ਛੇ ਮਹੀਨੇ ਦੀ ਕੈਦ ਵੀ ਹੋ ਸਕਦੀ ਸੀ। ਨਤੀਜੇ ਵਜੋਂ ਬੰਗਾਲ ਵਿਚ ਓਪੀਅਮ ਇਨਕੁਆਰੀ ਕਮੇਟੀ ਦੀਆਂ ਸਿਫਾਰਸ਼ਾਂ ਅਨੁਸਾਰ ਇਕ ਵਿਅਕਤੀ ਵਲੋਂ ਅਫ਼ੀਮ ਨੂੰ ਰੱਖਣ ਦੀ ਹੱਦ 11 ਗ੍ਰਾਮ ਤੋਂ ਘਟਾ ਕੇ 3 ਤੋਂ 4 ਗ੍ਰਾਮ ਕਰ ਦਿੱਤੀ ਗਈ। ਵਾਧੂ ਮਾਤਰਾ ਜਿਵੇਂ 5 ਗ੍ਰਾਮ ਅਫ਼ੀਮ ਖ਼ਰੀਦਣ ਲਈ ਐਕਸਾਈਜ਼ ਵਿਭਾਗ ਪਾਸੋਂ ਪਰਮਿਟ ਦੀ ਜ਼ਰੂਰਤ ਸੀ। ਇਹ ਪਰਮਿਟ ਸਿਰਫ਼ ਡਾਕਟਰ ਦੀ ਸਿਫ਼ਰਾਸ਼ ਤੇ ਹੀ ਮਿਲਦਾ ਸੀ ਅਤੇ ਕਿਸੇ ਵੀ ਹਾਲਤ ਵਿਚ ਇਕ ਖਪਤਕਾਰ 5 ਗ੍ਰਾਮ ਤੋਂ ਵੱਧ ਮਾਤਰਾ ਵਿਚ ਅਫ਼ੀਮ ਨਹੀਂ ਖ਼ਰੀਦ ਸਕਦਾ ਸੀ। ਇਸੇ ਤਰ੍ਹਾਂ ਦੇ ਕਾਨੂੰਨ ਬਿਹਾਰ ਦੇ ਉਤਰ ਪ੍ਰਦੇਸ਼ ਦੀਆਂ ਸਰਕਾਰਾਂ ਵਲੋਂ ਵੀ ਪਾਸ ਕੀਤੇ ਗਏ। ਹੁਣ ਇਹ ਸਾਰੇ ਕਾਨੂੰਨ ਵਿਸ਼ਾਲ ਕਾਨੂੰਨ ਦੀ ਸ਼ਕਲ ਅਖ਼ਤਿਆਰ ਕਰ ਗਏ ਹਨ, ਜਿਵੇਂ The Narcotic drugs & psychotropic Substance Act 1985, ਜੋ ਨਾ ਸਿਰਫ਼ ਅਫ਼ੀਮ ਦੇ ਪ੍ਰਯੋਗ 'ਤੇ ਰੋਕ ਲਾਉਂਦਾ ਹੈ, ਸਗੋਂ ਦੂਜੀਆਂ ਨਸ਼ੀਲੀਆਂ ਵਸਤਾਂ 'ਤੇ ਵੀ।

ਅੱਜ-ਕੱਲ੍ਹ ਨਸ਼ੇ ਦੇ ਆਦੀਆਂ ਨੂੰ ਕੱਚੀ ਅਫ਼ੀਮ ਆਮ ਨਹੀਂ ਮਿਲ ਸਕਦੀ। ਅਮਲੀ ਲੋਕ ਘਸੇ-ਪਿਟੇ ਵਿਕ੍ਰੇਤਾ ਪਾਸੋਂ ਹੈਰੋਇਨ ਛੋਟੇ ਜਿਹੇ ਪਲਾਸਟਿਕ ਦੇ ਲਿਫਾਫੇ ਵਿਚ 100 ਮਿਲੀਗ੍ਰਾਮ ਪਾਉਡਰ ਖ਼ਰੀਦ ਸਕਦੇ ਹਨ। ਹੈਰੋਇਨ ਸਫ਼ੈਦ ਦਾਣੇਦਾਰ ਪਾਉਡਰ ਹੁੰਦਾ ਹੈ, ਦੇਖਣ ਨੂੰ ਮਿੱਠੇ ਸੋਢੇ ਵਾਂਗ ਪਰ ਸਵਾਦ ਵਿਚ ਕੌੜਾ। ਇਹ ਗ਼ੈਰ-ਕਾਨੂੰਨੀ ਲੈਬਾਰੇਟਰੀਆਂ ਤੋਂ ਬਿਲਕੁਲ ਸ਼ੁੱਧ ਆਉਂਦਾ ਹੈ। ਪਰ ਅਮਲੀਆਂ ਕੋਲ ਪੁਜਣ ਤੋਂ ਪਹਿਲਾਂ ਇਕ ਕਈ ਵਿਕ੍ਰੇਤਾਵਾਂ ਦੇ ਹੱਥਾਂ ਤੋਂ ਲੰਘਦਾ ਹੈ। ਕਿਉਂਕਿ ਉਨ੍ਹਾਂ ਦਾ ਨਿਸ਼ਾਨਾ ਪੈਸੇ ਬਣਾਇਆ

ਹੁੰਦਾ ਹੈ, ਇਸ ਲਈ ਉਹ ਬਿਲਕੁਲ ਉਹੋ ਜਿਹੀ ਦਿਖ ਵਾਲਾ ਪਦਾਰਥ ਮਿਲਾ ਦਿੰਦੇ ਹਨ। ਇਸ ਲਈ ਆਮ ਲੈਕਟੋਸ (ਦੁੱਧ ਚੀਨੀ), ਟੈਲਕਮ ਪਾਊਡਰ ਜਾਂ ਕੁਨੀਨ ਦੀ ਵਰਤੋਂ ਹੁੰਦੀ ਹੈ। ਕੁਨੀਨ ਨੂੰ ਇਸ ਵਿਚ ਮਿਲਾਉਣ ਪਿੱਛੇ ਇਹ ਤਰਕ ਹੈ ਕਿ ਇਹ ਸਿਰਫ਼ ਹੈਰੋਇਨ ਵਰਗੀ ਹੀ ਨਹੀਂ ਹੁੰਦੀ, ਸਗੋਂ ਇਸ ਦਾ ਸਵਾਦ ਵੀ ਕੌੜਾ ਹੁੰਦਾ ਹੈ। ਬਹੁਤ ਸਾਰੇ ਹੈਰੋਇਨ ਦੇ ਪੱਕੇ ਪਾਰਖੂ ਹੈਰੋਇਨ ਦੀ ਸ਼ੁੱਧਤਾ ਨੂੰ ਦੇਖਣ ਲਈ ਪਲਾਸਟਿਕ ਦਾ ਲਿਫ਼ਾਫਾ ਖੋਲ੍ਹ ਕੇ ਥੋੜ੍ਹਾ ਪਾਊਡਰ ਆਪਣੀ ਜ਼ਬਾਨ 'ਤੇ ਰੱਖਦੇ ਹਨ। ਜੇਕਰ ਲੈਕਟੋਸ ਜਾਂ ਟੈਲਕਮ ਪਾਊਡਰ ਮਿਲਾਇਆ ਹੋਵੇ, ਤਾਂ ਉਹ ਪਛਾਣ ਕਰ ਲੈਂਦੇ ਹਨ। ਬਹੁਤ ਨਸ਼ਾ ਕਰਨ ਵਾਲੇ ਇਸ ਗੱਲ ਦੀ ਪ੍ਰਵਾਹ ਨਹੀ ਕਰਦੇ ਕਿ ਹੈਰੋਇਨ ਵਿਚ ਮਿਲਾਵਟ ਹੋਈ ਹੈ ਜਾਂ ਨਹੀਂ। ਕੁਝ ਵਿਕ੍ਰੇਤਾ ਇਸ ਨੂੰ ਭੂਰੀ ਦਿਖ ਪ੍ਰਦਾਨ ਕਰਨ ਲਈ ਪਾਊਡਰ ਵਿਚ ਗੁੜ ਮਿਲਾ ਦਿੰਦੇ ਹਨ। ਇਸ ਲਈ ਹੈਰੋਇਨ ਦਾ ਆਮ ਨਾਮ ਬਰਾਊਨ ਸ਼ੂਰ ਹੈ। ਨਸ਼ਾ ਕਰਨ ਵਾਲਿਆਂ ਨੂੰ ਜਿਹੜੀ ਹੈਰੋਇਨ ਬਾਜ਼ਾਰ ਵਿਚੋਂ ਮਿਲਦੀ ਹੈ, ਉਸ ਵਿਚ ਮਿਲਾਵਟ ਕੀਤੀ ਜਾ ਚੁੱਕੀ ਹੁੰਦੀ ਹੈ। ਇਸ ਦਾ ਨਾਂ ਸਪੱਸ਼ਟ ਹੈ। ਬਾਜ਼ਾਰ ਵਿਚ ਵਿਕਣ ਲਈ ਆਉਣ ਤੋਂ ਪਹਿਲਾ ਇਸ ਵਿਚ 3 ਤੋਂ 5 ਫ਼ੀਸਦੀ ਤੋਂ ਵੱਧ ਹੈਰੋਇਨ ਦੀ ਮਾਤਰਾ ਨਹੀਂ ਹੁੰਦੀ। ਹਰੇਕ ਏਜੰਟ ਅੱਧੋ-ਅੱਧ ਮਿਲਾਵਟ ਕਰਦਾ ਹੈ। ਇਹ ਪ੍ਰਕਿਰਿਆ ਕੁਝ ਇਸ ਤਰ੍ਹਾਂ ਚਲਦੀ ਹੈ। ਪਹਿਲਾ ਵਪਾਰੀ ਬਿਲਕੁਲ ਸ਼ੁੱਧ ਹੈਰੋਇਨ ਲੈਂਦਾ ਹੈ। ਇਸ ਦੀ 28 ਗ੍ਰਾਮ ਮਾਤਰਾ ਵਿਚ ਉਹ 28 ਗ੍ਰਾਮ ਲੈਕਟੋਸ ਮਿਲਾਏਗਾ, (ਜਾ ਕੋਈ ਹੋਰ ਵਸਤੂ)। ਇਸ ਤਰ੍ਹਾਂ 50 ਫ਼ੀਸਦੀ ਵਿਚ 56 ਗ੍ਰਾਮ ਲੈਕਟੋਸ ਮਿਲਾ ਕੇ 25 ਫ਼ੀਸਦੀ ਹੈਰੋਇਨ ਦੀ 112 ਗ੍ਰਾਮ ਬਣਾ ਦਿੰਦਾ ਹੈ। ਇਸ ਤਰ੍ਹਾਂ ਇਹ ਪ੍ਰਕਿਰਿਆ ਅੱਗੇ ਚਲਦੀ ਜਾਂਦੀ ਹੈ। ਪੰਜ ਵਪਾਰੀਆਂ ਦੇ ਹੱਥਾਂ 'ਚੋਂ ਲੰਘ ਕੇ ਇਹ 896 ਗ੍ਰਾਮ ਬਣ ਜਾਂਦੀ ਹੈ ਅਤੇ ਸ਼ੁੱਧਤਾ ਵਿਚ ਸਿਰਫ਼ 3 ਫ਼ੀਸਦੀ ਰਹਿ ਜਾਂਦੀ ਹੈ।

## ਹੈਰੋਇਨ ਨੂੰ ਲੈਣ ਦੇ ਤਰੀਕੇ

ਨਸ਼ਈ ਵਲੋਂ ਹੈਰੋਇਨ ਨੂੰ ਆਪਣੇ ਆਪ ਲੈਣ ਦੇ ਅਨੇਕਾਂ ਤਰੀਕੇ ਹਨ। ਉਹ ਮੂੰਹ ਰਾਹੀਂ ਖਾ ਸਕਦਾ ਹੈ, ਸੁੰਘ ਸਕਦਾ ਹੈ, ਟੀਕਾ ਲਗਾ ਸਕਦਾ ਹੈ, (ਜਿਸ ਨੂੰ ਸਕਿਨ ਪਾਪਿੰਗ ਕਿਹਾ ਜਾਂਦਾ ਹੈ)। ਜਾਂ ਨਾੜੀ ਵਿਚ ਸਿੱਧੇ ਟੀਕੇ ਲਾਉਣਾ, ਜਿਸ ਨੂੰ ਮੇਨ ਲਾਈਨਿੰਗ ਕਿਹਾ ਜਾਂਦਾ ਹੈ। ਸਾਡੇ ਦੇਸ਼ ਵਿਚ ਕਾਫ਼ੀ ਗਰੀਬ ਲੋਕ ਇਸ ਨੂੰ ਸਿਗਰਟ ਵਾਂਗ ਪੀਂਦੇ ਹਨ। ਇਸ ਕੰਮ ਲਈ ਧਾਤ ਦਾ ਬਾਰੀਕ ਜਿਹਾ ਵਰਕਾ ਸਿਗਰਟ ਦੀ ਡੱਬੀ 'ਚੋਂ ਲਿਆ ਜਾਂਦਾ ਹੈ ਅਤੇ ਚਿੱਟਾ ਪਾਊਡਰ ਇਕ ਲਾਈਨ ਵਿਚ ਇਸ 'ਤੇ ਵਿਛਾ ਦਿੱਤਾ ਜਾਂਦਾ ਹੈ। ਨਸ਼ਾ ਕਰਨ ਵਾਲਾ ਇਕ ਪੇਪਰ ਨੂੰ ਲਪੇਟ ਕੇ ਉਸ ਦਾ ਪਾਈਪ ਬਣਾ ਲੈਂਦਾ ਹੈ, ਜਿਸ ਦਾ ਇਕ ਸਿਰਾ ਆਪਣੇ ਮੂੰਹ ਵਿਚ ਰੱਖ ਲੈਂਦਾ ਹੈ। ਪਾਈਪ ਦਾ ਦੂਜਾ ਸਿਰਾ ਪਾਊਡਰ ਦੀ ਲਾਈਨ ਦੇ ਇਕ ਸਿਰੇ ਤੋਂ ਕੁਝ ਮਿਲੀਮੀਟਰ ਦੂਰ ਰੱਖਦਾ ਹੈ, ਇਕ ਤੀਲੀ ਜਲਾਈ ਜਾਂਦੀ ਹੈ ਅਤੇ ਇਸ ਨੂੰ ਧਾਤ ਦੇ ਵਰਕੇ ਹੇਠਾਂ ਕੀਤਾ ਜਾਂਦਾ ਹੈ। ਇਸ ਤਰ੍ਹਾਂ ਕੁਝ ਪਾਊਡਰ ਦਾ ਧੂੰਆਂ ਬਣਾ ਦਿੰਦਾ ਹੈ ਅਤੇ ਨਸ਼ਈ ਇਸ ਨੂੰ ਆਪਣੇ ਸਾਹ ਨਾਲ ਪਾਈਪ ਰਾਹੀਂ ਅੰਦਰ ਖਿੱਚਦਾ ਹੈ। ਤੀਲੀ ਦੀ ਲਾਟ ਪਾਊਡਰ ਦੀ ਲਾਈਨ ਦੇ ਹੇਠਾਂ ਅੱਗੇ ਵਧਦੀ ਹੈ ਅਤੇ ਇਸ ਤਰ੍ਹਾਂ ਉਪਰ ਪਾਈਪ ਵੀ ਅੱਗੇ ਤੁਰਦੀ ਹੈ, ਜਿੰਨੀ ਦੇਰ ਤੱਕ ਪਾਊਡਰ ਖ਼ਤਮ ਨਹੀਂ



ਚਿੱਤਰ 17 ੳ : ਸਕਿਨ ਪਾਪਿੰਗ – ਚਮੜੀ ਨੂੰ ਉਪਰ ਚੁੱਕਿਆ ਜਾਂਦਾ ਹੈ ਅਤੇ ਚਮੜੀ ਦੇ ਬਿਲਕੁਲ ਹੇਠਾਂ ਦਵਾਈ ਦਾ ਟੀਕਾ ਲਗਾਇਆ ਜਾਂਦਾ ਹੈ।



ਚਿੱਤਰ 17 ਅ : ਮੇਨ ਲਾਈਨਿੰਗ – ਇਸ ਦੁਆਰਾ ਦਵਾਈ ਸਿੱਧੀ ਨਾੜੀ ਵਿਚ ਦਾਖ਼ਲ ਕੀਤੀ ਜਾਂਦੀ ਹੈ।

ਹੋ ਜਾਂਦਾ। ਇਸ ਹੈਰੋਇਨ ਨੂੰ ਲੈਣ ਦੇ ਖ਼ਾਸ ਤਰੀਕੇ ਨੂੰ ਇਕ ਵਿਸ਼ੇਸ਼ ਨਾਂ ਦਿੱਤਾ ਜਾਂਦਾ ਹੈ (ਚੇਜ਼ਿੰਗ ਦਾ ਡਰਾਗਨ) ਨਾਮ ਦਾ ਪਿੱਛਾ ਕਰਨਾ। ਕੁਝ ਨਸ਼ਈ ਇਕ ਧਾਂਤ ਦਾ ਸਿੱਕਾ ਆਪਣੇ ਦੰਦ ਅਤੇ ਬੁਲ੍ਹਾਂ ਵਿਚਕਾਰ ਰੱਖਦੇ ਹਨ। ਇਹ ਅਸ਼ੁਧੀ ਨੂੰ ਪਕੜਦਾ ਮੰਨ ਲਿਆ ਜਾਂਦਾ ਹੈ। ਜਦੋਂ ਨਸ਼ਈ ਨੂੰ ਨਸ਼ੇ ਦੀ ਤੋਟ ਹੋ ਜਾਂਦੀ ਹੈ, ਤਾਂ ਇਸ ਸਿੱਕੇ ਨੂੰ ਖ਼ੁਰਚ ਲਿਆ ਜਾਂਦਾ ਹੈ ਅਤੇ ਜੋ ਵੀ ਦਵਾਈ ਹੁੰਦੀ ਹੈ, ਉਹ ਵਰਤ ਲਈ ਜਾਂਦੀ ਹੈ।

ਸਭ ਤੋਂ ਵੱਧ ਹਰਮਨਪਿਆਰਾ ਤਰੀਕਾ, ਜਿਸ ਰਾਹੀਂ ਹੈਰੋਇਨ ਲਈ ਜਾਂਦੀ ਹੈ, ਉਹ ਹੈ, ਟੀਕੇ ਰਾਹੀਂ। ਦਵਾਈ ਨੂੰ ਮੂੰਹ ਨਾਲ ਲੈਣਾ ਜਾਂ ਸੁੰਘਣ ਨਾਲ ਇੰਨਾ ਮਜ਼ਾ ਨਹੀਂ



ਚਿੱਤਰ 18 : ਭਾਰਤ ਵਿਚ ਹੈਰੋਇਨ ਸੇਵਨ ਕਰਨ ਦਾ ਠੇਠ ਦੇਸੀ ਤਰੀਕਾ।

ਆਉਂਦਾ ਜਿੰਨਾ ਸਿਧੇ ਤੌਰ 'ਤੇ ਟੀਕੇ ਰਾਹੀਂ ਨਾੜੀ ਵਿੱਚ ਲੈਣ ਨਾਲ। ਇਹ ਇਸ ਲਈ ਕਿ ਪੇਟ ਦੇ ਵਿਚਲੇ ਰਸ ਨਾਲ ਦਵਾਈ ਖੁਰ ਜਾਂਦੀ ਹੈ। ਇਸ ਤੋਂ ਇਲਾਵਾ ਪੇਟ ਤੋਂ ਦਵਾਈ ਲਿਆਉਂਦੀਆਂ ਨਾੜੀਆਂ, ਪਹਿਲਾਂ ਜਿਗਰ ਵਿਚੋਂ ਗੁਜ਼ਰਦੀਆਂ ਹਨ, ਜਿਥੇ ਬਹੁਤ ਸਾਰੀ ਬਚੀ ਹੋਈ ਦਵਾਈ ਹੋਰ ਟੁੱਟ ਜਾਂਦੀ ਹੈ। ਇਸੇ ਕਰ ਕੇ ਜਦੋਂ ਡਾਕਟਰ ਸਿਹਤ ਲਈ ਆਪਣੇ ਮਰੀਜ਼ਾਂ ਨੂੰ ਮਾਰਫੀਨ ਦੇਣਾ ਚਾਹੁੰਦੇ ਹਨ, ਹੈਰੋਇਨ ਮੂੰਹ ਰਾਹੀਂ ਜਾਂ ਸੁੰਘ ਕੇ ਜਾਂ ਸੂਈ ਨਾਲ ਹੀ ਲਈ ਜਾਂਦੀ ਹੈ, ਪਰ ਬਾਅਦ ਵਿਚ ਉਨ੍ਹਾਂ 'ਚੋ ਬਹੁਤੇ ਸੂਈ ਨੂੰ ਹੀ ਤਰਜੀਹ ਦਿੰਦੇ ਹਨ।

## ਵਰਤਣ ਦੇ ਤਰੀਕੇ

ਨਸ਼ਈਆਂ ਦੀ ਹੈ, ਹਨੇਰੀ ਅਤੇ ਕਾਲੀ ਦੁਨੀਆ ਦੀ ਇਕ ਸਭ ਤੋਂ ਦਿਲਚਸਪ ਗੱਲ ਹੈ, ਇਸ ਦਵਾਈ ਦੀ ਵਰਤੋਂ ਦੇ ਵੱਖ ਵੱਖ ਤਰੀਕੇ। ਇਸ ਲਈ ਨਸ਼ਈ ਕਾਫ਼ੀ ਸਮਾਨ ਵਰਤਦਾ ਹੈ। ਕਈ ਵਾਰ ਇਸ ਨੂੰ ਕੰਮ ਜਾਂ ਖਿਡੌਣੇ ਕਿਹਾ ਜਾਂਦਾ ਹੈ, ਜਿਸ ਵਿਚ ਕਈ ਚੀਜ਼ਾਂ ਸ਼ਾਮਲ ਹੁੰਦੀਆਂ ਹਨ। ਇਕ ਚਮਚਾ, ਸ਼ਰਾਬ ਦੀ ਬੋਤਲ ਦਾ ਢੱਕਣ ਜਾਂ ਅਜਿਹੀ ਕੋਈ ਹੋਰ ਚੀਜ਼, ਜਿਸ ਨੂੰ ਕੁਕਰ ਕਿਹਾ ਜਾਂਦਾ ਹੈ, ਇਸ ਨਾਲ ਗਰਮ ਹੈਰੋਇਨ ਨੂੰ ਮਿਲਾਇਆ ਜਾਂਦਾ ਹੈ, ਜਦੋਂ ਇਸ ਵਿਚ ਪਾਣੀ ਦੀ ਥੋੜ੍ਹੀ ਮਾਤਰਾ ਨੂੰ ਸ਼ਾਮਲ ਕੀਤਾ ਜਾਂਦਾ ਹੈ। ਕਈ ਵਾਰ ਚਮਚੇ ਦਾ ਹੈਂਡਲ ਥੱਲੇ ਵੱਲ ਮੋੜਿਆ ਹੁੰਦਾ ਹੈ ਅਤੇ ਇਕ ਤਰ੍ਹਾਂ ਨਾਲ ਦੋਹਰਾ ਹੁੰਦਾ ਹੈ। ਚਮਚੇ ਦਾ ਅਗਲਾ ਹਿੱਸਾ ਵੀ ਲੇਵਲ ਵਿਚ ਹੋਵੇ, ਜਦੋਂ ਇਸ ਮੇਜ਼ਾਂ 'ਤੇ ਰੱਖਿਆ ਜਾਏ। ਸਰਿੰਜ, ਜਿਸ ਨੂੰ ਵਪਾਰਕ ਤੌਰ 'ਤੇ ਬਣਾਇਆ ਜਾਂਦਾ ਹੈ ਜਾਂ ਘਰ ਵਿਚ ਉਸ ਦੇ ਇਕ ਸਿਰੇ 'ਤੇ ਡਰਾਪਰ ਦੀ ਰਬੜ ਦਵਾਈ ਖਿੱਚਣ ਲਈ ਲਗਾਈ ਹੁੰਦੀ ਹੈ। ਇਹ ਸੂਈ ਨੂੰ ਫ਼ਿਰ ਅੱਖ ਦੇ ਡਰਾਪਰ ਨਾਲ ਲਗਾਇਆ ਜਾਂਦਾ ਹੈ, ਜਿਸ ਨੂੰ ਚੰਗੀ ਤਰ੍ਹਾਂ ਫਿਟ ਕੀਤੇ ਜਾਣ ਲਈ ਗੈਸਕਿੱਟ ਦੀ ਲੋੜ ਹੁੰਦੀ ਹੈ। ਗੈਸਕਿੱਟ ਨੂੰ ਕਾਲਰ ਵੀ ਕਿਹਾ ਜਾਂਦਾ



ਚਿੱਤਰ 19 : ਕੰਮ — ਹੈਰੋਇਨ ਦੇ ਆਦੀ ਵਿਅਕਤੀ ਦਾ ਨਿੱਜੀ ਸਮਾਨ

ਹੈ, ਜੋ ਸਰਿੰਜ ਅਤੇ ਸੂਈ ਵਿਚਲੀ ਵਿਰਲ ਨੂੰ ਟਾਈਟ ਕਰਨ ਲਈ ਵਰਤਿਆ ਜਾਂਦਾ ਹੈ। ਗੈਸਕਿੱਟ ਵਜੋਂ ਕਈ ਚੀਜ਼ਾਂ ਵਰਤ ਸਕਦੇ ਹਾਂ, ਜਿਵੇਂ ਕਾਗ਼ਜ਼ ਦੇ ਟੁੱਕੜੇ, ਧਾਗਾ, ਰਬੜ ਜਾਂ ਟੇਪ, ਪਰ ਸਭ ਤੋਂ ਵੱਧ ਠੀਕ ਹੈ, ਪੇਪਰ ਕਰੰਸੀ, ਜਿਸ ਨੂੰ ਸੂਈ ਦੇ ਫਿਟ ਕਰਨ ਵਾਲੀ ਥਾਂ 'ਤੇ ਚੰਗੀ ਤਰ੍ਹਾਂ ਲਪੇਟ ਲਿਆ ਜਾਂਦਾ ਹੈ। ਪੇਪਰ ਕਰੰਸੀ ਇਸ ਲਈ ਉਚਿਤ ਹੈ ਕਿਉਂਕਿ ਇਸ ਤੋਂ ਪਾਣੀ ਦਾ ਅਸਰ ਨਹੀਂ ਹੁੰਦਾ। ਜਦੋਂ ਸੂਈ ਦੀ ਵਰਤੋਂ ਨਹੀਂ ਕਰਨੀ ਹੁੰਦੀ, ਤਾਂ ਇਸ ਨੂੰ ਕਵਰ ਹੇਠ ਢੱਕ ਕੇ ਰੱਖਿਆ ਜਾਂਦਾ ਹੈ, ਜੋ ਆਮ ਤੌਰ 'ਤੇ ਕਾਗ਼ਜ਼ ਦਾ ਬਣਿਆ ਹੁੰਦਾ ਹੈ ਤੇ ਲਪੇਟ ਕੇ ਉਪਰ ਰਬੜ ਬੈਂਡ ਚਾੜ੍ਹਿਆ ਹੁੰਦਾ ਹੈ। ਇਸ ਸਮਾਨ ਵਿਚ ਇਕ ਰੂੰ ਦਾ ਫੰਬਾ ਵੀ ਹੁੰਦਾ ਹੈ, ਜੋ ਚਮਚੇ ਵਿਚ ਰੱਖਿਆ ਹੁੰਦਾ ਹੈ। ਹੈਰੋਇਨ ਇਸ ਰੂੰ ਰਾਹੀਂ ਸਰਿੰਜ ਵਿਚ ਦਾਖ਼ਲ ਕੀਤੀ ਜਾਂਦੀ ਹੈ। ਰੂੰ ਦਾ ਫੰਬਾ ਫਿਲਟਰ ਦਾ ਕੰਮ ਕਰਦਾ ਹੈ। ਅਸਲ ਵਿਚ ਇਹ ਰੂੰ ਦਾ ਫੰਬਾ ਹੀ ਹੈ, ਜੋ ਪਹਿਲਾਂ ਹੀ ਗੰਦੀ ਦਵਾਈ ਨੂੰ ਹੋਰ ਗੰਦਾ ਕਰਦਾ ਹੈ। ਇਸ ਤੋਂ ਇਲਾਵਾ ਕਈ ਵਾਰ ਰੂੰ ਦੇ ਛੋਟੇ ਛੋਟੇ ਟੁੱਕੜੇ ਸਰਿੰਜ ਰਾਹੀਂ ਨਾਲੀਆਂ ਵਿਚ ਦਾਖ਼ਲ ਹੋ ਜਾਂਦੇ ਹਨ। ਇਹ ਬਹੁਤ ਖ਼ਤਰਨਾਕ ਹੈ ਕਿਉਂਕਿ ਇਹ ਰੂੰ ਦੇ ਟੁੱਕੜੇ ਫੇਫੜਿਆਂ ਵਿਚ ਚਿੱਪਕਣ ਨਾਲ ਗੰਭੀਰ ਸਮੱਸਿਆ ਪੈਦਾ ਕਰਦੇ ਹਨ। ਇਸ ਗੰਦੀ ਰੂੰ ਨੂੰ ਵਾਰ ਵਾਰ ਵਰਤਿਆ ਜਾਂਦਾ ਹੈ, ਜਦੋਂ ਕਿ ਨਸ਼ਈ ਸੱਚਮੁੱਚ ਇਹ ਸੋਚਦਾ ਹੈ ਕਿ ਰੂੰ ਜ਼ਹਿਰ ਨੂੰ ਫਿਲਟਰ ਕਰਦਾ ਹੈ। ਉਦਾਸੀ ਦੇ ਸਮੇਂ ਜਦੋਂ ਦਵਾਈ ਦੀ ਹੋਰ ਮਾਤਰਾ ਨਹੀਂ ਮਿਲਦੀ, ਤਾਂ ਨਸ਼ੇ ਦਾ ਆਦੀ ਸਾਦੇ ਪਾਣੀ ਵਿਚ ਰੂੰ ਪਾ ਦਿੰਦਾ ਹੈ ਅਤੇ ਇਸ ਪਾਣੀ ਨੂੰ ਟੀਕੇ ਰਾਹੀਂ ਨਾੜੀਆਂ ਵਿਚ ਲਗਾਉਂਦਾ ਹੈ। ਕਿਉਂਕਿ ਰੂੰ ਵਿਚ ਹੈਰੋਇਨ ਦੀ ਕਾਫ਼ੀ ਮਾਤਰਾ ਹੁੰਦੀ ਹੈ, ਇਸ ਲਈ ਨਸ਼ਈ ਨੂੰ ਕੁਝ ਰਾਹਤ ਦਿੰਦੀ ਹੈ। ਰਕਤਬੰਧ ਜਾਂ ਬੰਨ ਨੈਕਪਈ, ਤੌਲੀਆ ਜਾਂ ਬੈਲਟ ਦਾ ਵੀ ਹੋ ਸਕਦਾ ਹੈ। ਜਾਂ ਕੁਝ



ਚਿੱਤਰ 20 : ਰਕਤਬੰਧ : ਰਕਤਬੰਧ ਲਗਾਉਣ ਪਿਛੋਂ ਕਿਵੇਂ ਨਾੜੀਆਂ ਸਪੱਸ਼ਟ ਦਿਖਾਈ ਦਿੰਦੀਆਂ ਹਨ।

ਹੋਰ, ਜੋ ਬਾਂਹ ਜਾਂ ਲੱਤ ਦੁਆਲੇ ਨਾੜੀ ਨੂੰ ਲੱਭਣ ਲਈ ਵਰਤਿਆ ਜਾਂਦਾ ਹੈ। ਇਸ ਤਰੀਕੇ ਨਾਲ ਡਾਕਟਰ ਨਾੜੀ ਵਿਚ ਟੀਕਾ ਲਗਾਉਂਦੇ ਹਨ। ਰਕਤਬੰਧ ਨੂੰ ਕੂਹਣੀ ਦੇ ਉਪਰ ਚੰਗੀ ਤਰ੍ਹਾਂ ਘੁੱਟ ਕੇ ਬੰਨ੍ਹ ਦਿੱਤਾ ਜਾਂਦਾ ਹੈ ਅਤੇ ਫੁੱਲੀ ਨਾੜੀ ਦਿੱਸਣ ਲਗਦੀ ਹੈ। ਫੁੱਲੀ ਹੋਈ ਨਾੜੀ ਵਿਚ ਟੀਕਾ ਲਗਾਉਣਾ ਕੋਈ ਮੁਸ਼ਕਲ ਨਹੀਂ ਹੁੰਦਾ। ਜੋ ਲੋਕ ਹਾਈਪੋਡਰਮਕ ਸੂਈ ਨਹੀਂ ਲਗਾ ਸਕਦੇ, ਉਹ ਬਕਸੂਆ, ਕੱਪੜੇ ਸੀਊਣ ਵਾਲੀ ਸੂਈ ਜਾਂ ਬਲੇਡ ਨਾਲ ਨਾੜੀ ਵਿਚ ਛੇਕ ਕਰਦੇ ਹਨ ਅਤੇ ਡਰਾਪਰ ਨਾਲ ਦਵਾਈ ਦਾਖ਼ਲ ਕਰਦੇ ਹਨ। ਕਈ ਮੌਕਿਆ 'ਤੇ ਨਸ਼ਈ ਵਿਸ਼ੇਸ਼ ਪ੍ਰਕਾਰ ਦਾ ਚਮੜੇ ਜਾਂ ਧਾਂਤ ਦਾ ਕਨਟੇਨਰ ਵਰਤਦੇ ਹਨ। ਅਕਸਰ ਇਸ ਨੂੰ ਸਿਗਰਟ ਦੀ ਖ਼ਾਲੀ ਡੱਬੀ ਵਿਚ ਰਬੜ ਬੈਂਡ ਨਾਲ ਲਪੇਟ ਕੇ ਨਸ਼ਈ ਘਰ ਵਿਚ ਕਿਸੇ ਗੰਦੀ ਥਾਂ ਤੇ ਲੁਕੋ ਕੇ ਰੱਖਦਾ ਹੈ? ਇਸ ਦਾ ਕਾਰਣ ਹੈ ਕਿ ਬਹੁਤ ਸਾਰੇ ਤਲਾਸ਼ੀ



ਚਿੱਤਰ 21 : ਇਕ ਸਨਕੀ ਨਸ਼ਈ ਨਾੜੀ ਵਿਚ ਸੁਰਾਖ਼ ਕਰਨ ਲਈ ਕੁਝ ਵੀ ਵਰਤ ਸਕਦਾ ਹੈ।

ਲੈਣ ਵਾਲੇ ਇਸ ਦੀ ਤਲਾਸ਼ੀ ਕਰਨ ਵੇਲੇ ਇਸ ਨਾਲ ਆਪਣੇ ਹੱਥ ਗੰਦੇ ਕਰਨਾ ਪਸੰਦ ਨਹੀਂ ਕਰਦੇ।



ਪਲੇਟ 1. ਹੈਰੋਇਨ, ਜਿਸ ਨੂੰ ਆਮ ਤੌਰ 'ਤੇ ਬਰਾਊਨ ਸ਼ੂਗਰ ਕਿਹਾ ਜਾਂਦਾ ਹੈ।



ਪਲੇਟ 2. ਬਾਰਬਿਟੂਰੇਟਸ



ਪਲੇਟ 3. ਕੋਕੀਨ



ਪਲੇਟ 4. ਭੰਗ ਜਾਂ ਚਰਸ ਵੱਖ ਵੱਖ ਸ਼ਕਲਾਂ ਵਿੱਚ



ਪਲੇਟ 5. ਅਫੈਟਾਮਾਈਨਜ਼



ਪਲੇਟ 6. ਐਲ.ਐਸ.ਡੀ.



ਪਲੇਟ 7. ਹੈਰੋਇਨ ਦੇ ਆਦੀ ਦੀਆਂ ਬਾਹਵਾਂ 'ਤੇ ਸੂਈਆਂ ਦੇ ਨਿਸ਼ਾਨ



ਪਲੇਟ 8. ਲੱਤਾਂ 'ਤੇ ਸੂਈਆਂ ਦੇ ਨਿਸ਼ਾਨ



ਪਲੇਟ 9. ਕਸਟਮ ਵਿਭਾਗ ਵੱਲੋਂ ਪਾਕਿਸਤਾਨ ਤੋਂ ਆਈ ਫੜੀ ਗਈ ਹੈਰੋਇਨ



ਪਲੇਟ 10. ਪੱਛਮੀ ਅਫ਼ਰੀਕਾ ਤੋਂ ਆਈ ਭੰਗ ਜਾਂ ਗਾਂਜਾ ਇੱਟਾਂ ਦੀ ਸ਼ਕਲ ਵਿੱਚ।



ਪਲੇਟ 11. ਪਾਕਿਸਤਾਨ ਤੋਂ ਆਈ ਭੰਗ



ਪਲੇਟ 12. ਦੱਖਣੀ ਅਮਰੀਕਾ (ਕੋਲੰਬੀਆ) ਦੀ ਕੋਕੀਨ



ਪਲੇਟ 13. ਕੱਚੀ ਅਫ਼ੀਮ, ਜਿਸ ਤੋਂ ਹੈਰੋਇਨ ਬਣਦੀ ਹੈ। ਪੋਸਤ ਦੇ ਡੋਡੇ ਵਿੱਚੋਂ ਰਸ ਨਿਕਲਦਾ ਹੋਇਆ।



ਪਲੇਟ 14. ਪੂਰੀ ਤਰ੍ਹਾਂ ਖਿੜਿਆ ਹੋਇਆ ਪੋਸਤ ਦਾ ਫੁੱਲ।



ਪਲੇਟ 15. ਉੱਤਰੀ ਭਾਰਤ ਦੇ ਇਕ ਖੇਤ ਵਿੱਚ ਉੱਗੀ ਪੋਸਤ ਦੇ ਪੌਦੇ।



ਪਲੇਟ 16. ਭਾਰਤ ਵਿਚ ਹੈਰੋਇਨ ਲੈਣ ਦਾ ਖ਼ਾਸ ਤਰੀਕਾ



ਪਲੇਟ 17. ਮੇਨ ਲਾਈਨਿੰਗ - ਟੀਕੇ ਰਾਹੀਂ ਨਾੜੀਆਂ ਵਿੱਚ ਸਿੱਧੀ ਲਈ ਜਾਂਦੀ ਹੈਰੋਇਨ




ਪਲੇਟ 18. ਨਸ਼ਿਆ ਦੀ ਵੱਧ ਰਹੀ ਲਤ ਨੂੰ ਮੱਦੇਨਜ਼ਰ ਰੱਖ ਕੇ ਕਈ ਦੇਸ਼ਾ ਨੇ ਇਨ੍ਹਾਂ ਦੇ ਵਿਰੁੱਧ ਡਾਕ ਟਿਕਟਾਂ ਵੀ ਜਾਰੀ ਕੀਤੀਆਂ। ਪੋਸਤ ਦਾ ਡੋਡਾ, ਜੋ ਚਿੰਨ੍ਹਾਤਮਕ ਤੌਰ ਤੇ ਨਸ਼ੀਲੀਆਂ ਦਵਾਈਆਂ ਦੀ ਨੁਮਾਇੰਦਗੀ ਕਰਦਾ ਹੈ, ਕਈ ਡਾਕ ਟਿਕਟਾਂ ਵਿੱਚ ਵੇਖਿਆ ਜਾ ਸਕਦਾ ਹੈ।




ਪਲੇਟ 19. ਜਿਵੇਂ ਪਲੇਟ ਨੰਬਰ 18 ਵਿਚ ਵੇਖਿਆ ਹੈ, ਇਥੇ ਵੀ ਕਈ ਡਾਕ ਟਿਕਟਾਂ ਤੇ ਨਸ਼ੀਲੀਆਂ ਦਵਾਈਆਂ ਦੇ ਸੇਵਨ ਨੂੰ ਖੋਪੜੀ ਵਜੋਂ ਦਿਖਾਇਆ ਗਿਆ ਹੈ— ਜੋ ਮੌਤ ਅਤੇ ਨਾਸ਼ ਦਾ ਚਿੰਨ੍ਹ ਹੈ।

## ਅਸਾਧਾਰਨ ਵਿੱਧੀ

ਨਸ਼ਈ ਵਿਅਕਤੀ ਇਕ ਟੀਕੇ ਦੀ ਤਿਆਰੀ ਆਪਣੇ ਕੋਈ ਥੈਲੀ ਵਿਚ ਦਵਾਈ ਇਕ ਕੁੱਕਰ ਵਿਚ ਪਾ ਕੇ ਸ਼ੁਰੂ ਕਰਦਾ ਹੈ। ਕਾਫ਼ੀ ਮਿਕਦਾਰ ਵਿਚ ਪਾਣੀ ਮਿਲਾ ਕੇ ਇਸ ਕੁੱਕਰ ਦੇ ਹੇਠਾਂ ਸੇਕ ਰੱਖਿਆ ਜਾਂਦਾ ਹੈ ਅਤੇ ਪਦਾਰਥ ਨੂੰ ਧਿਆਨ ਨਾਲ ਵੇਖਿਆ ਜਾਂਦਾ ਹੈ, ਜਦੋਂ ਤੱਕ ਕਿ ਪਹਿਲਾ ਬੁਲਬੁਲਾ ਦਿਖਾਈ ਨਹੀ ਦਿੰਦਾ। ਨਸ਼ਈ ਇਸ ਨੂੰ ਸਰੀਰ ਦੇ ਤਾਪਮਾਨ ਤੱਕ ਗਰਮ ਕਰਦਾ ਹੈ। ਫਿਰ ਇਸ ਦਵਾਈ ਨੂੰ ਕੁੱਕਰ 'ਤੇ ਇਕ ਰੂੰ ਦੇ ਫੰਬੇ ਨਾਲ ਇਕ ਸਰਿੰਜ ਵਿਚ ਭਰ ਦਿੱਤਾ ਜਾਂਦਾ ਹੈ। ਬਿਲਕੁਲ ਇਸ ਸਮੇਂ ਕੂਹਣੀ ਦੇ ਹੇਠਾਂ ਰਕਤਬੰਧ ਲਗਾਇਆ ਜਾਂਦਾ ਹੈ। ਹੁਣ ਨਾੜੀ ਵਿਚ ਹੌਲੀ ਜਿਹੀ ਸੂਈ ਦਾਖ਼ਲ ਕਰ ਦਿਤੀ ਜਾਂਦੀ ਹੈ, ਜਦ ਤੱਕ ਕਿ ਡਰਾਪਰ ਵਿਚ ਖ਼ੂਨ ਨਹੀਂ ਆ ਜਾਂਦਾ। ਡਰਾਪਰ ਵਿਚ ਖ਼ੂਨ ਦੇ ਆਉਣ ਦਾ ਮਤਲਬ ਹੈ ਨਾੜੀ ਠੀਕ ਢੰਗ ਨਾਲ ਛੇਕੀ ਗਈ ਹੈ। ਕਈ ਨਸ਼ਈ ਡਰਾਪਰ ਵਿਚ ਤਿੰਨ ਚਾਰ ਵਾਰ ਖ਼ੂਨ ਖਿੱਚਣਾ ਪਸੰਦ ਕਰਦੇ ਹਨ। ਉਹ ਨਹੀਂ ਚਾਹੁੰਦੇ ਕਿ ਡਰਾਪਰ ਵਿਚ ਦਵਾਈ ਦੀ ਮਾਤਰਾ ਬਿਲਕੁਲ ਨਹੀ ਰਹਿ ਗਈ। ਇਸ ਪ੍ਰਕਿਰਿਆ ਨੂੰ ਬੂਟਿੰਗ ਕਿਹਾ ਜਾਂਦਾ ਹੈ। ਟੀਕੇ ਦਾ ਅਸਰ ਤੁਰੰਤ ਅਤੇ ਤੇਜ਼ ਹੁੰਦਾ ਹੈ। ਨਸ਼ਈ ਇਸ ਨੂੰ ਭਿੰਨ ਭਿੰਨ ਤਰੀਕਿਆ ਨਾਲ ਦੱਸਦਾ ਹੈ।



ਚਿੱਤਰ 22 : ਕੁੱਕਰ



ਚਿੱਤਰ 23 : ਬੂਟਿੰਗ : ਖ਼ੂਨ ਨੂੰ ਤਿੰਨ-ਚਾਰ ਵਾਰ ਡਰਾਪਰ ਨਾਲ ਖਿੱਚ ਕੇ ਵਾਪਸ ਨਾੜੀ ਵਿਚ ਹੀ ਧੱਕ ਦਿੱਤਾ ਜਾਂਦਾ ਹੈ।



ਚਿੱਤਰ 24 : ਇਕ ਨਸ਼ਈ ਦੀਆਂ ਝਰੀਟੀਆਂ ਹੋਈਆਂ ਨਾੜਾਂ

ਉਸ ਨੂੰ ਸੁਹਾਵਣੀ ਭਾਵਨਾ ਦਾ ਅਹਿਸਾਸ ਹੁੰਦਾ ਹੈ ਅਤੇ ਇਹ ਹਾਲਤ ਟੀਕਾ ਲਗਾਉਣ ਤੋਂ ਬਾਅਦ ਕਈ ਘੰਟਿਆਂ ਤੱਕ ਚਲਦੀ ਹੈ।

ਇਕ ਨਸ਼ਈ ਵਿਅਕਤੀ ਆਮ ਤੌਰ 'ਤੇ ਕੂਹਣੀ ਦੀਆਂ ਨਾੜਾਂ ਵਿਚ ਟੀਕਾ ਲਗਾ ਕੇ ਆਪਣੀ ਸ਼ੁਰੂਆਤ ਕਰਦਾ ਹੈ। ਵਾਰ ਵਾਰ ਟੀਕਾ ਲਗਾਉਣ ਕਰਕੇ ਨਾੜੀਆਂ ਖ਼ਰਾਬ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਵਿਚ ਵਿਗਾੜ ਪੈਦਾ ਹੋ ਜਾਂਦਾ ਹੈ ਅਤੇ ਇਹ ਵਿਗਾੜ ਨਸ਼ਈ ਦੀ ਬਾਂਹ ਦੇ ਹੇਠਲੇ ਪਾਸੇ ਹੱਥਾਂ ਵਲ ਵਧਣਾ ਸ਼ੁਰੂ ਹੋ ਜਾਂਦਾ ਹੈ। ਹੋਰ ਜ਼ਿਆਦਾ ਹਾਲਤ ਖ਼ਰਾਬ ਹੋਣ 'ਤੇ ਨਸ਼ਈ ਹੇਠਾਂ ਪੈਰਾਂ ਵੱਲ ਤੇ ਫਿਰ ਲੱਤਾਂ ਤੋਂ ਪੱਟ ਵਲ ਤੇ ਹੋਰ ਉਤੇ ਵੱਧਦਾ ਹੈ। ਅਖ਼ੀਰ ਜਦੋਂ ਉਸ ਦੀਆਂ ਸਾਰੀਆਂ ਨਾੜਾ ਦਾਗ਼ੀ ਹੋ ਜਾਂਦੀਆਂ ਹਨ, ਤਾਂ ਕਈ ਨਸ਼ਈ ਗਲੇ ਦੀਆਂ ਨਾੜਾ 'ਤੇ ਟੀਕਾ ਲਗਾਉਣ ਲੱਗ ਪੈਂਦੇ ਹਨ। ਕਈ ਜ਼ਬਾਨ ਹੇਠਾਂ ਲਗਾਉਣ ਲਗਦੇ ਹਨ ਅਤੇ ਕੁਝ ਹੋਰ ਹਨ, ਜੋ ਲਿੰਗ ਦੀ ਨਾੜੀ 'ਤੇ ਲਗਾਉਣ ਲਗਦੇ ਹਨ। ਨਸ਼ਈ ਔਰਤਾਂ ਇਹ ਛਾਤੀਆਂ ਹੇਠ ਲਗਾਉਣ ਲਗਦੀਆਂ ਹਨ। ਜਦੋਂ ਸਰੀਰ ਦੀਆਂ ਸਾਰੀਆਂ ਨਾੜੀਆਂ ਖ਼ਰਾਬ ਹੋ ਜਾਂਦੀਆਂ ਹਨ, ਤਾਂ ਨਿਰਾਸ਼ ਹੋ ਕੇ ਨਸ਼ਈ ਛਾਤੀ, ਪੇਟ, ਚੁਤੜ, ਪੱਟ ਉਂਗਲਾਂ ਦਰਮਿਆਨ ਜਾਂ ਉਂਗਲ ਦੇ ਸਿਰਿਆਂ 'ਤੇ ਲਗਾਉਣ ਲਗਦੇ ਹਨ।

## ਹਾਟ ਸ਼ਾਟ

ਕਈ ਵਾਰ ਇਕ ਨਸ਼ਈ ਹੈਰੋਇਨ ਦਾ ਨਮੂਨਾ, ਜੋ ਜ਼ਹਿਰ ਮਿਲਿਆ ਹੁੰਦਾ ਹੈ, ਜਿਵੇਂ ਸਟਰਿਚਨ ਹੈ। ਇਸ ਦੇ ਟੀਕੇ ਨੂੰ 'ਹਾਟ ਸ਼ਾਟ' ਕਿਹਾ ਜਾਂਦਾ ਹੈ, ਜੋ ਤੁਰੰਤ ਮੌਤ ਦਾ ਕਾਰਣ ਬਣ ਸਕਦਾ ਹੈ। ਇਹ 'ਹਾਟ ਸ਼ਾਟ' ਉਸ ਸਮੇਂ ਵੀ ਹੋ ਸਕਦੀ ਹੈ, ਜਦੋਂ ਸ਼ੁੱਧ ਹੈਰੋਇਨ 3 ਤੋਂ 5 ਫ਼ੀਸਦੀ ਮਾਤਰਾ ਦੀ ਲਈ ਜਾਂਦੀ ਹੈ। ਮੌਤ ਇਸ ਕਰਕੇ ਹੁੰਦੀ ਹੈ, ਕਿਉਂਕਿ ਨਸ਼ਈ ਏਨਾ ਨਸ਼ਾ ਨਹੀਂ ਲੈ ਸਕਦਾ।



ਚਿੱਤਰ 25 · ਸਮੇਂ ਦੇ ਬੀਤਣ ਨਾਲ ਇਕ ਨਸ਼ਈ ਦਾ ਸਾਰਾ ਸਰੀਰ ਦਾਗ਼ੀ ਹੋ ਜਾਂਦਾ ਹੈ।

ਜੇਕਰ ਨਸ਼ਈ ਪੁਰਾਣਾ ਅਤੇ ਸਿਆਣਾ ਹੈ, ਤਾਂ ਉਹ ਪਹਿਲਾ ਹੈਰੋਇਨ ਦਾ ਪ੍ਰਭਾਵ ਦੇਖਣ ਲਈ ਥੋੜ੍ਹੀ ਮਾਤਰਾ ਦੱਸੇਗਾ। ਇਹ ਵਿਸ਼ੇਸ਼ ਤੌਰ 'ਤੇ ਮਹੱਤਵਪੂਰਣ ਹੈ, ਜੇ ਕਰ ਨਸ਼ਈ ਦਾ ਨਵਾਂ ਸਪਲਾਇਰ ਹੈ, ਜਾਂ ਗ਼ੈਰ ਜਾਣੂ ਕਿਸਮ ਦਾ ਹੈ, ਹੈਰੋਇਨ ਵਰਤਦਾ ਹੈ। ਪਰ ਜੇ ਨਸ਼ਈ ਇਸ ਦੇ ਛੱਡਣ ਦੇ ਪ੍ਰਭਾਵ ਤੋਂ ਪੀੜਤ ਹੈ, ਤਾਂ ਇਕ ਪੁਰਾਣਾ ਵਿਅਕਤੀ ਵੀ ਤੁਰੰਤ ਸਾਰੀ ਦਵਾਈ ਦਾ ਟੀਕਾ ਲਗਾ ਲਵੇਗਾ ਅਤੇ ਹਾਟ ਸ਼ਾਟ ਕਰ ਕੇ ਤੁਰੰਤ ਮੌਤ ਸੰਭਵ ਹੋ ਸਕਦੀ ਹੈ।

### ਅਫ਼ੀਮ ਦਾ ਕਾੜ੍ਹਾ

ਕਈ ਪੋਤੂ ਪਾਣੀ ਵਿਚ ਅਫ਼ੀਮ ਪਾ ਕੇ ਉਬਾਲ ਲੈਂਦੇ ਹਨ, ਜਿਵੇਂ ਅਸੀਂ ਚਾਹ ਪੱਤੀ ਉਬਾਲਦੇ ਹਾਂ ਅਤੇ ਇਕ ਕਾੜ੍ਹਾ ਬਣਾ ਲੈਂਦੇ ਹਨ। ਇਸ ਕਾੜ੍ਹੇ ਨੂੰ ਕਸੁੰਬਾ ਦਾ ਅਮਲ ਪਾਣੀ ਕਿਹਾ ਜਾਂਦਾ ਹੈ। ਇਸ ਵਿਚ 5 ਫ਼ੀਸਦੀ ਅਫ਼ੀਮ ਹੁੰਦੀ ਹੈ। ਕਈ ਵਾਰ ਕਸੁੰਬਾ ਤਿਉਹਾਰਾਂ ਸਮੇਂ ਪ੍ਰਾਹੁਣਿਆਂ ਨੂੰ ਪੇਸ਼ ਕੀਤਾ ਜਾਂਦਾ ਹੈ। ਇਸ ਤਰ੍ਹਾਂ ਪੋਸਤ ਦਾ ਡੋਡਾ ਵੀ ਪੰਜਾਬ ਅਤੇ ਰਾਜਸਥਾਨ ਦੇ ਕਈ ਹਿੱਸਿਆ ਵਿਚ ਲਿਆ ਜਾਂਦਾ ਹੈ, ਖ਼ਾਸ ਤੌਰ 'ਤੇ ਜੈਪੁਰ ਵਿਚ ਭੁਰਜੀ, ਜੋ ਹਰੇ, ਕੱਚੇ ਡੋਡਿਆਂ ਨੂੰ ਘਿਉ ਵਿਚ ਭੁੰਨ ਕੇ ਪੋਤੂ ਨਸ਼ਈ ਵਲੋਂ ਕਈ ਵਾਰ ਵਰਤੀ ਜਾਂਦੀ ਹੈ।

ਮਿਠਾਈ, ਜਿਸ ਨੂੰ ਹਲਵਾ ਕਹਿੰਦੇ ਹਨ, ਹਰੇ ਪੋਸਤ ਦੇ ਡੋਡੇ ਵਿਚੋਂ ਰਸ ਕੱਢ ਕੇ ਤਿਆਰ ਕੀਤੀ ਜਾਂਦੀ ਹੈ। ਇਹ ਚੀਜ਼ਾਂ ਪੇਂਡੂ ਨਸ਼ਈਆਂ ਵਲੋਂ ਵਰਤੀਆਂ ਜਾਂਦੀਆਂ ਹਨ, ਜਿਨ੍ਹਾਂ ਨੂੰ ਪਿੱਛੇ ਦਿਤੇ ਤਰੀਕਿਆਂ ਨਾਲ ਨਸ਼ਾ ਨਹੀਂ ਮਿਲ ਸਕਦਾ।

ਕੁਝ ਅਫ਼ੀਮ ਜੋ ਫ਼ਾਇਦੇਮੰਦ ਹੋ ਸਕਦੀ ਹੈ, ਨਸ਼ਈਆਂ ਵਲੋਂ ਗਲਤ ਢੰਗ ਨਾਲ ਵੀ ਵਰਤੀ ਜਾਂਦੀ ਹੈ। ਦੋ ਪ੍ਰਸਿੱਧ ਅਫ਼ੀਮ ਦੇ ਫ਼ਾਇਦੇ, ਜੋ 18ਵੀਂ ਸਦੀ ਵਿਚ ਪ੍ਰਚਲਿਤ ਸਨ, ਉਹ ਹਨ : 'ਬਲੈਕ ਡਰਾਪ' ਅਤੇ 'ਅਫ਼ੀਮ ਦਾ ਕਪੂਰੀ ਅਰਕ'। ਬਲੈਕ ਡਰਾਪ ਦੀ ਆਕਲੈਂਡ ਦੇ ਐਡਵਰਡ ਰਨਸਟਾਲ ਨੇ ਖੋਜ ਕੀਤੀ ਅਤੇ ਅਫ਼ੀਮ ਦੇ ਕਪੂਰੀ ਅਰਕ (ਪੈਅਰਗੋਰਿਕ) ਦੀ ਲੇਡਨ ਯੂਨੀਵਰਸਿਟੀ ਨੇ ਲੀ ਮਾਰਟ ਨੇ। 18 ਵੀਂ ਸਦੀ ਵਿਚ ਇੰਗਲੈਂਡ ਵਿਚ ਇਕ ਹੋਰ ਪ੍ਰਸਿੱਧ ਇਲਾਕਾ ਸੀ, ਜਿਸ ਨੂੰ ਕਲੋਰੋਡਾਈਨ ਕਹਿੰਦੇ ਹਨ, ਜਿਸ ਵਿਚ ਕਲੋਰੋਫ਼ਾਰਮ, ਈਥਰ, ਮਾਰਫੀਆ ਅਤੇ ਭਾਰਤੀ ਭੰਗ ਹੁੰਦੀ ਹੈ। ਇਹ ਸਾਰੀਆਂ ਤਿੰਨੇ ਦਵਾਈਆਂ ਦਰਦ ਘਟਾਉਣ ਲਈ ਅਤੇ ਮਰੋੜਾਂ ਤੋਂ ਰਾਹਤ ਲਈ ਵਰਤੀਆਂ ਜਾਂਦੀਆਂ ਸਨ। ਪਰ ਇਨ੍ਹਾਂ ਨੇ ਮਰੀਜ਼ਾਂ ਵਿਚ ਨਸ਼ੇ ਦੀ ਆਦਤ ਪੈਦਾ ਕਰ ਦਿੱਤੀ। ਇਸ ਦੇ ਸ਼ਿਕਾਰ ਵਿਅਕਤੀ ਮਾਰਫਿਨਸਟ (ਪੱਕੇ ਮਾਰਫੀਨ ਲੈਣ ਵਾਲੇ) ਬਣ ਗਏ। ਔਰਤਾਂ ਇਸ ਦਵਾਈ ਨੂੰ ਖ਼ਰੀਦਣ ਲਈ ਆਪਣੇ ਪਤੀ ਦੀ ਜਾਇਦਾਦ ਵੇਚਦੀਆਂ ਜਾਂ ਚੋਰੀ ਕਰਦੀਆਂ। ਇਹ ਦਵਾਈਆਂ 20ਵੀਂ ਸਦੀ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਮਾਰਕੀਟ ਵਿਚੋਂ ਅਲੋਪ ਹੋ ਚੁੱਕੀਆਂ ਸਨ।

## ਮਾਰਫੀਨ ਦੇ ਪ੍ਰਭਾਵ

ਮਾਰਫੀਨ ਉਤੇਜਨਾ ਦੀ ਭਾਵਨਾ ਪੈਦਾ ਕਰਦੀ ਸੀ ਜਾਂ ਸੰਤੁਸ਼ਟੀ ਜਾਂ ਨਸ਼ੇ ਦੀ ਹਾਲਤ। ਇਹ ਨਸ਼ਾ ਪੈਦਾ ਕਰਨ ਦੀ ਯੋਗਤਾ ਸੀ, ਜਿਸ ਨੇ ਮਾਰਫੀਨ ਨੂੰ ਨਸ਼ੇ ਦੀ ਸਭ ਤੋਂ ਮਾੜੀ ਦਵਾਈ ਬਣਾ ਦਿੱਤਾ। ਕਈ ਵਾਰ ਖ਼ਾਸ ਹਾਲਤਾਂ ਵਿਚ ਮਾਰਫੀਨ ਚਿੰਤਾ ਜਾਂ ਡਰ ਵਰਗੀ ਭਾਵਨਾ ਵੀ ਪੈਦਾ ਕਰ ਸਕਦੀ ਹੈ। ਮਾਰਫੀਨ ਦਰਦ ਨਿਵਾਰਕ ਹੈ ਅਤੇ ਖਾਂਸੀ ਤੋਂ ਰਾਹਤ ਪਹੁੰਚਾਂਦੀ ਹੈ। ਇਹ ਕਬਜ਼ ਵੀ ਪੈਦਾ ਕਰਦੀ ਹੈ। ਮਾਰਫੀਨ ਸਾਹ ਦੀ ਤਕਲੀਫ਼ ਵੀ ਕਰਦੀ ਹੈ। ਇਕ ਨਸ਼ਈ ਜੋ ਅਫ਼ੀਮ ਦੀ ਵਾਧੂ ਖ਼ੁਰਾਕ ਲੈਂਦਾ ਹੈ, ਨੂੰ ਸਾਹ ਲੈਣ ਵਿਚ ਮੁਸ਼ਕਲ ਹੁੰਦੀ ਹੈ। ਇਕ ਮਿੰਟ ਵਿਚ ਦੋ ਤੋਂ ਤਿੰਨ ਧੜਕਣ ਦੀ ਦਰ ਨਾਲ ਸਾਹ ਲੈਂਦਾ ਹੈ। ਜਦੋਂ ਕਿ ਸਾਧਾਰਣ ਸਾਹ ਲੈਣ ਦੀ ਪ੍ਰਕਿਰਿਆ ਇਕ ਮਿੰਟ ਵਿਚ 18 ਧੜਕਣ ਹੁੰਦੀ ਹੈ। ਇਹ ਮਨੁੱਖ ਵਿਚ ਠੰਢਕ ਪੈਦਾ ਕਰਦੀ ਹੈ, (ਜਦੋਂ ਕਿ ਬਿੱਲੀ ਅਤੇ ਘੋੜੇ ਵਿਚ ਜੋਸ਼ ਪੈਦਾ ਕਰਦੀ ਹੈ)। ਇਹ ਖ਼ੂਨ ਦੇ ਦਾਬ ਨੂੰ ਘੱਟ ਕਰਦੀ ਹੈ ਅਤੇ ਅਜਿਹੇ ਹਾਰਮੋਨ ਛੱਡਦੀ ਹੈ, ਜਿਸ ਨਾਲ ਪਿਸ਼ਾਬ ਘਟ ਬਣਦਾ ਹੈ। ਮਨੁੱਖੀ ਸਰੀਰਾਂ ਤੇ ਮਾਰਫੀਨ ਦੇ ਕਿਉਂਕਿ ਇੰਨੇ ਵਿਸ਼ਾਲ ਪ੍ਰਭਾਵ ਹਨ ਇਸੇ ਲਈ ਡਾਕਟਰ ਇਸ ਨੂੰ ਬਹੁਤ ਕੀਮਤੀ ਦਵਾਈ ਵਜੋਂ ਲੈਂਦੇ ਹਨ।

ਜਦੋਂ ਇਕ ਨਸ਼ਈ ਵਿਅਕਤੀ ਨੂੰ ਅਫ਼ੀਮ ਨਹੀਂ ਮਿਲਦੀ (ਜਾਂ ਮਾਰਫੀਨ ਜਾਂ ਹੈਰੋਇਨ ਜਾਂ ਕੋਈ ਹੋਰ ਅਜਿਹੀ ਦਵਾਈ) ਤਾਂ ਉਸ ਨੂੰ ਟੋਟ ਮਹਿਸੂਸ ਹੋਵੇਗੀ ਜੋ ਨਿਰਾਸ਼ਾ ਪੈਦਾ ਕਰਦਾ ਹੈ। ਟੋਟ ਦੀ ਸਥਿਤੀ ਦੀਆਂ ਆਮ ਤੌਰ 'ਤੇ ਤਿੰਨ ਹਾਲਤਾਂ ਹੁੰਦੀਆਂ ਹਨ। ਪਹਿਲੀ ਹਾਲਤ ਚਾਰ ਤੋਂ ਛੇ ਘੰਟੇ ਵਿਚ ਸ਼ੁਰੂ ਹੁੰਦੀ ਹੈ। ਸ਼ੁਰੂ ਵਿਚ ਸਰੀਰਕ ਬੇਆਰਾਮੀ ਦਿਮਾਗ਼ੀ




ਚਿੱਤਰ : 26 ਮਾਰਫੀਨ - ਚਿੰਨ ਅਤੇ ਲੱਛਣ

ਵੱਧੇਰੇ ਹੁੰਦੀ ਹੈ। 8 ਤੋਂ 14 ਘੰਟਿਆਂ ਦਰਮਿਆਨ ਬੇਆਰਾਮੀ, ਥਕਾਨ, ਅੱਖਾਂ ਅਤੇ ਨੱਕ ਤੇ ਅਸਰ, ਸੁਸਤੀ ਅਤੇ ਛਿੱਕਾਂ ਆਉਂਦੀਆਂ ਹਨ। ਇਹ ਚਿੰਨ੍ਹ ਆਮ ਠੰਢ ਲੱਗਣ ਵਰਗੇ ਹੁੰਦੇ ਹਨ। 14 ਤੋਂ 24 ਘੰਟੇ ਤੱਕ ਇਹ ਲੱਛਣ ਵੱਧਦੇ ਹਨ ਅਤੇ ਨਸ਼ਈ ਵਿਅਕਤੀ ਭੁੱਖ ਦਾ ਨਾ ਲਗਣਾ, ਸਰੀਰ ਨੂੰ ਹਲਕੇ ਝਟਕੇ, ਸਰੀਰ ਠੰਢ ਵਰਗੇ ਅਸਰਾਂ ਦਾ ਸਾਹਮਣਾ ਕਰਦਾ ਹੈ। ਇਹ ਲੱਛਣ ਇਕ ਨਸ਼ਈ ਵਿਚ ਪਹਿਲੀ ਹਾਲਤ ਵਿਚ ਦੇਖਣ ਨੂੰ ਮਿਲਦੇ ਹਨ।

24 ਤੋਂ 36 ਘੰਟੇ ਪਿੱਛੋਂ ਦੂਜੀ ਹਾਲਤ ਸ਼ੁਰੂ ਹੁੰਦੀ ਹੈ। ਨਸ਼ਈ ਨੂੰ ਨੀਂਦ ਨਹੀਂ ਆਉਂਦੀ, ਉਲਟੀਆਂ, ਦਸਤ, ਕਮਜ਼ੋਰੀ ਅਤੇ ਨਿਰਾਸ਼ਾ ਮਹਿਸੂਸ ਹੁੰਦੀ ਹੈ। ਇਸ ਤੋਂ ਇਲਾਵਾ ਸਰੀਰ ਵਿਚ ਇਨ੍ਹਾਂ ਲੱਛਣਾਂ ਵਿਚ ਤੇਜ਼ੀ ਨਾਲ ਹੋਰ ਵਾਧਾ ਹੁੰਦਾ ਹੈ। ਤੀਜੀ ਹਾਲਤ 48 ਤੋਂ 78 ਘੰਟੇ ਪਿੱਛੋਂ ਹੁੰਦੀ ਹੈ। ਇਸ ਹਾਲਤ ਵਿਚ ਸਾਰੇ ਪੱਠੇ ਅਤੇ ਢਿੱਡ ਵਿਚ ਕੜਵੱਲ ਪੈਣ ਲੱਗਦੇ ਹਨ ਅਤੇ ਸਰੀਰ ਵਿਚ ਝਟਕੇ ਮਹਿਸੂਸ ਹੁੰਦੇ ਹਨ। ਸਰੀਰ ਵਿਚ ਤਾਪਮਾਨ ਦੇ ਵਧਣ ਨਾਲ ਉਲਟੀਆਂ ਤੇ ਟੱਟੀਆਂ ਨਾਲ ਹਾਲਤ ਖ਼ਰਾਬ ਹੋ ਜਾਂਦੀ ਹੈ। ਇਨ੍ਹਾਂ ਹਾਲਤਾਂ ਵਿਚੋਂ ਲੰਘਣ ਪਿੱਛੋਂ ਨਸ਼ਈ ਇਹ ਸਮਝਦਾ ਹੈ ਕਿ ਉਹ ਇਕ ਨਰਕ ਵਿਚ ਰਹਿ ਰਿਹਾ ਹੈ। ਇਸ ਹਾਲਤ ਤੋਂ ਬਚਣ ਲਈ ਉਸ ਮਾਰਫੀਨ ਦਾ ਵਾਰ ਵਾਰ ਲੈਣਾ ਜ਼ਾਰੀ ਰੱਖਦਾ ਹੈ।

## ਗ੍ਰਹਿਣ ਕਰਤਾ

ਅਜੇ ਤੱਕ ਮਾਰਫੀਨ ਦੇ ਅਸਰ ਕਰਨ ਦੀ ਪ੍ਰਣਾਲੀ ਬਾਰੇ ਪਤਾ ਨਹੀਂ ਲੱਗ ਸਕਿਆ। ਇਸ ਤਰ੍ਹਾਂ ਜਾਪਦਾ ਹੈ ਕਿ ਸਾਡੇ ਸਰੀਰ ਵਿਚ, ਸਾਡੇ ਦਿਮਾਗ ਵਿਚ ਵਿਸ਼ੇਸ਼ ਥਾਂ ਹੁੰਦੇ ਹਨ, ਜਿਨ੍ਹਾਂ ਨੂੰ ਗ੍ਰਹਿਣ ਕਰਤਾ ਕਹਿੰਦੇ ਹਨ। ਜਿਥੇ ਮਾਰਫੀਨ ਪਹੁੰਚ ਕੇ ਪ੍ਰਕਿਰਿਆ ਕਰਦੀ ਹੈ। ਇਨ੍ਹਾਂ ਗ੍ਰਹਿਣ ਕਰਤਾਵਾਂ ਨੂੰ ਤਾਲੇ ਵਜੋਂ ਸਮਝਿਆ ਜਾਂਦਾ ਹੈ ਜੋ ਕਿ ਖ਼ਾਸ ਚਾਬੀ ਨਾਲ ਹੀ ਖੁਲ੍ਹ ਸਕਦੇ ਹਨ। ਜਦੋਂ ਤਾਲੇ ਵਿਚ ਸਹੀ ਚਾਬੀ ਲੱਗਦੀ ਹੈ ਤਾਂ ਹੀ ਉਹ ਖੁੱਲ੍ਹਦਾ ਹੈ। ਹੁਣ ਤੱਕ ਤ੍ਰਿੰਨ ਵੱਖ ਵੱਖ ਤਰ੍ਹਾਂ ਦੇ ਤਾਲੇ ਦਿਮਾਗ਼ ਵਿਚ ਪਛਾਣੇ ਗਏ ਹਨ। ਵਿਗਿਆਨਕ ਪਰੰਪਰਾਵਾਂ ਮੁਤਾਬਕ ਇਨ੍ਹਾਂ ਗ੍ਰਹਿਣ ਕਰਤਾਵਾਂ ਨੂੰ ਯੂਨਾਨੀ ਭਾਸ਼ਾ ਮੁਤਾਬਕ ਵੱਖ ਵੱਖ ਤਿੰਨ ਨਾਂ ਦਿਤੇ ਗਏ ਹਨ। ਉਨ੍ਹਾਂ ਨੂੰ ਮੂੰ (Mu) ਗ੍ਰਹਿਣ ਕਰਤਾ, ਕੱਪਾ ਗ੍ਰਹਿਣ ਕਰਤਾ ਅਤੇ ਡੈਲਟਾ ਗ੍ਰਹਿਣ ਕਰਤਾ ਕਿਹਾ ਜਾਂਦਾ ਹੈ। ਇਨ੍ਹਾਂ ਵਿਚੋਂ ਕੁਝ ਗੂੜ੍ਹੇ ਜਾਪ ਸਕਦੇ ਹਨ। ਪਰ ਉਨ੍ਹਾਂ ਦਾ ਦਿਲਚਸਪ ਖੇਤਰ ਹੈ। ਕਈ ਦਵਾਈਆਂ ਇਨ੍ਹਾਂ ਗ੍ਰਹਿਣ ਕਰਤਾਵਾਂ ਨਾਲ ਜੁੜੀਆਂ ਹੋਈਆਂ ਹਨ। ਦਵਾਈ ਦਾ ਪਹਿਲਾ ਅੱਖਰ ਜੋ ਕਿ ਇਨ੍ਹਾਂ ਨਾਲ ਪਹਿਲਾਂ ਜੁੜਿਆ, ਆਪਣਾ ਨਾਂ ਇਨ੍ਹਾਂ ਗ੍ਰਹਿਣ ਕਰਤਾਵਾਂ ਨੂੰ ਦਿੰਦਾ ਹੈ। ਮੂ ਗ੍ਰਹਿਣ ਕਰਤਾ ਨਾਲ ਮਾਰਫੀਨ ਪਹਿਲਾਂ ਜੁੜੀ ਜਾਪਦੀ ਹੈ। ਮਾਰਫੀਨ ਦਾ ਪਹਿਲਾ ਅੱਖਰ ਐਮ ਹੈ। ਇਸ ਲਈ ਇਹ ਗ੍ਰਹਿਣ ਕਰਤਾ μ ਰੀਸੈਪਟਰ ਕਹੇ ਜਾ ਸਕਦੇ ਹਨ। ਪਰ ਸਾਇੰਸ ਦੀ ਦੁਨੀਆ ਵਿਚ ਹੋਰ ਸ਼ਬਦ ਨੂੰ ਯੂਨਾਨੀ ਸ਼ਬਦ ਨਾਲ ਜੋੜੇ ਜਾਣ ਦੀ ਪ੍ਰਵਿਰਤੀ ਹੈ। (ਇਹ ਸ਼ਾਇਦ ਮਹਾਨ ਯੂਨਾਨੀ ਸੰਸਕ੍ਰਿਤੀ ਨੂੰ ਸ਼ਰਧਾਂਜਲੀ ਹੈ, ਜੋ ਕਿ ਵਿਗਿਆਨਕ ਤੌਰ 'ਤੇ ਸੋਚਣ ਦਾ ਸਭ ਤੋਂ ਪਹਿਲਾ ਸਭਿਆਚਾਰ ਹੈ) ਯੂਨਾਨੀ ਵਿਚ ਬਰਾਬਰ ਸ਼ਬਦ ਯੂ (μ) ਇਸ ਲਈ ਇਨ੍ਹਾਂ ਰੀਸੈਪਟਰ ਨੂੰ (μ) ਰੀਸੈਪਟਰ ਕਿਹਾ ਜਾਂਦਾ ਹੈ। ਇਸੇ ਤਰ੍ਹਾਂ, Ketocyclazocine ਨਾਂ ਦੀ ਦਵਾਈ ਕੱਪਾ, ਰੀਸੈਪਟਰ ਨਾਲ ਜੁੜੀ ਹੈ। ਯੂਨਾਨੀ ਭਾਸ਼ਾ ਵਿਚ ਕਪਾ ਇੰਗਲਿਸ਼ ਲਫ਼ਜ਼ 'ਕੇ' ਦੇ ਬਾਰਬਰ ਹੈ।

ਸਮੂਹਿਕ ਤੌਰ 'ਤੇ ਇਹ ਗ੍ਰਹਿਣ ਕਰਤਾ Opioid ਗ੍ਰਹਿਣ ਕਰਤਾ ਵਜੋਂ ਜਾਣੇ ਜਾਂਦੇ ਹਨ। ਇਹ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਮਾਰਫੀਨ ਤੋਂ ਇਲਾਵਾ ਅਫ਼ੀਮ ਤੋਂ ਪੈਦਾ ਕੁਝ ਹੋਰ ਦਵਾਈਆਂ ਵੀ ਇਸ ਨਾਲ ਸੰਬੰਧਿਤ ਹਨ। ਇਨ੍ਹਾਂ ਭਿੰਨ ਭਿੰਨ ਰੀਸੈਪਟਰ ਦੀ ਉਤੇਜਨਾ (ਜਾਂ ਸਾਡੀ ਧਾਰਨਾ ਵਿਚ ਨਵੇਂ ਤਾਲੇ ਖੋਲ੍ਹਣਾ) ਵੱਖ ਵੱਖ ਤਰ੍ਹਾਂ ਦੇ ਲੱਛਣ ਪੈਦਾ ਕਰਦੀ ਹੈ। ਮਾਰਫੀਨ ਦੇ ਕਣ ਇਨ੍ਹਾਂ ਸਾਰੇ ਰੀਸੈਪਟਰ ਨਾਲ ਸੰਬੰਧਿਤ ਹੋ ਸਕਦੇ ਹਨ। ਜਾਂ ਦੂਜੇ ਸ਼ਬਦਾਂ ਵਿਚ ਇਨ੍ਹਾਂ ਸਾਰੇ ਤਾਲਿਆਂ ਲਈ ਚਾਬੀ ਹੈ। ਮਾਰਫੀਨ ਦਾ ਇਨ੍ਹਾਂ ਤਿੰਨਾਂ ਰੀਸੈਪਟਰਾਂ ਵਿਚੋਂ ਕਿਸੇ ਨਾਲ ਸੰਬੰਧਿਤ ਦਰਦ ਘਟਾਉਂਦਾ ਹੈ ਅਤੇ ਸਾਹ ਪ੍ਰਕਿਰਿਆ ਨੂੰ ਮਧਮ ਕਰਦਾ ਹੈ। ਕੁਝ ਵਿਸ਼ੇਸ਼ ਵਾਧੂ ਚਿੰਨ੍ਹ ਮਾਰਫੀਨ ਅਤੇ ਮਾਰਫੀਨ ਵਰਗੇ ਯੋਗਿਕ ਨੂੰ ਮਿਲਾਉਣ ਨਾਲ ਪੈਦਾ ਹੁੰਦੇ ਹਨ। ਉਦਾਹਰਣ ਵਜੋਂ, ਮਾਰਫੀਨ ਨੂੰ ਮੂੰ ਰੀਸੈਪਟਰ ਵਿਚ ਸ਼ਾਮਲ ਕਰਨ ਨਾਲ ਵਾਧੂ ਨਸ਼ਾ ਪੈਦਾ ਹੁੰਦਾ ਹੈ। ਇਸੇ ਤਰ੍ਹਾਂ ਕੱਪਾ ਰੀਸੈਪਟਰ ਨਾਲ ਮਿਲ ਕੇ ਹੋਰ ਚਿੰਨ੍ਹ ਪੈਦਾ ਹੁੰਦੇ ਹਨ ਜਿਵੇਂ ਕਿ ਅੱਖਾਂ ਦੀਆਂ ਪੁਤਲੀਆਂ ਦਾ ਫ਼ੈਲਣਾ ਜਾਂ ਸੁਕੜਨਾ/ਡੈਲਟਾ ਰੀਸੈਪਟਰ ਨਾਲ ਮਿਲ ਕੇ ਅੰਤੜੀਆਂ ਦੀ ਹਰਕਤ ਘਟਦੀ ਹੈ ਅਤੇ ਇਸ ਤਰ੍ਹਾਂ ਕਬਜ਼ ਵੀ ਪੈਦਾ ਹੁੰਦੀ ਹੈ।

ਅੱਜ ਦੇ ਸਮੇਂ ਵਿਚ ਵਿਗਿਆਨਕਾਂ ਨੇ ਪਤਾ ਲਾਇਆ ਹੈ ਕਿ ਰੀਸੈਪਟਰ ਇਕ ਵਸਤੂ ਨਹੀਂ, ਸਗੋਂ ਭਿੰਨ ਭਿੰਨ ਦੋ ਵਸਤੂਆਂ ਦੇ ਹੁੰਦੇ ਹਨ। ਦੂਜੇ ਸ਼ਬਦਾਂ ਵਿਚ ਦੋ ਭਿੰਨ ਉਪ- ਕਸਮ ਦੇ ਰੀਸੈਪਟਰ ਹੁੰਦੇ ਹਨ। ਇਨ੍ਹਾਂ ਨੂੰ ($\mu_1$ ਅਤੇ $\mu_2$) ਰੀਸੈਪਟਰ ਕਿਹਾ ਜਾਂਦਾ ਹੈ। $\mu_1$ ਰੀਸੈਪਟਰ ਵੀ ਉਤੇਜਨਾ ਦਰਦ ਨੂੰ ਘਟਾਉਂਦੀ ਹੈ। ਜਦੋਂ ਕਿ $\mu_2$ ਰੀਸੈਪਟਰ ਦੀ ਉਤੇਜਨਾ ਸਾਹ ਪ੍ਰਕਿਰਿਆ ਨੂੰ ਧੀਮਾ ਕਰਦੀ ਹੈ ਅਤੇ ਆਂਦਰਾ ਦੀ ਹਰਕਤ ਨੂੰ ਘਟਾਉਂਦੀ ਹੈ। ਭਿੰਨ ਭਿੰਨ ਰੀਸੈਪਟਰ ਦੀ ਉਤੇਜਨਾ ਅਤੇ ਚਿੰਨ੍ਹ ਜੋ ਪੈਦਾ ਹੁੰਦੇ ਹਨ, ਉਹ ਇਸ ਤਾਲਿਕਾ ਵਿਚ ਦਰਸਾਏ ਗਏ ਹਨ।

ਇਕ ਦਿਲਚਸਪ ਨੁਕਤਾ ਇਥੇ ਇਸ ਹਾਲਤ ਤੇ ਉਠਾਇਆ ਜਾ ਸਕਦਾ ਹੈ। ਅਸੀ ਵੇਖਿਆ ਕਿ ਮਾਰਫੀਨ ਅਤੇ ਕੁਝ ਮਾਰਫੀਨ ਜਿਹੀਆਂ ਦਵਾਈਆਂ ਦਾ ਸੰਬੰਧ ਇਨ੍ਹਾਂ ਰੀਸੈਪਟਰਾਂ ਨਾਲ ਜੁੜਿਆ ਹੋਇਆ ਹੈ।

**ਤਾਲਿਕਾ 1 ਭਿੰਨ ਭਿੰਨ ਪ੍ਰਕਾਰ ਦੇ ਉਤੇਜਕਾਂ ਵਲੋਂ ਪੈਦਾ ਲੱਛਣ**

| *ਲੜੀ ਨੰਬਰ* | *$\mu$ (mu) ਮੂੰ* | *K ਕੱਪਾ* | *$\delta$ (ਡੈਲਟਾ)* |
|---|---|---|---|
| 1. | ਦਰਦ ਘੱਟਦੀ ਹੈ | ਦਰਦ ਘੱਟਦੀ ਹੈ | ਦਰਦ ਘੱਟਦੀ ਹੈ |
| 2. | ਸਾਹ ਪ੍ਰਕਿਰਿਆ 'ਤੇ ਦਬਾਉ ਪਾਉਂਦਾ ਹੈ। | ਸਾਹ ਪ੍ਰਕਿਰਿਆ 'ਤੇ ਦਬਾਉ ਪਾਉਂਦਾ ਹੈ। | ਸਾਹ ਪ੍ਰਕਿਰਿਆ 'ਤੇ ਦਬਾਉ ਪਾਉਂਦਾ ਹੈ। |
| 3. | ਉਤੇਜਨਾ ਦੀ ਭਾਵਨਾ | ਚਿੰਤਾ, ਡਰ ਦੀ ਭਾਵਨਾ, ਗ਼ੈਰ-ਕੁਦਰਤੀ ਅਤੇ ਖ਼ਿਆਲੀ ਚੀਜ਼ਾਂ ਵੇਖਣਾ (ਭ੍ਰਾਂਤਕ ਵਸਤਾਂ) | ਭਾਵਾਤਮਕ ਵਰਤਾਉ (ਤਕਨੀਕੀ ਤੌਰ 'ਤੇ ਪ੍ਰਭਾਵਸ਼ਾਲੀ ਵਿਵਹਾਰ) |
| 4. | ਅੱਖਾਂ ਦੀਆਂ ਪੁਤਲੀਆਂ ਦਾ ਸੁੰਗੜ੍ਹਨਾ | ਅੱਖ ਦੀ ਪੁਤਲੀ ਦਾ ਸੁੰਗੜਨਾ | — |
| 5. | ਅੰਤੜੀਆਂ ਦੀ ਹਿਲਜੁਲ ਘੱਟ ਜਾਂਦੀ ਹੈ (ਸਿੱਟੇ ਵਜੋ ਕਬਜ਼ ਹੁੰਦੀ ਹੈ) | — | ਅੰਤੜੀਆਂ ਦੀ ਗਤੀ-ਸ਼ੀਲਤ੍ਹਾ ਵਿਚ ਕਮੀ |
| 6. | ਲਤ ਲਗਣਾ (ਸਰੀਰਕ ਨਿਰਭਰਤਾ) | ਆਦੀ ਹੋਣਾ | — |

ਕਈ ਹੋਰ ਵੀ ਦਵਾਈਆਂ ਹੁੰਦੀਆਂ ਹਨ, ਜਿਹੜੀਆਂ ਇਨ੍ਹਾਂ ਰੀਸੈਪਟਰਾਂ ਨਾਲ ਜੁੜੀਆਂ ਹੁੰਦੀਆਂ ਹਨ। ਪਰ ਕੋਈ ਵੀ ਪ੍ਰਭਾਵ ਨਹੀਂ ਛੱਡਦੀਆਂ। ਆਪਣੇ ਪੁਰਾਣੇ ਸਿਧਾਂਤ 'ਤੇ ਚਲਿਆਂ ਇਨ੍ਹਾਂ ਦਵਾਈਆਂ ਦੇ ਤਾਲੇ ਦੀ ਇਕੋ ਜਿਹੀ ਚਾਬੀ ਹੁੰਦੀ ਹੈ ਅਤੇ ਇਹ ਚਾਬੀ ਤਾਲੇ ਵਿਚ ਵੀ ਲਗਦੀ ਹੈ, ਪਰ ਕਈ ਵਾਰ ਇਹ ਤਾਲਾ ਖੋਲ੍ਹਣ ਤੋਂ ਅਸਫ਼ਲ ਰਹਿੰਦੀ ਹੈ। ਨਤੀਜਾ ਇਹ ਹੁੰਦਾ ਹੈ ਕਿ ਨਾ ਕੇਵਲ ਅਜਿਹੀਆਂ ਦਵਾਈਆਂ ਕੋਈ ਅਸਰ ਹੀ ਕਰਦੀਆਂ ਹਨ, ਸਗੋਂ ਰੀਸੈਪਟਰ ਨੂੰ ਬੰਦ ਕਰ ਦਿੰਦੀਆਂ ਹਨ ਤੇ ਦਵਾਈਆਂ ਦਾ ਅਸਰ ਹੋਣੋ ਹੱਟ ਜਾਂਦਾ ਹੈ, ਜਿਸ ਦੇ ਪ੍ਰਭਾਵ ਦਿਖਾਈ ਦਿੰਦੇ ਹਨ। ਇਹ ਇਕ ਦਿਲਚਸਪ ਹਾਲਤ ਹੁੰਦੀ ਹੈ, ਜੋ ਅਫ਼ੀਮ ਦੇ ਜ਼ਹਿਰ ਦੇ ਕੇਸ ਵਿਚ ਡਾਕਟਰਾਂ ਵਲੋਂ ਸ਼ੋਸ਼ਿਤ ਕੀਤੀ ਜਾ ਸਕਦੀ ਹੈ। ਪਰ ਆਓ ਪਹਿਲਾਂ ਇਨ੍ਹਾਂ ਦਵਾਈਆਂ ਦੇ ਨਾਂ ਤੋਂ ਜਾਣੂ ਹੋਈਏ। ਪਹਿਲਾਂ ਗਰੁਪ ਜੋ ਪ੍ਰਭਾਵ ਛੱਡਦਾ ਹੈ, ਉਸ ਨੂੰ ਅਗੋਨਿਸਟ (ਯੂਨਾਨੀ ਸ਼ਬਦ, ਜਿਸ ਦਾ ਅਰਥ ਮੈਂ ਸੰਘਰਸ਼ ਕਰਦਾ ਹਾਂ) ਦਵਾਈਆਂ ਦਾ ਦੂਜਾ ਗਰੁਪ ਜੋ ਕਿ ਰੀਸੈਪਟਰ ਨਾਲ ਜੁੜਿਆ ਹੁੰਦਾ ਹੈ, ਪਰ ਕੋਈ ਪ੍ਰਭਾਵ ਨਹੀਂ ਛੱਡਦਾ, ਨੂੰ ਐਂਟਰੇਗੋਨਿਸਟ ਵਿਪੱਖੀ ਕਿਹਾ ਜਾਂਦਾ ਹੈ, (ਯੂਨਾਨੀ ਸ਼ਬਦ ਜਿਸ ਦਾ ਭਾਵ ਮੈਂ ਸੰਘਰਸ਼ ਦੇ ਵਿਰੁੱਧ ਹਾਂ।)

ਪ੍ਰਭਾਵੀ ਅਸਰ ਨੂੰ ਗ਼ੈਰ-ਪ੍ਰਭਾਵੀ ਨੂੰ ਕਿਵੇਂ ਵਰਤਿਆ ਜਾ ਸਕਦਾ ਹੈ? ਮੰਨ ਲਓ ਇਕ ਵਿਅਕਤੀ, ਜਿਸ ਨੇ ਬਹੁਤ ਸਾਰੀ ਮਾਤਰਾ ਵਿਚ ਮਾਰਫੀਨ ਲਈ ਹੈ ਅਤੇ ਉਸ ਦੀ ਸਾਹ ਪ੍ਰਕਿਰਿਆ ਬੁਰੀ ਤਰ੍ਹਾਂ ਅਸਰ ਅੰਦਾਜ਼ ਹੈ। ਇਸ ਕਾਰਣ ਉਸ ਦੀ ਜ਼ਿੰਦਗੀ ਖ਼ਤਰੇ ਵਿਚ ਹੈ। ਪਰ ਅਸਲ ਵਿਚ ਉਸ ਦੇ ਸਰੀਰ ਵਿਚ ਕੀ ਹੋ ਰਿਹਾ ਹੈ? ਜੇ ਕਰ ਕਿਸੇ ਕੋਲ ਉਸ ਦੇ ਦਿਮਾਗ਼ ਵਿਚ ਗ੍ਰਹਿਣ ਕਰਤਾ ਦੇਖਣ ਦਾ ਸਾਧਨ ਹੈ, ਤਾਂ ਉਹ ਮਾਰਫ਼ੀਨ ਦੇ ਕਣ ਦਿਮਾਗ਼ ਵਿਚ ਰੀਸੈਪਟਰ ਨਾਲ ਜੁੜੇ ਪਾਏਗਾ, ਜੋ ਉਸ ਦੀ ਸਾਹ ਪ੍ਰਕਿਰਿਆ ਨੂੰ ਨੁਕਸਾਨ ਪਹੁੰਚਾ ਰਹੇ ਹਨ। ਸਰੀਰ ਦੁਆਰਾ ਹੌਲੀ ਹੌਲੀ ਮਾਰਫੀਨ ਨਾਸ਼ ਕੀਤੀ ਜਾਂਦੀ ਹੈ। ਪਰ ਜਿਉਂ ਹੀ ਕੁਝ ਕਣ ਖ਼ਤਮ ਹੁੰਦੇ ਹਨ, ਤਾਂ ਨਵੇਂ ਪੈਦਾ ਹੋ ਜਾਂਦੇ ਹਨ ਅਤੇ ਜੇ ਕਰ ਮਰੀਜ਼ ਨੂੰ ਵਿਪੱਖੀ ਦਵਾਈ ਦਿਤੀ ਜਾਂਦੀ ਹੈ, ਜਿਵੇਂ ਨਾਲੋਕਸੋਲ ਤਾਂ ਮਾਰਫੀਨ ਦੇ ਕਣ ਰੀਸੈਪਟਰ ਨਾਲ ਜੁੜੇ ਹੋਣਗੇ ਪਰ ਉਹ ਕੋਈ ਵੀ ਪ੍ਰਭਾਵ ਪੈਦਾ ਨਹੀਂ ਕਰਨਗੇ। ਇਹ ਹੀ ਨਹੀਂ ਇਨ੍ਹਾਂ ਰੀਸੈਪਟਰਜ਼ ਨਾਲ ਜੁੜ ਕੇ ਇਹ ਕਣ ਮਾਰਫੀਨ ਨੂੰ ਅਸਰ ਪੈਦਾ ਨਹੀਂ ਕਰਨ ਦਿੰਦੇ ਅਤੇ ਇਸ ਤਰ੍ਹਾਂ ਕੁਝ ਦੇਰ ਪਿੱਛੋਂ ਮਰੀਜ਼ ਠੀਕ ਹੋ ਜਾਂਦਾ ਹੈ।

ਕਈ ਹੋਰ ਦਵਾਈਆਂ ਵੀ ਹੁੰਦੀਆਂ ਹਨ, ਜਿਨ੍ਹਾਂ ਨੂੰ ਅਸੀਂ ਆਂਸ਼ਿਕ ਪ੍ਰਭਾਵੀ ਕਹਿੰਦੇ ਹਾਂ। ਇਹ ਦਵਾਈਆਂ ਵੀ ਅਸਰ ਪੈਦਾ ਕਰਦੀਆਂ ਹਨ। ਪਰ ਇਹ ਘੱਟ ਹੁੰਦਾ ਹੈ। ਇਹ ਦਿਲਚਸਪ ਗੱਲ ਹੈ ਕਿ ਇਕ ਦਵਾਈ ਕਿਸੇ ਲਈ ਪ੍ਰਭਾਵੀ ਹੋ ਸਕਦੀ ਹੈ ਅਤੇ ਕਿਸੇ ਲਈ ਵਿਪੱਖੀ ਹੋ ਸਕਦੀ ਹੈ। ਅਤੇ ਕਿਸੇ ਤੀਜੇ ਲਈ ਆਂਸ਼ਿਕ ਪ੍ਰਭਾਵੀ ਤੇ ਆਂਸ਼ਿਕ ਵਿਪੱਖੀ। ਉਦਾਹਰਣ ਦੇ ਤੌਰ 'ਤੇ ਪੈਂਟਾਜੋਸਾਇਨ (Pentazocine) ਦਵਾਈ (ਜੋ ਚੀਰ ਫਾੜ, ਜਲ ਜਾਣ ਅਤੇ ਹੱਡੀ ਟੁੱਟ ਜਾਣ ਤੇ ਦਿੱਤੀ ਜਾਂਦੀ ਹੈ) ਆਪ 'ਤੇ ਇਹ ਵਿਪੱਖੀ ਬਣ ਜਾਂਦੀ ਹੈ। ਕੱਪਾ ਰੀਸੈਪਟਰ 'ਤੇ ਪ੍ਰਭਾਵੀ ਹੋ ਸਕਦੀ ਹੈ ਅਤੇ ਡੱਲਟਾ ਤੇ ਆਂਸ਼ਿਕ ਪ੍ਰਭਾਵੀ ਹੋ ਸਕਦੀ ਹੈ। ਪਰ ਇਸ ਦਾ ਅਸਲ ਮਤਲਬ ਕੀ ਹੋਇਆ ਕਿ ਪੈਂਟਾਜ਼ੋਕੇਨ ਆਪਣੇ ਆਪ ਨੂੰ ਰੀਸੈਪਟਰ ਨਾਲ ਜੋੜੇਗੀ, ਪਰ ਇਹ ਕੋਈ ਖ਼ਾਸ ਅਸਰ ਨਹੀਂ ਪੈਦਾ ਕਰਦੀ। ਪਰ

ਡੈਲਟਾ ਰੀਸੈਪਟਰ ਲਈ ਹਲਕਾ ਅਸਰ ਪੈਦਾ ਕਰਦੀ ਹੈ। ਪਰ ਸਿਰਫ਼ ਕੱਪਾ ਰੀਸੈਪਟਰ ਤੇ ਇਹ ਵਿਸ਼ੇਸ਼ ਪ੍ਰਭਾਵ ਪੈਦਾ ਕਰਦੀ ਹੈ। ਜੋ ਦਵਾਈਆਂ ਇਸ ਤਰੀਕੇ ਨਾਲ ਵਿਵਹਾਰ ਕਰਦੀਆਂ ਹਨ, ਉਨ੍ਹਾਂ ਨੂੰ ਵਿਪੱਖੀ ਤੇ ਪ੍ਰਭਾਵੀ ਕਿਹਾ ਜਾਂਦਾ ਹੈ (ਕਿਉਂਕਿ ਕਿਧਰੇ agonist ਪ੍ਰਭਾਵ ਹੁੰਦਾ ਹੈ, ਕਿਧਰੇ Antagonists ਹੁੰਦਾ ਹੈ। ਇਕ ਤਾਲਿਕਾ ਰਾਹੀਂ ਮਾਰਫੀਨ ਵਰਗੀਆਂ ਦਵਾਈਆਂ ਦੇ ਵੱਖ ਵੱਖ ਪ੍ਰਭਾਵਾਂ ਤੋਂ ਜਾਣਕਾਰੀ ਮਿਲ ਸਕਦੀ ਹੈ।

**ਤਾਲਿਕਾ 2. ਮਾਰਫੀਨ ਵਰਗੀਆਂ ਕੁਝ ਦਵਾਈਆਂ, ਭਿੰਨ ਭਿੰਨ Oproid Receptors ਪ੍ਰਭਾਵ ਦਾ ਵਿਵਹਾਰ**

| *ਲੜੀ ਨੰਬਰ* | *ਮਾਰਫੀਨ ਵਰਗੀਆਂ ਦਵਾਈਆਂ* | *Mu ਰੀਸੈਪਟਰ ਤੇ ਪ੍ਰਭਾਵ* | *ਕੱਪਾ ਰੀਸੈਪਟਰ ਤੇ ਪ੍ਰਭਾਵ* | *ਡੈਲਟਾ ਰੀਸੈਪਟਰ ਤੇ ਪ੍ਰਭਾਵ* |
|---|---|---|---|---|
| 1. | ਮਾਰਫੀਨ | ਹਾਂ-ਪੱਖੀ | ਹਾਂ-ਪੱਖੀ | ਹਾਂ-ਪੱਖੀ |
| 2. | ਨੈਲੋਰਫੀਨ | ਵਿਪੱਖੀ | ਆਂਸ਼ਿਕ ਹਾਂ-ਪੱਖੀ | ਆਂਸ਼ਿਕ ਹਾਂ-ਪੱਖੀ |
| 3. | ਪੈਟਾਜੋਕੋਨ | ਵਿਪੱਖੀ | ਹਾਂ-ਪੱਖੀ | ਆਂਸ਼ਿਕ ਹਾਂ-ਪੱਖੀ |
| 4. | ਨਾਲਬਫੀਨ | ਵਿਪੱਖੀ | ਹਾਂ-ਪੱਖੀ | ਹਾਂ-ਪੱਖੀ |
| 5. | ਬੂਪਰਨਾਰਫੀਨ | ਆਂਸ਼ਿਕ ਹਾਂ-ਪੱਖੀ | ਵਿਪੱਖੀ | (?) |
| 6. | ਬੂਟੋਰਫਾਨੋਲ | ਵਿਪੱਖੀ | ਹਾਂ-ਪੱਖੀ | ਹਾਂ-ਪੱਖੀ |
| 7. | ਨਾਲੋਕਸੋਨ | ਵਿਪੱਖੀ | ਵਿਪੱਖੀ | ਵਿਪੱਖੀ |

ਇਹ ਗੱਲ ਨੋਟ ਕਰਨ ਵਾਲੀ ਹੈ ਕਿ ਇਕ ਦਵਾਈ ਮਾਰਫੀਨ ਸਾਰੇ ਤਿੰਨੇ ਰੀਸੈਪਟਰ ਤੇ ਹਾਂ-ਪੱਖੀ ਹੈ ਅਤੇ ਸਿਰਫ਼ ਇਕ ਦਵਾਈ ਨਾਲੋਕਸੋਕ ਤਿੰਨਾਂ ਰੀਸੈਪਟਰ ਤੇ ਵਿਪੱਖੀ ਹੈ। ਇਸ ਤਰ੍ਹਾਂ ਨਾਲੋਕਸੋਨ ਮਾਰਫੀਨ ਲਈ ਪੂਰੀ ਤਰ੍ਹਾਂ ਵਿਪੱਖੀ ਹੈ ਅਤੇ ਮਾਰਫੀਨ ਨੂੰ ਜ਼ਹਿਰੀਲਾ ਕਰਨ ਵਿਚ ਬਹੁਤ ਬਹੁਮੁੱਲੀ ਹੈ। ਪਹਿਲਾ ਨੈਲੋਰਫੀਨ ਮਾਰਫੀਨ ਨੂੰ ਜ਼ਹਿਰੀਲਾ ਕਰਨ ਲਈ ਵਰਤੀ ਜਾਂਦੀ ਸੀ। ਪਰ ਹੁਣ ਇਸ ਦੀ ਸਿਫ਼ਾਰਸ਼ ਬਿਲਕੁਲ ਨਹੀਂ ਕੀਤੀ ਜਾਂਦੀ। ਇਸ ਦਾ ਕਾਰਣ ਉਪਰੋਕਤ ਤਾਲਿਕਾ ਸਪੱਸ਼ਟ ਕਰਦੀ ਹੈ।

ਖੋਜੀਆਂ ਨੇ ਦਿਮਾਗ਼ ਵਿਚ ਇਕ ਚੌਥੀ ਕਿਸਮ ਦਾ ਰੀਸੈਪਟਰ ਲੱਭਿਆ ਹੈ, ਜਿਸ ਨੂੰ ਸਿਗਮਾ ਕਿਹਾ ਜਾਂਦਾ ਹੈ। ਇਕ ਦਵਾਈ ਜਿਸ ਦਾ ਨਾਂ ਐਸ.ਕੇ.ਐਫ. 10047 ਹੈ, ਨੇ ਪਹਿਲੀ ਵਾਰ ਇਸ ਰੀਸੈਪਟਰ ਨੂੰ ਪਹਿਚਾਣਿਆ। (ਅਸਲ ਵਿਚ ਸਿਗਮਾ ਦਵਾਈ ਦੇ ਪਹਿਲੇ ਅੱਖਰ ਤੋਂ ਆਇਆ ਹੈ) ਇਸ ਕੇਂਦਰ ਦੀ ਉਤੇਜਨਾ ਅਸਹਿਣ ਦੀ ਭਾਵਨਾ ਅਤੇ ਭ੍ਰਾਂਤਕ ਭਾਵ ਪੈਦਾ ਕਰਦੀ ਹੈ। ਲੂਸੀਨੈਸ਼ਨ ਸ਼ਬਦ ਯੂਨਾਨੀ ਭਾਸ਼ਾ ਦੇ ਅਲੂਸਨਰੀ ਤੋਂ ਆਇਆ, ਜਿਸ ਦਾ ਮਤਲਬ 'ਮਨ ਵਿਚ ਭਟਕਣਾ' (Hallucination) ਦਾ ਭਾਵ ਹੈ ਕਿ

ਉਨ੍ਹਾਂ ਚੀਜ਼ਾਂ ਨੂੰ ਦੇਖਣਾ, ਸੁਣਨਾ ਜਾਂ ਮਹਿਸੂਸ ਕਰਨਾ, ਜੋ ਨਹੀਂ ਹੁੰਦੀਆਂ। ਇਸ ਤਰ੍ਹਾਂ ਇਕ ਵਿਅਕਤੀ ਤੇ ਜਦੋਂ ਅਜਿਹਾ ਭ੍ਰਾਂਤਕ ਪ੍ਰਭਾਵ ਹੁੰਦਾ ਹੈ, ਤਾਂ ਉਹ ਆਪਣੀ ਚਮੜੀ ਤੇ ਖਟਮਲ ਚਲਦੇ ਮਹਿਸੂਸ ਕਰਦਾ ਹੈ, ਜਦੋਂ ਕਿ ਅਸਲ ਵਿਚ ਅਜਿਹਾ ਕੁਝ ਨਹੀਂ ਹੁੰਦਾ।

ਸਿਗਮਾ ਰੀਸੈਪਟਰ ਸਹੀ ਨਸ਼ਾ ਰੀਸੈਪਟਰ ਨਹੀਂ ਮੰਨੇ ਜਾਂਦੇ ਕਿਉਂਕਿ ਨਾ ਹੀ ਮਾਰਫੀਨ ਅਤੇ ਨਾ ਹੀ ਨਾਲੋਕਸੋਨ ਇਸ ਨਾਲ ਅਸਰ ਯੋਗ ਹੁੰਦੇ ਹਨ। ਪਰੰਤੂ ਬਹੁਤ ਸਾਰੀਆਂ ਮਾਰਫੀਨ ਵਰਗੀਆਂ ਦਵਾਈਆਂ, ਜਿਵੇਂ ਪੈਂਟਾਜੋਕੋਨ ਅਤੇ ਬੂਟੇਰਫਾਨੋਲ ਅਜਿਹੇ ਰੀਸੈਪਟਰ ਨਾਲ ਸੰਬੰਧਿਤ ਹੁੰਦੀਆਂ ਹਨ ਅਤੇ ਸੁਹਾਵਣੇ ਲੱਛਣ ਜਾਂ ਪ੍ਰਭਾਵ ਪੈਦਾ ਕਰਦੀਆਂ ਹਨ। ਇਸ ਲਈ ਇਹ ਜਾਣਨਾ ਲਾਭਦਾਇਕ ਹੈ ਕਿ ਅਜਿਹੇ ਰੀਸੈਪਟਰ ਦੀ ਹੋਂਦ ਹੁੰਦੀ ਹੈ। ਇਸ ਤੋਂ ਇਲਾਵਾ ਕੁਝ ਹੋਰ ਦਵਾਈਆਂ ਜਿਵੇਂ ਪੀ.ਸੀ.ਪੀ. ਸਰੀਸੈਪਟਰ ਰਾਹੀਂ ਅਸਰ ਕਰਦੀਆਂ ਹਨ ਅਤੇ ਅਸੀਂ ਬਾਅਦ ਵਿਚ ਵੇਖਦੇ ਹਾਂ।

ਇਹ ਜਾਣਦੇ ਹਾਂ ਕਿ ਮਨੁੱਖੀ ਸਰੀਰ ਆਪਣੇ ਮਾਰਫੀਨ ਵਰਗੇ ਰਸਾਇਣ ਨੂੰ ਪੈਦਾ ਕਰਦੇ ਹਨ। ਇਹ ਰਸਾਇਣ 1970 ਦੇ ਦਹਾਕੇ ਦੇ ਮੱਧ ਵਿਚ ਲੱਭੇ ਗਏ ਸਨ। ਤਿੰਨ ਭਿੰਨ ਭਿੰਨ ਪਰਿਵਾਰ enkephalins, endorphins ਅਤੇ dynorphins ਮਿਲਦੇ ਹਨ। ਸਖ਼ਤ ਜ਼ਖ਼ਮੀ ਹੋਣ ਸਮੇਂ ਇਹ ਰਸਾਇਣ ਪੈਦਾ ਹੁੰਦੇ ਹਨ ਅਤੇ ਕੁਦਰਤੀ ਦਰਦ ਨਿਵਾਰਕ ਵਜੋਂ ਕੰਮ ਕਰਦੇ ਹਨ। ਕਾਫ਼ੀ ਦੇਰ ਤੱਕ ਇਹ ਪਤਾ ਸੀ ਕਿ ਫ਼ੌਜੀ, ਜੋ ਲੜਾਈ ਵਿਚ ਸਖ਼ਤ ਜ਼ਖ਼ਮੀ ਹੋ ਜਾਂਦੇ ਸਨ, ਇੰਨੀ ਦਰਦ ਨਹੀਂ ਮਹਿਸੂਸ ਕਰਦੇ ਸਨ, ਜਿੰਨੀ ਉਨ੍ਹਾਂ ਨੂੰ ਕਰਨੀ ਚਾਹੀਦੀ ਸੀ। ਇਹ ਕੁਝ ਹੱਦ ਤੱਕ ਭੇਦ ਵਾਲੀ ਗੱਲ ਬਣਿਆ ਰਿਹਾ। ਹੁਣ ਇਸ ਘਟਨਾ ਦੀ ਅਸਾਨੀ ਨਾਲ ਵਿਆਖਿਆ ਕੀਤੀ ਜਾ ਸਕਦੀ ਹੈ। ਜ਼ਖ਼ਮੀ ਹੋਣ ਪਿੱਛੋਂ ਦਰਦ ਕਾਫ਼ੀ ਹੱਦ ਤੱਕ ਵੰਡੀ ਜਾਂਦੀ ਹੈ। ਇਹ ਸਭ ਇਨ੍ਹਾਂ ਮਾਰਫੀਨ ਵਰਗੇ ਰਾਸਾਇਣਾਂ ਕਰਕੇ ਹੀ ਸੰਭਵ ਹੁੰਦਾ ਹੈ।

## ਮਾਰਫੀਨ ਦੇ ਸਾਪੇਖ ਪਦਾਰਥ

ਅਸੀਂ ਮਾਰਫੀਨ ਦੇ ਸਾਪੇਖ ਪਦਾਰਥਾਂ ਬਾਰੇ ਪਹਿਲਾਂ ਗੱਲ ਕਰ ਚੁੱਕੇ ਹਾਂ, ਜਿਵੇਂ ਕੋਡੀਨ, ਪ੍ਰਾਟੇਵਰੀਨ ਅਤੇ ਹੈਰੋਇਨ ਆਦਿ। ਐਟਰੋਫੀਨ ਦਾ ਵਿਸ਼ੇਸ਼ ਉਲੇਖ ਕਰਨਾ ਚਾਹੀਦਾ ਹੈ, ਜੋ ਕਿਸੇ ਵੇਲੇ ਗਿਨੀਜ਼ ਬੁੱਕ ਆਫ਼ ਰਿਕਾਰਡਜ਼ ਵਿਚ ਸਭ ਤੋਂ ਵੱਧ ਸ਼ਕਤੀਸ਼ਾਲੀ, ਦਰਦ ਨਿਵਾਰਕ ਦਵਾਈ ਵਜੋਂ ਸ਼ਾਮਲ ਹੋਈ ਸੀ। ਇਸ ਦੀ ਦਰਦ ਨਿਵਾਰਨ ਕਰਨ ਦੀ ਸਮਰਥਾ ਮਾਰਫੀਨ ਵਜੋਂ, 10,000 ਗੁਣਾਂ ਹੈ। ਇਹ 1960 ਵਿਚ ਆਰਪਾਵੀਨ ਤੋਂ ਤਿਆਰ ਕੀਤੀ ਗਈ ਸੀ, ਜੋ ਕਿ ਪੋਸਤ ਦੇ ਡੋਡੇ ਤੋਂ ਨਹੀਂ ਪ੍ਰਾਪਤ ਹੋਈ ਸੀ। ਇਹ ਸੰਬੰਧਿਤ ਪੌਦੇ ਵਿਚ ਪਾਪੇਵਰ, ਔਰੀਐਂਟੇਲ ਅਤੇ ਪਾਪੇਵਰ ਬਰਾਸਟੀਟਮ ਤੋਂ ਪ੍ਰਾਪਤ ਕੀਤੀ ਗਈ। ਇਸ ਦੀ ਇਕ ਦਿਲਚਸਪ ਵਰਤੋਂ ਚਿੜੀਆ-ਘਰ ਵਿਚ ਜਾਨਵਰਾਂ ਨੂੰ ਇਧਰ-ਉਧਰ ਫਿਰਨ ਤੋਂ ਕੀਤੀ ਜਾਂਦੀ ਸੀ। ਇਹ ਨਾੜੀ ਦੇ ਟੀਕੇ ਰਾਹੀਂ ਜਾਂ ਖ਼ਤਰਨਾਕ ਜਾਨਵਰਾਂ ਨੂੰ ਤੀਰ ਕਮਾਨ ਰਾਹੀਂ ਲਗਾਈ ਜਾਂਦੀ ਸੀ। ਇਹ ਆਮ ਜਾਨਵਰਾਂ ਦੇ ਇਲਾਜ ਖ਼ਾਸ ਤੌਰ 'ਤੇ ਘੋੜੇ ਅਤੇ ਪਸ਼ੂਆਂ ਲਈ ਵਰਤੀ ਜਾਂਦੀ ਸੀ।



ਚਿੱਤਰ 27 : ਐਟਰੋਫਿਨ ਦਵਾਈ ਦਾ ਟੀਕਾ ਲਾ ਕੇ ਖ਼ਤਰਨਾਕ ਜਾਨਵਰਾਂ 'ਤੇ ਛੱਡਿਆ ਜਾਂਦਾ ਹੈ।

ਮੀਥਾਡਨ ਇਕ ਸਾਪੇਖ ਨਸ਼ੀਲੀ ਦਵਾਈ ਹੈ, ਜੋ ਜਰਮਨ ਵਿਚ ਦੂਜੀ ਮਹਾਨ ਜੰਗ ਵਿਚ ਤਿਆਰ ਕੀਤੀ ਗਈ, ਕਿਉਂਕਿ ਮਾਰਫੀਨ ਨਹੀਂ ਮਿਲਦੀ ਸੀ। ਇਸ ਦਾ ਨਾਂ ਅਡੋਲਫ ਹਿਟਲਰ ਦੇ ਨਾਂ 'ਤੇ ਡੋਲੋਫੀਨ ਰੱਖਿਆ ਗਿਆ, (ਇਸ ਤਰ੍ਹਾਂ ਇਹ ਪਹਿਲੀ ਅਤੇ ਇਕੋ ਨਸ਼ੀਲੀ ਦਵਾਈ ਸੀ, ਜਿਸ ਦਾ ਨਾਂ ਇਕ ਵਿਅਕਤੀ ਦੇ ਨਾਂ ਤੇ ਰੱਖਿਆ ਗਿਆ। ਇਸ ਦਾ ਨਾਂ 'ਡੈਲੀਜ਼' ਪੈ ਗਿਆ)। ਹੈਰੋਇਨ ਦੇ ਨਿਕਾਸ ਪ੍ਰਭਾਵ ਦੀ ਬੇਆਰਾਮੀ ਤੋਂ ਬਚਣ ਲਈ ਇਸ ਦੀ ਲਗਭਗ ਦੱਸ ਛੋਟੀਆਂ ਖ਼ੁਰਾਕਾਂ ਵਿਚ ਵਰਤੋਂ ਹੋਣ ਲੱਗੀ, ਜਿਸ ਨੂੰ ਡੀਟੋਕਸੀਫੀਕੇਸ਼ਨ (detoxification) ਕਿਹਾ ਜਾਣ ਲੱਗਾ। ਸੰਯੁਕਤ ਰਾਸ਼ਟਰ ਅਮਰੀਕਾ ਵਿਚ ਹੈਰੋਇਨ ਤੋਂ ਬਾਅਦ ਮੀਥਾਡਨ – ਨਕਲੀ ਅਫ਼ੀਮ – ਨਸ਼ੇ ਲਈ ਸਭ ਤੋਂ ਵੱਧ ਜ਼ਿੰਮੇਵਾਰ ਹੈ ਅਤੇ ਇਹ ਆਸਾਨੀ ਨਾਲ ਮਿਲ ਜਾਂਦੀ ਹੈ ਅਤੇ ਨੁਕਸਾਨ ਵੀ ਕਰਦੀ ਹੈ। ਮੀਥਾਡਨ ਹੈਰੋਇਨ ਦੇ ਸਖ਼ਤ ਨਿਕਾਸੀ ਪ੍ਰਭਾਵ ਤੋਂ ਬਚਣ ਲਈ ਬਦਲ ਵਜੋਂ ਦਿੱਤੀ ਜਾਂਦੀ ਹੈ, ਜਿਸ ਨਸ਼ਈ ਦਾ ਇਲਾਜ ਹੁੰਦਾ ਹੈ।



# 4

## ਕੋਕੀਨ : ਪਰਮਾਤਮਾ ਦਾ ਤੋਹਫ਼ਾ

ਕੋਕੀਨ ਆਦਤ ਪਾਉਣ ਵਾਲੀ ਨਹੀ ਹੈ। ਮੈਨੂੰ ਪਤਾ ਹੋਣਾ ਚਾਹੀਦਾ ਹੈ—ਮੈਂ ਇਸ ਨੂੰ ਸਾਲਾਂ ਤੋਂ ਲੈ ਰਿਹਾ ਹਾਂ। ਬੈਂਕ ਮੁਖੀ ਤੇਂਲੂਲਾਹ (1903-1968) ਨੇ ਕਿਹਾ, ਜੋ ਇਕ ਪ੍ਰਸਿੱਧ ਅਮਰੀਕੀ ਅਦਾਕਾਰਾ ਸੀ। ਇਹ ਵਿਅੰਗਮਈ ਕਥਨ ਦੱਸਦਾ ਹੈ ਕਿ ਕੋਕੀਨ ਕਿੰਨੀ ਗੁਲਾਮ ਬਣਾਉਣ ਵਾਲੀ ਹੋ ਸਕਦੀ ਹੈ।

ਕੋਕੀਨ ਦੀ ਆਦਤ ਦੀ ਤੁਲਨਾ ਇਕ ਵਿਅਕਤੀ ਦੇ ਹੌਲੀ ਹੌਲੀ ਨਾਗ ਦੇ ਕੁੰਡਲਾਂ ਵਿਚ ਫਸਣ ਨਾਲ ਕੀਤੀ ਗਈ ਹੈ, ਜੋ ਹੌਲੀ ਹੌਲੀ ਉਸ ਦੇ ਸਰੀਰ ਦੁਆਲੇ ਘੁੰਮ ਕੇ ਦਬਾਅ ਵਧਾਉਂਦਾ ਹੈ, ਜਿਸ ਦੇ ਡਰ ਨਾਲ ਅਖ਼ੀਰ ਉਹ ਵਿਅਕਤੀ ਮਰ ਰਿਹਾ ਹੁੰਦਾ ਹੈ। ਇਕ ਵਾਰ ਸ਼ੁਰੂ ਹੋਣ ਤੋਂ ਬਾਅਦ ਸ਼ਾਇਦ ਹੀ ਕੋਈ ਇਨ੍ਹਾਂ ਵਲੇਵਿਆਂ ਨੂੰ ਪੱਕੇ ਤੌਰ 'ਤੇ ਖੋਲ੍ਹ ਸਕੇ।

ਕੋਕੀਨ ਅੱਜ ਮੌਜ ਮਸਤੀ ਕਰਨ ਵਾਲੀ ਚੋਣਵੀ ਦਵਾਈ ਹੈ, ਖ਼ਾਸ ਤੌਰ 'ਤੇ ਅਮਰੀਕਾ ਵਿਚ ਸਮਾਜ ਦੇ ਪ੍ਰਸਿੱਧ ਅਤੇ ਸ਼ਕਤੀਸ਼ਾਲੀ ਖੇਤਰਾਂ ਵਿਚ ਕੋਕੀਨ ਦਾ ਪ੍ਰਯੋਗ ਬਹੁਤ ਵੱਧ ਗਿਆ ਹੈ। ਅੱਜ ਅਮਰੀਕਾ ਵਿਚ ਕੋਕੀਨ ਸਾਰੀਆਂ ਦਵਾਈਆਂ ਨਾਲੋ ਵੱਧ ਗ਼ੈਰ-ਕਾਨੂੰਨੀ ਆਮਦਨ ਪੈਦਾ ਕਰਨ ਵਾਲੀ ਹੈ।

### ਕੋਕਾ ਪੌਦਾ

ਕੋਕੀਨ (ਜਿਸ ਦਾ ਰਸਾਇਣਕ ਤੌਰ 'ਤੇ ਕੁਝ ਵੱਡਾ ਨਾਂ ਬੈਨਜ਼ੋਲਮੀਥਾਈਲ ਈਗੋਨਾਈਨ ਹੈ) ਇਕ ਸਫ਼ੈਦ, ਰਵੇਦਾਰ ਖਾਰ ਹੈ, ਜੋ ਕਿ ਕੋਕਾ ਦੀਆਂ ਝਾੜੀਆਂ ਤੋਂ ਪ੍ਰਾਪਤ (Erythroxylon coca) ਹੁੰਦੀ ਹੈ। ਇਹ ਪੌਦਾ ਦੱਖਣੀ ਅਮਰੀਕਾ ਖ਼ਾਸ ਕਰ ਕੇ ਪੀਰੂ ਬੋਲੀਵੀਅਂ, ਬਰਾਜ਼ੀਲ, ਚਿੱਲੀ ਅਤੇ ਕੋਲੰਬੀਆਂ ਦੇ ਦੇਸ਼ ਦਾ ਇਕ ਸਦਾਬਹਾਰ ਪੌਦਾ ਹੈ। ਇਹ ਉਹ ਕੋਕਾ ਪੌਦਾ ਨਹੀਂ ਹੈ, ਜਿਸ ਤੋਂ ਚਾਕਲੇਟ ਬਣਦੀ ਹੈ। ਇਸ ਪੌਦੇ ਦਾ ਯੂਨਾਨੀ ਸ਼ਬਦ ਐਰਾਈਥਰੋਸ (Erythros) ਭਾਵ ਲਾਲ ਅਤੇ ਅਕਸਾਈਲੋਨ (Xylon) ਦਾ ਭਾਵ ਲੱਕੜੀ। ਇਹ ਨਾਂ ਟਾਹਣੀ ਦੇ ਅੰਦਰੂਨੀ ਤਹਿ ਦੇ ਲਾਲ ਰੰਗ ਤੋਂ ਪਿਆ ਹੈ। ਇਹ ਲੱਕੜੀ ਆਪਣੇ ਹੀ ਰੰਗ ਨਾਲ ਲਾਲ ਜਾਂ ਪੀਲੀ ਹੁੰਦੀ ਹੈ। ਭਾਵੇਂ ਕੋਕਾ ਪੌਦਾ ਦੱਖਣੀ ਅਮਰੀਕਾ ਵਿਚ ਕੁਦਰਤੀ ਤੌਰ 'ਤੇ ਹੁੰਦਾ ਹੈ, ਪਰ ਫ਼ਿਰ ਵੀ ਜਾਵਾ, ਵੈਸਟ ਇੰਡੀਜ਼, ਆਸਟਰੇਲੀਆ ਅਤੇ ਭਾਰਤ ਵਿਚ ਵੀ ਇਸ ਦੀ ਭਰਪੂਰ ਖੇਤੀ ਹੁੰਦੀ ਹੈ।

Erythroxylon coca ਨੂੰ ਆਮ ਸ਼ਬਦਾਂ ਵਿਚ ਬੋਲੀਵੀਅਨ ਕੋਕਾ ਵਲੋਂ ਜਾਣਿਆ ਜਾਂਦਾ



ਚਿੱਤਰ 28 : ਕੋਕਾ ਦਾ ਪੌਦਾ

ਹੈ। ਉਥੇ ਇਸ ਦੀ ਇਕ ਹੋਰ ਕਿਸਮ ਹੈ, ਜੋ ਕੋਕੀਨ ਨਾਲ ਭਰਪੂਰ ਹੁੰਦੀ ਹੈ। ਇਹ **Erythroxylon truxillense** ਹੈ, ਜਿਸ ਨੂੰ ਆਮ ਤੌਰ 'ਤੇ ਪੀਰੂਵੀਅਨ ਕੋਕਾ ਵਜੋਂ ਜਾਣਿਆ ਜਾਂਦਾ ਹੈ। ਸਾਧਾਰਣ ਤੌਰ 'ਤੇ ਬੋਲੀਵੀਆਂ ਦੇ ਪੱਤਿਆਂ ਵਿਚ ਪੀਰੂ ਦੇ ਪੱਤਿਆਂ ਨਾਲੋਂ ਵੱਧ ਕੋਕੀਨ ਹੁੰਦੀ ਹੈ। ਕੋਕਾ ਪੌਦਾ ਝਾੜੀ ਵਰਗਾ ਹੁੰਦਾ ਹੈ, ਜੋ ਕਿ 150 ਤੋਂ 300 ਸੈਂਟੀਮੀਟਰ ਉੱਚਾ ਹੁੰਦਾ ਹੈ। ਜਿਸ ਦੀ ਛੋਟੀਆਂ ਟਹਿਣੀਆਂ ਹੁੰਦੀਆਂ ਹਨ, ਜਿਨ੍ਹਾਂ ਦੇ ਸਿਰਿਆਂ 'ਤੇ ਸੰਘਣੇ ਪੱਤੇ ਹੁੰਦੇ ਹਨ। ਇਹ ਇਕੋ ਜਿਹੀਆਂ ਪੱਤੀਆਂ ਲੱਗਭਗ 2 ਤੋਂ 8 ਸੈਂਟੀਮੀਟਰ ਲੰਮੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦੀ ਖ਼ੁਸ਼ਬੂ ਚਾਹ ਦੇ ਪੱਤਿਆਂ ਵਰਗੀ ਹੁੰਦੀ ਹੈ। ਕੋਕਾ ਪੌਦਾ ਪੀਰੂ ਅਤੇ ਬੋਲੀਵੀਆਂ ਵਿਚ ਇੰਨੀ ਦੇਰ ਤੋਂ ਉਗਾਇਆ ਜਾਂਦਾ ਹੈ ਕਿ ਇਸ ਜੰਗਲੀ ਰਾਜ ਵਿਚ ਇਸ ਬਾਰੇ ਬਹੁਤ ਪਤਾ ਨਹੀਂ ਹੈ। ਇਹ ਪੌਦਾ ਪਹਾੜੀਆਂ ਦੀਆਂ ਢਲਾਨਾਂ ਤੇ ਜਾਂ ਉੱਚੇ ਮੈਦਾਨ ਵਿਚ ਜਿਥੇ ਗਰਮ ਮੌਸਮ ਹੁੰਦਾ ਹੈ ਤੇ ਉਗਾਇਆ ਜਾਂਦਾ ਹੈ। ਪੌਦਿਆਂ ਲਈ ਚੀਕਣੀ ਮਿੱਟੀ ਦੀ ਲੋੜ ਹੁੰਦੀ ਹੈ, ਜਿਸ ਵਿਚ ਲੋਹਾ ਅਤੇ ਸਿਲ੍ਹ ਕਾਫ਼ੀ ਹੋਵੇ। ਦੱਖਣੀ ਅਮਰੀਕਾ ਦਾ ਪਹਾੜੀ ਖੇਤਰ ਜੋ ਸਮੁੰਦਰੀ ਤਲ ਤੋਂ 300 ਤੋਂ 1800 ਮੀਟਰ ਉੱਚਾ ਹੈ ਅਤੇ $68^0$ ਤੋਂ $86^0$ ਫਾਰਨਹੀਟ, ($20^0$–$30^0$ ਸੈਂਟੀਗਰੇਡ) ਢੱਕੀਆਂ ਉੱਚੀਆਂ ਘਾਟੀਆਂ

ਵਿਚ ਲਗਾਤਾਰ ਨਮੀ ਤੇ ਵਰਖਾ ਵਿਚ ਪੈਦਾ ਹੁੰਦਾ ਹੈ। ਪੌਦੇ ਦੀ ਔਸਤ ਉਮਰ ਚਾਲ੍ਹੀ ਸਾਲ ਹੁੰਦੀ ਹੈ। ਪਰ ਪਤਾ ਲੱਗਾ ਹੈ ਕਿ ਇਹ ਪੌਦੇ ਇਕ ਸਦੀ ਜਾਂ ਇਸ ਤੋਂ ਵੱਧ ਸਮੇਂ ਤੱਕ ਜ਼ਿੰਦਾ ਰਹੇ ਹਨ।



ਏਰੀਥਰੋਜਾਈਲੋਨ ਕੋਕਾ — ਏਰੀਥਰੋਜਾਈਲੋਨ ਟ੍ਰਕਸੀਲੈਂਸ

ਚਿੱਤਰ 29 : ਕੋਕਾ ਦੇ ਪੱਤੇ

### ਕਾਸ਼ਤ

ਕੋਕਾ ਪੌਦੇ ਦੀ ਕਾਸ਼ਤ ਲਈ ਆਮ ਤੌਰ 'ਤੇ ਤਿੰਨ ਜਾਂ ਇਸ ਤੋਂ ਵੱਧ ਸਾਲ ਪੁਰਾਣੇ ਪੌਦੇ ਤੋਂ ਬੀਜ ਲਏ ਜਾਂਦੇ ਹਨ। ਬੀਜ ਨਰਸਰੀ ਵਿਚ ਰੱਖੇ ਭਾਂਡਿਆਂ ਵਿਚ ਸਿੱਲੀ ਥਾਂ 'ਤੇ ਪੁੰਗਰਦੇ ਹਨ। ਸ਼ੁਰੂ ਵਿਚ ਉਨ੍ਹਾਂ ਨੂੰ ਪੰਜ ਦਿਨਾਂ ਤੱਕ ਕਾਫ਼ੀ ਪਾਣੀ ਦਿੱਤਾ ਜਾਂਦਾ ਹੈ, ਜਿੰਨੀ ਦੇਰ ਤੱਕ ਕਿ ਫਟ ਨਾ ਜਾਣ, ਇਸ ਤੋਂ ਮਗਰੋਂ ਰੇਤ ਅਤੇ ਚੀਕਣੀ ਮਿੱਟੀ ਦੀ ਇਕੋ ਜਿਹੀ ਮਾਤਰਾ ਵਿਚ ਮਿਲੀ ਮਿਸ਼ਰਣ ਵਿਚ ਲਗਾਇਆ ਜਾਂਦਾ ਹੈ। ਪੌਦੇ ਨੂੰ ਤੇਜ਼ ਧੁੱਪ ਅਤੇ ਪਾਣੀ ਤੋਂ ਬਚਾਇਆ ਜਾਂਦਾ ਹੈ। ਲਗਭਗ ਇਕ ਹਫ਼ਤੇ ਬਾਅਦ ਕਰੂੰਬਲਾਂ ਨਿਕਲਣ ਲੱਗ ਪੌਦੀਆਂ ਹਨ। ਪੁੰਗਰੇ ਹੋਏ ਬੀਜਾਂ ਨੂੰ ਦੋ ਮਹੀਨਿਆਂ ਵਿਚ ਹੋਰ ਜਗ੍ਹਾ ਤੇ ਲਗਾ ਦਿੱਤਾ ਜਾਂਦਾ ਹੈ। ਇਹ ਵਿਰਲੇ ਪੱਤਿਆ ਵਾਲਾ ਪੌਦਾ ਆਮ ਤੌਰ 'ਤੇ 15-25 ਸੈਂਟੀਮੀਟਰ ਉੱਚਾ ਹੁੰਦਾ ਹੈ ਅਤੇ ਇਸ ਨੂੰ ਖੁੱਲ੍ਹੀ ਥਾਂ 'ਤੇ ਛੋਟੀਆਂ ਛੋਟੀਆਂ ਖਾਲਾਂ ਵਿਚ ਇਕ ਮੀਟਰ ਵਿਚ ਇਕ ਤੋਂ ਚਾਰ ਪੌਦਿਆਂ ਦੀ ਦੂਰੀ 'ਤੇ ਲਗਾ ਦਿੱਤਾ ਜਾਂਦਾ ਹੈ।

ਪੌਦਿਆਂ ਦੀ ਇਹ ਲਵਾਈ ਆਮ ਤੌਰ 'ਤੇ ਸਰਦੀ ਦੇ ਮਹੀਨਿਆਂ ਵਿਚ ਕੀਤੀ ਜਾਂਦੀ ਹੈ। ਜਿਸ ਤੋਂ ਬਾਅਦ ਕਾਸ਼ਤਕਾਰ ਪੌਦਿਆਂ ਨੂੰ ਆਪਣੇ ਆਪ 'ਤੇ ਛੱਡ ਦਿੰਦਾ ਹੈ। ਜਿੱਥੇ ਸਿੱਲ੍ਹ ਅਤੇ ਵਰਖਾ ਦੀ ਲਗਾਤਾਰ ਲੋੜ ਹੁੰਦੀ ਹੈ ਉਥੇ ਸਿੰਚਾਈ ਵੀ ਜ਼ਰੂਰੀ ਹੁੰਦੀ ਹੈ। ਪੌਦਾ ਲਗਾਉਣ ਤੋਂ ਇਕ ਸਾਲ ਬਾਅਦ ਕੋਕਾ ਪੌਦਾ ਆਪਣੀ ਪਹਿਲੀ ਫ਼ਸਲ ਦਿੰਦਾ ਹੈ। ਪੌਦਾ ਇਸ ਭਾਵਨਾ ਵਿਚ ਭਿੰਨ ਹੈ ਕਿਉਂਕਿ ਇਹ ਪੌਦਾ ਇਸ ਦੇ ਪੱਤਿਆਂ ਲਈ ਉਗਾਇਆ ਜਾਂਦਾ ਹੈ। ਜਦ ਕਿ ਦੂਜੇ ਬਹੁਤੇ ਪੌਦੇ, ਜੋ ਉਗਾਏ ਜਾਂਦੇ ਹਨ, ਉਹ ਫੁੱਲ, ਫਲ ਜਾਂ ਸਬਜ਼ੀਆਂ ਲਈ ਉਗਾਏ ਜਾਂਦੇ ਹਨ। ਕੋਕਾ ਪੌਦੇ ਦੇ ਫੁੱਲ ਅਤੇ ਫਲ ਬਹੁਤ ਛੋਟੇ, ਅਪ੍ਰਗਟ ਅਤੇ ਵਿਅਰਥ ਹੁੰਦੇ ਹਨ।

ਇਹ ਪੌਦਾ ਆਮ ਤੌਰ 'ਤੇ ਇਕ ਸਾਲ ਵਿਚ ਪੱਤਿਆਂ ਦੀਆਂ ਚਾਰ ਫ਼ਸਲਾਂ ਦਿੰਦਾ ਹੈ, ਪਰ ਉਚਿਤ ਅਤੇ ਧਿਆਨ ਨਾਲ ਕੀਤੀ ਖੇਤੀ ਇਕ ਸਾਲ ਵਿਚ ਦਸ ਫ਼ਸਲਾਂ ਤੱਕ ਵੀ ਦੇ ਸਕਦੀ ਹੈ। ਆਮ ਤੌਰ 'ਤੇ ਚੰਗੀ ਫ਼ਸਲ ਲੈਣ ਲਈ ਹਰ 100 ਵਰਗ ਮੀਟਰ ਵਿਚ ਘੱਟੋ ਘੱਟ 20 ਪੌਦੇ ਹੋਣੇ ਚਾਹੀਦੇ ਹਨ ਅਤੇ ਘੱਟੋ ਘੱਟ 30 ਸਾਲ ਜਾਂ ਇਸ ਤੋਂ ਵੱਧ ਸਮੇਂ ਲਈ ਚਲਣੇ ਚਾਹੀਦੇ ਹਨ। 100 ਕੋਕਾ ਪੌਦੇ ਇਕ ਸਾਲ ਵਿਚ ਲਗਭਗ

7 ਕਿਲੋਗ੍ਰਾਮ ਪੱਤੇ ਦਿੰਦੇ ਹਨ। ਇਕ ਕੋਕਾ ਪੱਤੇ ਵਿਚ ਔਸਤਨ 12 ਫ਼ੀਸਦੀ ਦੇ ਲਗਭਗ ਕੋਕੀਨ ਹੁੰਦੀ ਹੈ। ਭਾਵੇਂ ਕੋਕੀਨ ਦੀ ਮਾਤਰਾ ਨੂੰ ਪ੍ਰਭਾਵਿਤ ਕਰਨ ਵਾਲੇ ਕਈ ਤੱਤ ਹਨ,' ਜਿਨ੍ਹਾਂ ਵਿਚ ਵਾਤਾਵਰਣ, ਪੌਦਿਆਂ ਦੀ ਉਮਰ ਅਤੇ ਹਾਲਤ, ਭੂਮੀ ਦੀ ਕਿਸਮ, ਵਰਤੀ ਜਾਣ ਵਾਲੀ ਖ਼ਾਦ ਦੀ ਕਿਸਮ, ਕਾਸ਼ਤ ਕਰਨ ਦਾ ਸਮਾਂ, ਕਟਾਈ, ਸੁਕਾਉਣ ਦੀ ਪ੍ਰਕਿਰਿਆ ਆਦਿ। ਇਕ ਆਦਮੀ ਇਕ ਦਿਨ ਵਿਚ ਲਗਭਗ 30 ਕਿਲੋ ਪੱਤੇ ਕੱਟ ਸਕਦਾ ਹੈ।

ਪੱਤਿਆਂ ਨੂੰ ਖ਼ੁਸ਼ਕ ਕਰਨ ਦੀ ਪ੍ਰਕਿਰਿਆ ਬਹੁਤ ਮਹੱਤਵਪੂਰਣ ਹੈ ਅਤੇ ਇਹ ਲਗਭਗ ਦੋ ਦਿਨਾਂ ਵਿਚ ਘੱਟੋ ਘੱਟ ਤਿੰਨ ਘੰਟੇ ਰੋਜ਼ਾਨਾ ਧੁੱਪ ਵਿਚ ਰੱਖਿਆ ਜਾਂਦਾ ਹੈ। ਇਸ ਪ੍ਰਕਿਰਿਆ ਵਿਚ ਪੱਤਿਆਂ ਨੂੰ ਜ਼ਿਆਦਾ ਸੁੱਕਣ ਨਹੀਂ ਦਿੱਤਾ ਜਾਂਦਾ। ਜੇ ਕਰ ਪੱਤਿਆ ਦਾ ਖ਼ੁਸ਼ਕ ਹੋਣਾ ਤੇਜ਼ ਹੋਵੇਗਾ, ਤਾਂ ਇਹ ਵੱਧ ਖ਼ੁਸ਼ਕ ਹੋ ਜਾਣਗੇ ਅਤੇ ਇਨ੍ਹਾਂ ਦਾ ਅਸਲੀ ਭਾਰ ਤੋਂ 75 ਪ੍ਰਤੀਸ਼ਤ ਭਾਰ ਘੱਟ ਜਾਂਦਾ ਹੈ। ਇਕ ਵਾਰ ਪੱਤੇ ਸੁੱਕ ਜਾਣ 'ਤੇ ਉਨ੍ਹਾਂ ਦੀ ਤਹਿ ਲਗਾ ਕੇ 30 ਜਾਂ 50 ਕਿਲੋਗ੍ਰਾਮ ਦੇ ਬੰਡਲ ਬਣਾ ਦਿੱਤੇ ਜਾਂਦੇ ਹਨ।

ਫਿਰ ਕੋਕਾ ਦੇ ਪੱਤਿਆਂ ਵਿਚੋਂ ਕਈ ਗ਼ੈਰ-ਕਾਨੂੰਨੀ ਢੰਗਾਂ ਨਾਲ ਕੋਕੀਨ ਕੱਢੀ ਜਾਂਦੀ ਹੈ। ਇਕ ਪ੍ਰਕਿਰਿਆ ਵਿਚ, ਖ਼ੁਸ਼ਕ ਪੱਤਿਆਂ ਦਾ ਤੇਜ਼ਾਬੀ ਹੱਲ, ਜਿਵੇਂ ਗੰਧਕ ਦਾ ਤੇਜ਼ਾਬ ਨਾਲ ਮਿਲਾਇਆ ਜਾਂਦਾ ਹੈ। ਇਹ ਕੋਕਾ ਲੇਟੀ ਜਿਹੀ ਬਣ ਜਾਂਦੀ ਹੈ, ਜਿਸ ਵਿਚ ਲਗਭਗ 70 ਫ਼ੀਸਦੀ ਕੋਕੀਨ ਹੁੰਦੀ ਹੈ। ਇਸ ਦੀ ਫਿਰ ਹਾਈਡਰੋਕਲੋਰਿਕ ਏਸਿਡ ਨਾਲ ਪ੍ਰਕਿਰਿਆ ਕੀਤੀ ਜਾਂਦੀ ਹੈ। ਤੇ ਕੋਕੀਨ ਹਾਈਡਰੋਕਲੋਰਾਈਡ ਬਣ ਜਾਂਦੀ ਹੈ। ਇਸ ਤਰ੍ਹਾ ਇਹ ਆਪਣੇ ਆਪ ਤਿਆਰ ਹੋ ਜਾਂਦੀ ਹੈ। ਇਸ ਪ੍ਰਕਿਰਿਆ ਵਿਚ ਦੋ ਹਫ਼ਤੇ ਦਾ ਸਮਾਂ ਲੱਗ ਸਕਦਾ ਹੈ। ਇਕ ਥੋੜ੍ਹੇ ਜਿਹੇ ਵੱਖਰੇ ਤਰੀਕੇ ਨਾਲ ਕੋਕਾ ਦੇ ਪੱਤਿਆਂ ਨੂੰ ਪਹਿਲਾਂ ਪੋਟਾਸ਼ੀਅਮ ਕਾਰਬੋਨੇਟ ਜਾਂ ਸੋਡੀਅਮ ਕਾਰਬੋਨੇਟ ਦੇ ਹੱਲ ਵਿੱਚ ਮਿਲਾਇਆ ਜਾਂਦਾ ਹੈ। ਇਸ ਤਰ੍ਹਾਂ ਕੋਕਾ ਪੇਸਤ ਬਣ ਜਾਂਦੀ ਹੈ, ਜਿਸ ਦੀ ਹਾਈਡਰੋਕਲੋਰਿਕ ਏਸਿਡ ਨਾਲ ਪ੍ਰਕਿਰਿਆ ਕੀਤੀ ਜਾਂਦੀ ਹੈ। ਇਸ ਤਰੀਕੇ ਵਿਚ ਘੱਟ ਸਮਾਂ ਲੱਗਦਾ ਹੈ, ਇਸ ਲਈ ਗ਼ੈਰ-ਕਾਨੂੰਨੀ ਤਿਆਰ ਕਰਤਾ ਇਸ ਤਰੀਕੇ ਨੂੰ ਤਰਜੀਹ ਦਿੰਦੇ ਹਨ।

## ਯੁੱਗਾਂ ਤੋਂ

ਕੋਕੀਨ ਦੀ ਵਰਤੋਂ ਦਾ ਲੰਮਾ ਅਤੇ ਉਤਾਰ ਚੜ੍ਹਾਅ ਵਾਲਾ ਇਤਿਹਾਸ ਹੈ। ਹੁਣੇ ਹੁਣੇ ਈਕੁਆਡੋਰ ਵਿਚ ਪੁਰਾਤਨ ਚੀਜ਼ਾਂ ਸੰਬੰਧੀ ਜੋ ਖੋਜਾਂ ਹੋਈਆਂ ਹਨ, ਉਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਮਨੁੱਖ ਵਲੋਂ ਕੋਕੀਨ ਨੂੰ ਵਰਤਣ ਦਾ ਇਤਿਹਾਸ ਘੱਟੋ ਘੱਟ 5000 ਸਾਲ ਪੁਰਾਣਾ ਹੈ। ਇਨਕਾਸ ਦੀਆਂ ਕਬਰਾਂ ਵਿਚੋਂ ਕੋਕਾ ਪੱਤਿਆਂ ਦੇ ਛੋਟੇ ਛੋਟੇ ਥੈਲੇ ਮਿਲੇ ਹਨ। ਇਨਕਾਸ ਭੇਦ-ਪੂਰਨ ਦੱਖਣੀ ਅਮਰੀਕਨ ਲੋਕ ਸਨ, ਜੋ ਦੱਖਣੀ ਅਮਰੀਕਾ ਦੇ ਪੱਛਮੀ ਕਿਨਾਰੇ ਤੇ ਅੰਡਜ਼ ਦੀਆਂ ਪਹਾੜੀਆਂ ਵਿਚ ਕੁਜ਼ਕੋ ਘਾਟੀ ਵਿਚ ਰਹਿੰਦੇ ਸਨ। ਇਹ ਇਲਾਕਾ ਆਧੁਨਿਕ ਪੀਰ ਦਾ ਹੈ। ਇਸ ਖੇਤਰ ਦੇ ਲੋਕ ਸਭ ਤੋਂ ਵੱਧ ਡਰਪੋਕ ਸਨ। ਪਰ 1530 ਈਸਵੀ ਵਿਚ ਮੁੱਠੀ ਭਰ ਫ਼ਰਾਂਸਿਸਕੋ ਦੀ ਕਮਾਨ ਹੇਠ ਸਪੇਨੀਅਰਡ ਦੁਆਰਾ ਜਿੱਤ ਲਏ ਗਏ ਸਨ।

ਕੋਕੀਨ ਦਾ ਇਨ੍ਹਾਂ ਦੱਖਣੀ ਅਮਰੀਕਾ ਦੇ ਲੋਕਾਂ ਨਾਲ ਸੰਬੰਧ ਜੁਦਾ ਨਹੀਂ ਕੀਤਾ ਜਾ ਸਕਦਾ। ਕੋਕਾ ਪੌਦੇ ਨੂੰ ਇਨ੍ਹਾਂ ਦਾ ਦੈਵੀ ਪੌਦਾ ਮੰਨਿਆ ਜਾਂਦਾ ਹੈ। ਕੋਕਾ ਦੇ ਪੱਤੇ

ਦੱਖਣੀ ਅਮਰੀਕਾ ਦੇ ਲੋਕਾਂ ਲਈ ਇੰਜ ਸਨ, ਜਿਵੇਂ ਅੱਜ ਅਮਰੀਕਨਾਂ ਲਈ ਹੈਮਬਰਗਰ ਜਾਂ ਦੱਖਣੀ ਭਾਰਤੀਆਂ ਲਈ ਡੋਸਾ। ਉਹ ਨਿੰਬੂ ਮਿਲਾ ਕੇ ਕੋਕਾ ਦੇ ਪੱਤੇ ਹਰ ਵੇਲੇ ਚਬਾਉਂਦੇ ਰਹਿੰਦੇ ਸਨ, ਬਿਲਕੁਲ ਉਸ ਤਰ੍ਹਾਂ ਜਿਵੇਂ ਭਾਰਤੀ ਪਾਨ ਚਬਾਉਂਦੇ ਰਹਿੰਦੇ ਹਨ। ਪਰ ਚਬਾਉਣ ਦਾ ਅਸਲੀ ਤਰੀਕਾ ਥੋੜ੍ਹਾ ਜਿਹਾ ਭਿੰਨ ਸੀ ਲਗਭਗ 10 ਗ੍ਰਾਮ ਸੁੱਕੇ ਪੱਤਿਆ ਦੀਆਂ ਛੋਟੀਆਂ ਛੋਟੀਆਂ ਗੋਲੀਆਂ ਬਣਾ ਲਈਆਂ ਜਾਂਦੀਆਂ ਸਨ ਅਤੇ ਥੋੜ੍ਹਾ ਜਿਹਾ ਨਿੰਬੂ ਦਾ ਪਾਉਡਰ ਮਿਲਾ ਕੇ ਇਨ੍ਹਾਂ ਗੋਲੀਆਂ ਨੂੰ ਇਸ ਤਰੀਕੇ ਨਾਲ ਮੂੰਹ ਵਿਚ ਰੱਖਿਆ ਜਾਂਦਾ ਸੀ ਕਿ ਬੁੱਟਾਂ ਅਤੇ ਗਲ੍ਹਾਂ ਦੇ ਵਿਚਕਾਰ ਰਹੇ। ਮੂੰਹ ਵਿਚ ਪੌਣਾ ਘੰਟਾ ਤੱਕ ਰੱਖੇ ਜਾਂਦੇ ਸਨ। ਉਸ ਤੋਂ ਬਾਅਦ ਬਚਿਆਂ ਫੋਕਟ ਸੁੱਟ ਦਿੱਤਾ ਜਾਂਦਾ ਸੀ। ਇਕ ਵਿਅਕਤੀ ਇਕ ਦਿਨ ਵਿਚ ਅਜਿਹੀਆਂ ਤਿੰਨ ਤੋਂ ਲੈ ਕੇ ਛੇ ਗੋਲੀਆਂ ਖਾ ਸਕਦਾ ਸੀ। ਇਕ ਗੋਲੀ ਵਿਚ 2.5 ਮਿਲੀਗ੍ਰਾਮ ਦੇ ਕਰੀਬ ਸ਼ੁੱਧ ਕੋਕੀਨ ਹੁੰਦੀ ਹੈ। ਕੋਕਾ ਪੱਤੇ ਸਵਾਦ ਵਿਚ ਕੌੜੇ ਹੋਣ ਕਰ ਕੇ ਨਿੰਬੂ ਨਾਲ ਸੁਗੰਧਤ ਕੀਤੇ ਜਾਂਦੇ ਸਨ। ਇਸ ਦੇ ਨਾਲ



ਚਿੱਤਰ 30 : ਦੱਖਣੀ ਅਮਰੀਕਾ (Incas-ਇਨਕਾਸ) ਦੇ ਲੋਕਾਂ ਵੱਲੋਂ ਕੋਕਾ ਦੇ ਪੱਤਿਆਂ ਨੂੰ ਖਾਣ ਦੇ ਤਰੀਕੇ ਉਨ੍ਹਾਂ ਦੀਆਂ ਛੋਟੀਆਂ ਛੋਟੀਆਂ ਮੂਰਤੀਆਂ ਅਤੇ ਭਾਂਡਿਆਂ ਤੋਂ ਸਪਸ਼ਟ ਹੁੰਦੇ ਹਨ।

ਹੀ ਨਿੰਬੂ ਕੋਕਾ ਪੱਤਿਆ ਨੂੰ ਮੂੰਹ ਵਿਚ ਖਿਲਾਰਨ ਤੋਂ ਰੋਕਦਾ ਹੈ। ਅਤੇ ਇਸ ਦੇ ਰਸ ਨੂੰ ਜਜ਼ਬ ਕਰ ਕੇ ਅਸਰ ਵਧਾਉਣ ਵਿਚ ਮਦਦ ਕਰਦਾ ਹੈ। 1530 ਈਸਵੀ ਵਿਚ ਸਪੇਨ ਦੀ ਪੀਰੂ ਤੇ ਜਿੱਤ ਸਮੇਂ ਇਨ੍ਹਾਂ ਲੋਕਾਂ ਵਿਚ ਕੋਕਾ ਪੱਤੇ ਚਬਾਉਣ ਦੀ ਆਦਤ ਕਾਫ਼ੀ ਪਾਈ ਜਾਂਦੀ ਸੀ। ਖ਼ਾਸ ਤੌਰ 'ਤੇ ਲੰਮੇ ਸਫ਼ਰ ਦੌਰਾਨ ਭੁੱਖ ਅਤੇ ਥਕਾਵਟ ਨੂੰ ਘਟਾਉਣ ਲਈ ਤੇ ਧਾਰਮਿਕ ਸਮਾਗਮਾਂ 'ਤੇ ਮਨ ਨੂੰ ਰੂਹ ਦੀਆਂ ਗੱਲਾਂ ਵੱਲ ਕੇਂਦ੍ਰਿਤ ਕਰਨ ਵਿਚ ਮਦਦ ਕਰਦੀ ਸੀ। ਦੱਖਣੀ ਅਮਰੀਕਾ ਦੇ ਲੋਕ (Incas) ਕੋਕਾ ਨੂੰ ਪਰਮਾਤਮਾ ਵਲੋਂ ਦਿੱਤਾ ਤੋਹਫਾ ਮੰਨਦੇ ਸਨ ਅਤੇ ਇਸ ਦਾ ਪ੍ਰਯੋਗ ਉੱਚੀ ਸ਼੍ਰੇਣੀ ਅਤੇ ਪਾਦਰੀਆਂ ਤੱਕ ਸੀਮਿਤ ਸੀ। ਪਰ ਕਈ ਵਾਰ ਖ਼ਾਸ ਸਮੇਂ ਇਹ ਫ਼ੌਜੀਆਂ, ਕਾਮਿਆਂ ਜਾਂ ਦੌੜਾਕਾ ਵਿਚ ਵੰਡੀ ਜਾਂਦੀ ਸੀ। ਕਦੇ-ਕਦਾਈ ਇਨ੍ਹਾਂ ਪੱਤਿਆਂ ਦੇ ਚਬਾਉਣ ਨੂੰ ਬੇਅਦਬੀ ਕਿਹਾ ਜਾਂਦਾ ਸੀ। ਇਨ੍ਹਾਂ ਲੋਕਾਂ (Incas) ਦੀ ਇਕ ਮਿਥ ਅਨੁਸਾਰ ਕੋਕੀਨ ਮੈਨਕੋਸੀਪੈਕ ਸੂਰਜ ਦਾ ਸ਼ਾਹੀ ਪੁੱਤਰ

ਅਤੇ ਇਕ ਹੋਰ ਮਿੱਥ ਅਨੁਸਾਰ ਕੋਕਾ ਦੇ ਪੱਤੇ (Incas) ਇਨਕਾਸ ਵਿਚ ਭੁੱਖ ਤੇ ਪਿਆਸ ਨੂੰ ਵੱਧਾਉਣ ਵਿਚ ਮਦਦ ਕਰਦੇ ਹਨ. (ਜੋ ਆਪਣੇ ਆਪ ਨੂੰ ਪਰਮਾਤਮਾ ਵਲੋਂ ਸਿੱਧਾ ਭੇਜਿਆ ਸਮਝਦੇ ਸਨ)। ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ (Incas) ਇਨ੍ਹਾਂ ਲੋਕਾਂ ਨੇ ਕੋਕਾ ਪੌਦੇ ਨੂੰ ਆਪਣੇ ਲਈ ਰਾਖਵਾਂ ਰੱਖਣ ਲਈ ਇਸ ਦੇ ਉਤਪਤੀ ਸਿਧਾਂਤ ਦੀ ਕਹਾਣੀ ਘੜੀ।

ਦੱਖਣੀ ਅਮਰੀਕਾ (Incas) ਦੇ ਲੋਕਾਂ ਨੇ ਕੋਕਾ ਨੂੰ ਸਹੀ ਚਿੰਨ੍ਹ ਵੀ ਬਣਾਇਆ। ਇਨ੍ਹਾਂ ਲੋਕਾਂ ਦੀ ਰਾਣੀ ਨੇ ਆਪਣੇ ਆਪ ਨੂੰ ਕੋਕਾ ਦੀ ਰਾਣੀ (ਮਾਮਾ ਕੂਕਾ) ਕਿਹਾ। ਉਸ ਸਮੇਂ ਦੀਆਂ ਮੂਰਤੀਆਂ ਈਸ਼ਵਰੀ ਚਿੰਨ੍ਹ ਵਜੋਂ ਪੇਸ਼ ਕੀਤੀਆਂ ਜਾਂਦੀਆਂ ਸਨ, ਜਿਨ੍ਹਾਂ ਦੀ ਇੱਕ ਗੱਲ੍ਹ ਕੋਕਾ ਦੇ ਪੱਤਿਆਂ ਨਾਲ ਭਰੀ ਹੁੰਦੀ ਸੀ।



ਚਿੱਤਰ 31 : ਇਨਕਾਸ ਲੋਕ ਖੋਪੜੀ ਦੇ ਓਪਰੇਸ਼ਨ ਸਮੇਂ ਵੀ ਕੁਕੀਨ ਦੀ ਤਾਰ ਦਾ ਪ੍ਰਯੋਗ ਕਰਦੇ ਹਨ।

ਕੋਕਾ ਦੇ ਪੱਤਿਆਂ ਨੂੰ ਚਬਾਉਣ ਨਾਲ ਜ਼ਬਾਨ, ਤਾਲੂ ਅਤੇ ਗੱਲ੍ਹਾਂ ਸੁੰਨ ਹੋ ਜਾਂਦੀਆਂ ਹਨ। ਦੱਖਣੀ ਅਮਰੀਕਾ ਦੇ ਲੋਕ ਇਸ ਦੀ ਵਰਤੋਂ ਸੁੰਨ ਕਰਨ ਵਾਲੇ ਪਦਾਰਥ ਵਜੋਂ ਦੇਖਣ ਲਈ ਕਾਹਲੇ ਸਨ। ਅਤੇ ਸਭ ਤੋਂ ਪਹਿਲਾਂ 12ਵੀਂ ਸਦੀ ਵਿਚ ਉਨ੍ਹਾਂ ਨੇ ਕੋਕੀਨ ਨੂੰ ਆਪਣੀ ਪਿਆਰੀ ਦੀ ਖੋਪੜੀ ਦੇ ਓਪਰੇਸ਼ਨ ਲਈ ਲਾਰ ਨਾਲ ਮਿਲਾ ਕੇ ਸੁੰਨ ਕਰਨ ਵਾਲੇ ਪਦਾਰਥ ਵਜੋਂ ਵਰਤਿਆ। ਇਸ ਓਪਰੇਸ਼ਨ ਵਿਚ ਖੋਪੜੀ ਵਿਚ ਛੋਟਾ ਜਿਹਾ ਸੁਰਾਖ਼ ਕਰਾ ਦਿੱਤਾ ਜਾਂਦਾ ਸੀ, ਦਿਮਾਗ਼ ਵਿਚ ਰਹਿੰਦੀਆਂ ਬੁਰੀਆਂ ਰੂਹਾਂ ਬਾਹਰ ਨਿਕਲ ਗਈਆਂ ਮੰਨਿਆ ਜਾਂਦਾ ਸੀ। ਅਸਲ ਵਿਚ ਇਸ ਸੁਰਾਖ਼ ਦੇ ਕਰਨ ਦਾ ਮਤਲਬ ਇਹ ਸੀ ਕਿ ਖ਼ੂਨ ਜਿਹੜਾ ਅੰਦਰ ਇਕੱਠਾ ਹੋ ਜਾਂਦਾ ਸੀ, ਉਸ ਲਈ ਬਾਹਰ ਨਿਕਲਣ ਦਾ ਰਸਤਾ ਬਣ ਜਾਂਦਾ ਸੀ।

ਸਪੇਨ ਦੇ ਜੇਤੂ ਆਪਣੇ ਨਾਲ ਕੋਕਾ ਨੂੰ ਸਪੇਨ ਲੈ ਗਏ ਅਤੇ ਸੋਲ੍ਹਵੀਂ ਸਦੀ ਦੌਰਾਨ

ਇਸ ਨੇ ਇਕ ਨਸ਼ੀਲੀ ਦਵਾਈ ਵਜੋਂ ਪ੍ਰਸਿੱਧੀ ਪ੍ਰਾਪਤ ਕਰ ਲਈ ਅਤੇ ਇਹ ਪ੍ਰਸਿੱਧੀ ਅੱਜ-ਤੱਕ ਬਣੀ ਰਹੀ। ਰੈੱਡ ਲਾਈਟ ਖੇਤਰ ਵਿਚ ਜਾਣ ਵਾਲਿਆਂ ਲਈ ਅੱਜ ਵੀ ਗਲੀ ਦੀ ਨੁਕਰ 'ਤੇ ਬਹੁਤ ਸਾਰੇ ਲੋਕ ਪਾਨ ਫਰੋਸ਼ ਤੋਂ ਪ੍ਰਾਪਤ ਕਰਦੇ ਹਨ, ਜੋ ਕੋਕੀਨ ਲਗਾ ਕੇ ਪਾਨ ਵੇਚਦੇ ਹਨ।

## ਖੋਜ

ਭਾਵੇਂ ਖੋਜੀਆਂ ਅਤੇ ਯਾਤਰੂਆਂ ਨੇ ਇਹ ਪੱਤੇ ਯੂਰਪ ਲਿਆਂਦੇ ਅਤੇ 19ਵੀਂ ਸਦੀ ਦੇ ਅੱਧ ਤੱਕ ਕੋਕੀਨ ਦੇ ਕ੍ਰਿਆਸ਼ੀਲ ਤੱਥ ਵੱਖ ਨਹੀਂ ਕਰ ਲਏ ਗਏ ਸਨ। 1855 ਵਿਚ ਜਰਮਨ ਰਸਾਇਣ ਵਿਗਿਆਨੀ ਫਰੈਡਰਿਚ ਗੈਇਡਿਰ, ਪਹਿਲਾ ਵਿਅਕਤੀ ਸੀ, ਜਿਸ ਨੇ ਕੋਕੀਨ ਨੂੰ ਵੱਖਰਾ ਕੀਤਾ ਸੀ। ਗੋਟਿੰਜਨ ਯੂਨੀਵਰਸਿਟੀ ਤੋਂ ਆਲਬਰਟ ਨੀਮਨ ਪਹਿਲਾ ਵਿਅਕਤੀ ਸੀ, ਜਿਸ ਨੇ 1859 ਵਿਚ ਇਸ ਪਦਾਰਥ ਦੀਆਂ ਰਸਾਇਣਕ ਤੌਰ 'ਤੇ ਵਿਸ਼ੇਸ਼ਤਾਵਾਂ ਦੱਸੀਆਂ। ਇਹ ਨੇਮਨ ਸੀ ਜਿਸ ਨੇ ਦੱਸਿਆ ਕਿ ਕੋਕੀਨ ਦਾ ਸਵਾਦ ਕੌੜਾ ਹੁੰਦਾ ਹੈ। (ਜਿਵੇਂ ਕਿ ਸਾਰੇ ਖਾਰੇ ਤੱਥਾਂ ਦਾ) ਅਤੇ ਇਹ ਥੋੜ੍ਹੀ ਦੇਰ ਬਾਅਦ ਜ਼ਬਾਨ ਨੂੰ ਸਵਾਦ ਰਹਿਤ ਕਰ ਦਿੰਦਾ ਹੈ। 1880 ਤੱਕ ਵਰਜਾਰਗ ਯੂਨੀਵਰਸਿਟੀ ਦੇ ਇਕ ਰੂਸੀ ਵਿਦਵਾਨ ਅਤੇ ਡਾਕਰਵਾਇਸਲੀਵੋਨ ਐਨਰਪ ਨੇ ਇਹ ਨੋਟ ਕੀਤਾ ਕਿ ਉਹ ਕੋਕੀਨ ਲੈਣ ਤੋਂ ਬਾਅਦ ਚਮੜੀ ਹੇਠਾਂ ਪਿੰਨ ਚੁੱਭੀ ਮਹਿਸੂਸ ਨਹੀਂ ਕਰਦਾ। ਇਸ ਦੌਰਾਨ ਕੋਕੀਨ ਦਾ ਅਸਰ ਕੇਂਦਰੀ ਨਾੜੀ ਪ੍ਰਬੰਧ ਨੂੰ ਅਸਰ ਕਰਨ ਵਾਲੀ ਦਵਾਈ ਦੇ ਉਲਟ ਹੁੰਦਾ ਹੈ। ਅਮਰੀਕਨ ਡਾਕਟਰਾਂ ਨੇ ਇਹ ਦੇਖਣ ਲਈ ਇਸ ਦਾ ਵਿਸ਼ਲੇਸ਼ਣਾਤਮਕ ਅਧਿਐਨ ਕੀਤਾ ਕਿ ਕੀ ਇਨ੍ਹਾਂ ਦਾ ਸਭ ਨਸ਼ਾ ਉਤਾਰਨ ਵਜੋਂ ਪ੍ਰਯੋਗ ਹੋ ਸਕਦਾ ਹੈ। ਜਦੋਂ ਮਾਰਫੀਨ ਤੇ ਅਲਕੋਹਲ ਦੇ ਆਦੀ ਹੋਣ ਪ੍ਰਸਿੱਧ ਅਮਰੀਕੀ ਡਾਕਟਰ ਅਤੇ ਭੌਤਿਕ ਵਿਗਿਆਨੀ ਸਿਗਮੰਡ ਫ਼ਰਾਇਡ (1856-1939) ਮਨੋਵਿਸ਼ਲੇਸ਼ਣ ਕਰਤਾ ਨੂੰ ਪੂਰਨ ਵਿਸ਼ਵਾਸ ਸੀ ਕੀ ਕੋਕੀਨ ਮਿੱਤਰਾਂ ਨੂੰ ਵੀ ਇਸ ਦੀ ਸਿਫਾਰਸ਼ ਕੀਤੀ। ਅਰਨੈਸ ਵੋਨ (1846-1891) ਇਕ ਹੁਸ਼ਿਆਰ ਸਰੀਰਕ ਅਤੇ ਭੌਤਿਕ ਵਿਗਿਆਨੀ ਸੀ, ਜੋ ਮਾੜੀ ਕਿਸਮਤ ਨਾਲ ਕਿਸੇ ਤਰ੍ਹਾਂ ਅਫ਼ੀਮ ਦਾ ਆਦੀ ਬਣ ਗਿਆ। ਉਸ ਅਨੁਸਾਰ ਅਸਲ ਵਿਚ ਕੋਕੀਨ ਕਿਸੇ ਵੀ ਤਰ੍ਹਾਂ ਮਾਰਫੀਨ ਦੀ ਆਦਤ ਦਾ ਇਲਾਜ ਨਹੀਂ ਕਰਦੀ। ਅਸਲ ਵਿਚ ਰੋਗੀ ਕੋਕੀਨ ਦਾ ਆਦੀ ਵੀ ਹੋ ਜਾਂਦਾ ਹੈ। ਫ਼ਰਾਇਡ ਆਪ ਵੀ ਕੋਕੀਨ ਦਾ ਆਦੀ ਹੋ ਗਿਆ ਸੀ ਅਤੇ ਉਸ ਨੇ ਇਹ ਮੰਨਣ ਤੋਂ ਇਨਕਾਰ ਕਰ ਦਿੱਤਾ ਕਿ ਉਹ ਗ਼ਲਤ ਹੈ, ਜਦੋਂ ਕਿ ਉਸ ਨੂੰ ਕੋਕੀਨ ਦੇ ਬੁਰੇ ਪ੍ਰਭਾਵਾਂ ਬਾਰੇ ਕਾਫ਼ੀ ਵਾਰ ਦੱਸਿਆ ਗਿਆ।

ਉਹ ਆਪਣੀ ਉਦਾਸੀ ਨੂੰ ਦੂਰ ਕਰਨ ਲਈ ਕੋਕੀਨ ਵਰਤਦਾ ਸੀ। ਉਹ ਕੋਕੀਨ ਨੂੰ ਸਰਬ ਰੋਗ ਔਸ਼ਧੀ ਦੇ ਤੌਰ 'ਤੇ ਲੈਂਦਾ ਸੀ ਅਤੇ ਜੁਲਾਈ, 1894 ਵਿਚ ਉਸ ਨੇ ਕੋਕੀਨ ਦੀ ਪਾਚਨ ਕਿਰਿਆ ਨੂੰ ਠੀਕ ਕਰਨ ਲਈ ਸਿਫਾਰਸ਼ ਕੀਤੀ। ਸਰੀਰਕ ਕਮਜ਼ੋਰੀ (ਪਤਲਾ-ਪਣ ਅਤੇ ਸਰੀਰਕ ਮਾੜੀ ਹਾਲਤ ਲਈ), ਅਲਕੋਹਲ ਦੇ ਆਦੀਆਂ ਦਾ ਇਲਾਜ ਕਰਨ ਲਈ (ਮਾਰਫੀਨ ਦੀ ਆਦਤ ਤੋਂ ਬਿਨਾਂ), ਦਮੇਂ ਦੇ ਇਲਾਜ ਲਈ, ਇਸ ਨੂੰ ਨਸ਼ੀਲੀ ਅਤੇ ਬੇਹੋਸ਼ ਕਰਨ ਵਾਲੀ ਦਵਾਈ ਵਜੋਂ ਵਰਤਿਆ। ਕੋਕੀਨ ਦਾ ਬੇਹੋਸ਼ ਕਰਨ ਵਾਲੀ ਦਵਾਈ



ਚਿੱਤਰ 32 : ਸਿਗਮੰਡ ਫ਼ਰਾਇਡ ਦਾ ਇਹ ਵਿਸ਼ਵਾਸ ਸੀ ਕਿ ਕੋਕੀਨ ਮਾਰਫੀਨ ਦੇ ਰੋਗੀ ਦਾ ਇਲਾਜ ਕਰ ਸਕਦੀ ਹੈ।

ਵਜੋਂ ਅਖੀਰ ਵਿਚ ਦਿੱਤਾ ਫ਼ਾਇਦਾ ਹੀ ਸਿਰਫ਼ ਆਧੁਨਿਕ ਡਾਕਟਰੀ ਵਿਗਿਆਨ ਵਿਚ ਜਾਰੀ ਹੈ। ਇਤਫ਼ਾਕੀਆ ਇਕ ਸਮਕਾਲੀ ਵਿਗਿਆਨੀ ਅਰਲਮੇਅਰ ਨੇ ਕੋਕੀਨ ਨੂੰ ਅਫ਼ੀਮ ਅਤੇ ਅਲਕੋਹਲ ਤੋਂ ਬਾਅਦ ਮਨੁੱਖੀ ਨਸਲ ਨੂੰ ਸਭ ਤੋਂ ਵੱਧ ਪ੍ਰੇਸ਼ਾਨ ਕਰਨ ਵਾਲੀ ਦਵਾਈ ਕਿਹਾ ਹੈ। ਭਾਵੇਂ ਹੁਣ ਉਸ ਨੇ ਇਸ ਦੀ ਪੁਸ਼ਟੀ ਕਰ ਦਿੱਤੀ ਹੈ, ਪਰ ਉਸ ਸਮੇਂ ਫ਼ਰਾਇਡ ਇਸ ਨੂੰ ਟਿੱਚ ਕਰ ਕੇ ਜਾਣਦਾ ਸੀ। ਜਦੋਂ ਅਲਮੇਅਰ ਨੇ ਕੋਕੀਨ ਵਿਚ ਵਿਅਰਥ ਦਵਾਈ ਵਜੋਂ ਵਾਰ ਕਰਦਾ ਇਕ ਪੇਪਰ ਛਾਪਿਆ, ਤਾਂ ਫ਼ਰਾਇਡ ਨੇ ਉਸ ਦਾ ਇਸ ਕਰ ਕੇ ਵਿਰੋਧ ਕੀਤਾ ਕਿ ਉਹ ਨੇ ਅਰਲਮੇਅਰ ਨੂੰ ਦਵਾਈ ਮੂੰਹ ਰਾਹੀਂ ਲੈਣ ਲਈ ਕਿਹਾ ਸੀ, ਪਰ ਉਸ ਨੇ ਚਮੜੀ ਦੇ ਹੇਠਾਂ ਲਈ। ਫ਼ਰਾਇਡ ਭਾਵੇਂ ਕੋਕੀਨ ਦੇ ਬੁਰੇ ਪ੍ਰਭਾਵਾਂ ਤੋਂ ਵਾਕਫ਼ ਸੀ ਪਰ ਉਸ ਨੇ ਆਖ਼ਰੀ ਦਮ ਤੱਕ ਇਸ ਦਾ ਸਮਰਥਨ ਕੀਤਾ।

ਇਕ ਹੋਰ ਪ੍ਰਸਿੱਧ ਸ਼ਖ਼ਸੀਅਤ ਜੋ ਕੋਕੀਨ ਨਾਲ ਜੁੜੀ ਹੋਈ ਸੀ ਉਹ ਪ੍ਰਸਿੱਧ ਅੰਗਰੇਜ਼ ਲਿਖਾਰੀ ਸਰ ਅਰਥਰ ਕਾਨਨ ਡਾਇਲ (1859-1930) ਸੀ। ਉਹ ਸਿਰਫ਼ ਕੋਕੀਨ ਦਾ ਹੀ ਆਦੀ ਨਹੀਂ ਸੀ, ਸਗੋਂ ਉਸ ਨੇ ਇਕ ਪ੍ਰਸਿੱਧ ਪਾਤਰ ਸਿਰਜਿਆ—ਇਕ ਕੋਕੀਨ ਦਾ ਆਦੀ ਕਹਾਣੀ ਵਿਚ ਪ੍ਰਸਿੱਧ ਜਾਸੂਸ ਸ਼ੇਰਲਾਕ ਹੋਮੀਜ਼। ਡਾਇਲ ਦੇ ਬਹੁਤੇ ਕੰਮ ਵਿਚ ਸ਼ੇਰਲਾਕ ਹੋਮੀਜ਼ ਨੂੰ ਕੋਕੀਨ ਦੇ ਟੀਕੇ ਲੈਂਦੇ ਦਿਖਾਇਆ ਗਿਆ ਹੈ, ਜਦੋਂ ਕਦੀ ਉਸ ਕੋਲ ਸਮਾਂ ਹੁੰਦਾ। ਪ੍ਰਸਿੱਧ ਪੁਸਤਕ ਦੇ ਸਾਈਨ ਆਫ਼ ਦਾ ਫੋਰ ਵਿਚ ਹੋਮੀਜ਼ ਨੇ ਕਿਹਾ ਕਿ ਜਦੋਂ ਕੋਈ ਸਮੱਸਿਆ ਹੁੰਦੀ ਸੀ, ਉਹ ਹੀ ਚੰਗਾ ਮਾਹੌਲ ਹੁੰਦਾ। ਜਦੋਂ ਕੋਈ ਕੰਮ ਭਾਵ ਸਮੱਸਿਆ ਨਾ ਹੋਵੇ, ਤਾਂ ਉਸ ਨੂੰ ਨਕਲੀ ਕੋਕੀਨ ਆਦਿ ਦੀ ਲੋੜ ਹੁੰਦੀ ਹੈ।

ਕੋਕੀਨ ਫ਼ੌਜੀਆਂ 'ਤੇ ਵੀ ਅਜ਼ਮਾਈ ਗਈ। 1883 ਵਿਚ ਇਕ ਜਰਮਨ ਫੌਜੀ ਡਾਕਟਰ ਅਸ਼ਚਨ ਬਰਾਂਡਟ ਨੇ ਬਾਵੇਰੀਅਨ ਫ਼ੌਜੀਆਂ ਨੂੰ ਥਕਾਨ ਤੋਂ ਰਾਹਤ ਪਹੁੰਚਾਣ ਲਈ ਕੋਕੀਨ ਦਿੱਤੀ। 19ਵੀਂ ਸਦੀ ਦੇ ਇਕ ਰਸਾਇਣ ਵਿਗਿਆਨੀ ਕਰੋਸੀਕਨ ਨੇ ਕੋਕਾ ਪੱਤਿਆਂ ਨੂੰ ਬਰੋਡੀਅਕਸ ਸ਼ਰਾਬ ਵਿਚ ਮਿਲਾ ਕੇ ਕਨਕੋਸ਼ਨ ਤਿਆਰ ਕੀਤੀ, ਜਿਸ ਨੂੰ ਉਸ ਨੇ 'ਵਿਨ ਮਾਰਇਆਨੀ' ਜਾਂ 'ਮਾਰਇਆਨੀ ਵਾਈਨ' ਦਾ ਨਾਂ ਦਿੱਤਾ। ਮਾਰਇਆਨੀ ਸ਼ਰਾਬ ਦੀ ਮੰਗ ਬਹੁਤ ਵਧ ਗਈ ਅਤੇ ਐਜੀਲੋ ਕੋਕਾ ਵਾਈਨ ਇਕ ਸਫ਼ਲ ਅੰਤਰਰਾਸ਼ਟਰੀ ਪੱਧਰ 'ਤੇ



ਚਿੱਤਰ 33 : ਕਥਾਵਾਂ ਦੇ ਨਾਇਕ ਵੀ ਕੋਕੀਨ ਦੇ ਆਦੀ ਸਨ। ਕਲਪਿਤ ਗੁਪਤਚਰ, ਸ਼ੇਰਲਾਕ ਹੋਮੀਜ਼ ਉਨ੍ਹਾਂ ਵਿਚੋਂ ਇਕ ਸੀ।

ਉਤਸ਼ਾਹ ਦੇਣ ਵਾਲੀ ਬਣ ਗਈ। ਉਨ੍ਹੀਵੀਂ ਸਦੀ ਵਿਚ ਕੋਕੀਨ ਇੰਨੀ ਪ੍ਰਚੱਲਤ ਹੋ ਗਈ ਕਿ ਰਾਜੇ ਅਤੇ ਰਾਣੀਆਂ, ਰਾਜਕੁਮਾਰ ਅਤੇ ਅਮੀਰ, ਵਿਗਿਆਨੀ, ਲੇਖਕ, ਅਦਾਕਾਰ ਅਦਾਕਾਰਾਂ ਅਤੇ ਅਣਗਿਣਤ ਹੋਰ ਇਸ ਦੌੜ ਵਿਚ ਸਰਪ੍ਰਸਤਾਂ ਜਾਂ ਸ਼ੁਭਚਿੰਤਕਾਂ ਵਲੋਂ ਸ਼ਾਮਲ ਹੋ ਗਏ।

ਅਮਰੀਕਾ ਵਿਚ ਵੀ ਕੋਕੀਨ ਦਾ ਇਤਿਹਾਸ ਕਾਫ਼ੀ ਪ੍ਰਭਾਵਸ਼ਾਲੀ ਹੈ। ਅਮਰੀਕੀ ਸਰਜਨ ਵਿਲੀਅਮ ਸਟੈਵਰਡ ਹਾਲਸਟੈਡ (1852–1922) ਜਿਸ ਨੂੰ ਕਿ ਆਧੁਨਿਕ ਸਰਜਰੀ ਦਾ ਪਿਤਾਮਾ ਕਿਹਾ ਜਾਂਦਾ ਹੈ, ਨੇ ਦੱਸਿਆ ਕਿ ਸਰਜਰੀ ਵਿਚ ਕੋਕੀਨ ਦਾ ਪ੍ਰਯੋਗ ਬੇਹੋਸ਼ੀ ਵਾਲੀ ਦਵਾਈ ਵਜੋਂ ਹੁੰਦਾ ਹੈ। ਉਹ ਚੀਰਫਾੜ ਕਰਨ ਵਾਲੇ ਓਪਰੇਸ਼ਨ ਸਮੇਂ ਸੁੰਨ ਕਰਨ ਲਈ ਕੋਕੀਨ ਦੇ ਟੀਕੇ ਵਰਤਦਾ ਸੀ। ਪਰ ਇਸ ਦੀ ਪ੍ਰਕਿਰਿਆ ਵਿਚ ਉਹ ਇਸ ਦਵਾਈ ਦਾ ਆਪ ਵੀ ਆਦੀ ਹੋ ਗਿਆ। ਇਸ ਬੁਰੀ ਆਦਤ ਤੋਂ ਛੁਟਕਾਰਾ ਪਾਉਣ ਲਈ ਉਸ ਨੂੰ ਕਾਫ਼ੀ ਜੱਦੋਂਜਹਿਦ ਕਰਨੀ ਪਈ।

ਕਿਸੇ ਸਮੇਂ ਕੋਕੀਨ ਟੀ.ਬੀ. ਦਾ ਇਲਾਜ ਕਰਨ ਦੇ ਸਮਰੱਥ ਮੰਨੀ ਜਾਂਦੀ ਸੀ। ਸਕਾਟਲੈਂਡ ਦਾ ਲੇਖਕ ਰਾਬਟ ਲੂਈਸ ਸਟੀਵਨਸਨ (1850–94) ਆਪਣੀ ਜ਼ਿੰਦਗੀ ਦੇ ਅਹਿਮ ਹਿੱਸੇ ਵਿਚ ਟੀ.ਬੀ. ਦਾ ਸ਼ਿਕਾਰ ਹੋ ਗਿਆ ਅਤੇ 1885 ਵਿਚ ਜਦੋਂ ਉਸ ਨੂੰ ਹਸਪਤਾਲ ਵਿਚ ਇਲਾਜ ਵਿਚ ਕੋਕੀਨ ਦਿੱਤੀ ਜਾਂਦੀ ਸੀ, ਤਾਂ ਉਸ ਨੇ 'ਡਾ. ਜੈਕਲ ਅਤੇ ਸ੍ਰੀ ਹਾਈਡ' ਨਾਂ ਦਾ ਨਾਵਲ ਸਿਰਫ਼ ਤਿੰਨ ਦਿਨਾਂ 'ਚ ਹੀ ਲਿਖ ਦਿੱਤਾ। ਐਟਲਾਂਟਾ ਦੇ ਜਾਹਨ ਸਟੀਈਥ ਪੈਂਬਰਟਨ ਨੇ 1886 ਵਿਚ ਕੋਕਾ ਕੋਲਾ ਦੇ ਨਾਂ ਹੇਠ ਕੋਕੀਨ ਮਿਲੀ ਸੰਜੀਵਨੀ ਬਾਜ਼ਾਰ

ਵਿਚ ਲਿਆਂਦੀ, ਜੋ ਕੋਕਾ ਦੇ ਪੱਤਿਆਂ ਅਤੇ ਅਫ਼ਰੀਕੀ ਕੋਕਾ ਅਤੇ ਕੈਫੀਨ ਤੋਂ ਬਣੀ ਸੀ। ਪੈਂਬਰਟਨ ਦਾ ਫ਼ਾਰਮੂਲਾ ਆਸਾ ਚੈਂਡਲਰ ਨੇ ਖ਼ਰੀਦ ਲਿਆ, ਜਿਸ ਨੇ ਇਸ ਨੂੰ ਹਵਾ ਭਰਨ ਵਾਲੇ ਪੀਣ ਵਾਲੇ ਜਲ ਵਜੋਂ ਵਰਤਿਆ। ਅਤੇ ਇਸ ਤਰ੍ਹਾਂ ਕੋਕਾ ਕੋਲਾ ਕੰਪਨੀ ਦਾ ਜਨਮ ਹੋਇਆ। ਇਹ ਪੀਣ ਵਾਲਾ ਜਲ ਸਿਰ ਦਰਦ, ਹਿਸਟੀਰੀਆ ਅਤੇ ਪ੍ਰੇਸ਼ਾਨੀ ਲਈ ਦਿੱਤਾ ਜਾਂਦਾ ਸੀ। 1906 ਤੱਕ ਕੋਕਾ ਕੋਲਾ ਕੰਪਨੀ ਡੀਕੋਕੀਨਾਈਜ਼ਡ ਕੋਕ ਦੇ ਪੱਤਿਆ ਨੂੰ ਵਰਤਣ ਲਈ ਸਹਿਮਤ ਨਹੀਂ ਹੋਈ ਸੀ। ਭਾਵੇਂ ਕੋਕਾ ਕੋਲਾ ਵਿਚੋਂ ਅਫ਼ੀਮ ਕੱਢ ਲਈ ਗਈ, ਪਰ ਇਹ ਹਵਾ ਭਰਨ ਵਾਲਾ ਪੈਅ ਜਲ ਬਣ ਗਿਆ। ਅੱਜ ਕੋਕਾ ਕੋਲਾ ਕੰਪਨੀ 200 ਟਨ ਤੋਂ ਵੱਧ ਕੋਕਾ ਪੱਤੇ ਪੀਰੂ ਤੇ ਬੋਲੀਵੀਆ ਤੋਂ ਨਿਊ ਜਰਮਨੀ ਆਯਾਤ ਕਰਦੀ ਹੈ। ਇਹ ਕੋਕੀਨ ਡਾਕਟਰੀ ਵਰਤੋਂ ਲਈ ਕੱਢੀ ਜਾਂਦੀ ਹੈ। ਬਾਕੀ ਬਚੇ ਪਦਾਰਥ ਤੋਂ ਸਤ ਕੱਢਿਆ ਜਾਂਦਾ ਹੈ। ਕੋਕਾ ਕੋਲਾ ਇਸ ਨੂੰ 150 ਤੋਂ ਵੱਧ ਦੇਸ਼ਾਂ ਵਿਚ ਪ੍ਰਸਿੱਧੀ ਦਿੰਦਾ ਹੈ।

ਅਮਰੀਕਾ ਵਿਚ ਕੋਕੀਨ ਦੀ ਆਦਤ ਇੰਨੀ ਜ਼ਿਆਦਾ ਹੋ ਗਈ ਕਿ ਇਸ ਤੇ ਹੈਰੀਸਨ ਨਾਰਕੋਟਿਕ ਐਕਟ ਅਧੀਨ 1914 ਵਿਚ ਪਾਬੰਦੀ ਲਾ ਦਿੱਤੀ ਗਈ ਸੀ। ਇਸ ਕਾਨੂੰਨ ਰਾਹੀਂ ਅਫ਼ੀਮ, ਮਾਰਫੀਨ ਤੇ ਹੈਰੋਈਨ ਦੀ ਵਰਤੋਂ ਆਪਣੇ ਆਪ ਬੰਦ ਹੋ ਗਈ। ਅਜੇ ਵੀ ਕੁਕੀਨ ਦੀ ਚੋਰੀ ਵਰਤੋਂ ਜਾਰੀ ਹੈ ਅਤੇ 1920 ਵਿਚ ਇਹ ਦਵਾਈਆਂ ਅਖ਼ਬਾਰਾਂ ਦੀਆਂ ਸੁਰਖ਼ੀਆਂ ਵਿਚ ਆਈਆਂ, ਜਦੋਂ ਇਕ ਫ਼ਿਲਮ ਅਦਾਕਾਰਾ ਚੈਲੀਸਾ ਆਰਟਸ ਬਾਲ ਮਗਰੋਂ ਇਸ ਦਾ ਆਦੀ ਹੋਣ ਕਰ ਕੇ ਮਰ ਗਿਆ।

ਪਹਿਲੀ ਸੰਸਾਰ ਜੰਗ ਅਤੇ ਦੂਜੀ ਸੰਸਾਰ ਜੰਗ ਦੌਰਾਨ ਕੋਕੀਨ ਦੇ ਪ੍ਰਯੋਗ ਵਿਚ ਬਹੁਤਾ ਵਾਧਾ ਨਹੀਂ ਹੋਇਆ। ਪਰ ਦੂਜੀ ਸੰਸਾਰ ਜੰਗ ਦੇ ਖ਼ਤਮ ਹੋਣ ਪਿੱਛੋਂ ਖ਼ਾਸ ਕਰਕੇ 1960 ਵਿਚ ਜਦੋਂ ਅਮਰੀਕੀ ਸਮਾਜ ਇਹ ਜਾਗ੍ਰਿਤੀ ਦਾ ਰੌਲਾ-ਰੱਪਾ ਵਧ ਗਿਆ, ਤਾਂ ਕੋਕੀਨ ਨੇ ਵੱਡਾ ਖ਼ਤਰਾ ਪੈਦਾ ਕਰ ਦਿੱਤਾ। ਭਾਵੇਂ ਇਸ ਸਮੱਸਿਆ ਨੂੰ ਦਬਾਉਣ ਲਈ ਸ਼ੁਰੂ ਵਿਚ ਹੀ ਕਾਫ਼ੀ ਕੋਸ਼ਿਸ਼ਾਂ ਕੀਤੀਆਂ ਕਿ ਕੋਕਾ ਪੱਤਿਆਂ ਦੀ ਪੈਦਾਵਾਰ ਰੋਕ ਦਿੱਤੀ ਜਾਵੇ, ਪਰ ਕੋਕੀਨ ਦੇ ਆਦੀਆਂ ਦੀ ਗਿਣਤੀ ਵਧੀ। ਨਤੀਜੇ ਵਜੋਂ, ਕੋਕੀਨ ਦੀ ਮੰਗ ਕਈ ਗੁਣਾਂ ਵਧ ਗਈ। ਅੱਜ 60 ਲੱਖ ਤੋਂ ਵਧ ਕੋਕੀਨ ਦੇ ਆਦੀ ਸਿਰਫ਼ ਅਮਰੀਕਾ ਵਿਚ ਹੀ ਹਨ। 1987 ਵਿਚ ਕੋਕੀਨ 1600 ਮੌਤਾਂ ਲਈ ਜ਼ਿੰਮੇਵਾਰ ਸੀ।

ਅੱਜ ਕੋਕੀਨ ਇਕ ਵੱਡਾ ਵਪਾਰ ਬਣ ਚੁੱਕੀ ਹੈ। ਅੱਜ ਸਿਰਫ਼ ਦੱਖਣੀ ਅਮਰੀਕਾ ਵਿਚ 4 ਲੱਖ ਏਕੜ ਤੋਂ ਵੱਧ ਭੂਮੀ ਗ਼ੈਰ-ਕਾਨੂੰਨੀ ਢੰਗ ਨਾਲ ਇਸ ਦੀ ਪੈਦਾਵਾਰ ਥੱਲੇ ਹੈ। ਪੀਰੂ ਵਿਚ ਸਭ ਤੋਂ ਵੱਧ ਲਗਭਗ 2.4 ਲੱਖ ਏਕੜ (60 ਫ਼ੀਸਦੀ) : ਇਸ ਤੋਂ ਬਾਅਦ ਬੋਲੀਵੀਆ ਵਿਚ 90,000 ਏਕੜ (22 ਫ਼ੀਸਦੀ); ਕੋਲੰਬੀਆ ਵਿਚ 60,000 ਏਕੜ (15 ਫ਼ੀਸਦੀ) ਇਸ ਦੇ ਗਵਾਂਢੀ ਮੁਲਕ ਬਰਾਜ਼ੀਲ, ਈਕੁਆਡੋਰ, ਵੈਨਜ਼ੁਵੇਲਾ, ਅਰਜਨਟੀਨਾ ਵਿਚ ਘੱਟ ਖ਼ੇਤਰ ਇਸ ਦੀ ਪੈਦਾਵਾਰ ਥੱਲੇ ਹੈ। ਇਸ ਸਥਿਤੀ ਨੂੰ ਹੋਰ ਖ਼ਰਾਬ ਕਰਨ ਲਈ ਹਰ ਸਾਲ 10 ਫ਼ੀਸਦੀ ਭੂਮੀ ਹੋਰ ਇਸ ਪੈਦਾਵਾਰ ਹੇਠ ਆ ਜਾਂਦੀ ਹੈ।

ਭਾਵੇਂ ਸਾਰੀ ਕੋਕਾ ਖੇਤੀ ਗ਼ੈਰ-ਕਾਨੂੰਨੀ ਨਹੀਂ ਹੈ, ਕੁਝ ਕਾਨੂੰਨੀ ਤੌਰ 'ਤੇ ਵੀ ਡਾਕਟਰੀ ਉਦੇਸ਼ ਲਈ ਅਤੇ ਚਲਾਉਣ ਲਈ ਉਗਾਈ ਜਾਂਦੀ ਹੈ। ਪੀਰੂ ਵਿਚ ਸਾਰੇ ਕੋਕਾ ਪੱਤੇ ਈਨੇਕੋ (Enaco) ਇਕ ਸਰਕਾਰੀ ਅਦਾਰੇ ਨੂੰ ਵੇਚੇ ਜਾਂਦੇ ਹਨ। ਪਰ ਬਹੁਤੇ ਪੱਤੇ ਕੋਲੰਬੀਆ ਪੁੱਜ ਜਾਂਦੇ ਹਨ। ਜਿਵੇਂ ਬੋਲੀਵੀਆ ਅਤੇ ਦੂਜੇ ਦੇਸ਼ਾਂ ਤੇ ਪੱਤੇ ਹੋਰਨਾਂ ਥਾਵਾਂ 'ਤੇ ਚਲੇ ਜਾਂਦੇ

ਹਨ। ਇਥੇ ਬਹੁਤ ਵੱਡੀਆਂ ਪ੍ਰਯੋਗਸ਼ਾਲਾਵਾਂ ਇਨ੍ਹਾਂ ਨੂੰ ਕੋਕੀਨ ਵਿਚ ਬਦਲਦੀਆਂ ਹਨ। ਜੋ ਮੁੱਖ ਤੌਰ 'ਤੇ ਅਮਰੀਕਾ ਅਤੇ ਮਹਾਂਦੀਪ ਨੂੰ ਸਮਗਲ ਕੀਤੇ ਜਾਂਦੇ ਹਨ।

## ਗ਼ੈਰ-ਕਾਨੂੰਨੀ ਵਪਾਰ

ਗ਼ੈਰ-ਕਾਨੂੰਨੀ ਜਾਂ ਅਵੈਧ ਢੰਗ ਨਾਲ ਕੋਕੀਨ ਗਲੀਆਂ ਵਿਚ ਤਿੰਨ ਕਿਸਮਾਂ ਵਿਚ ਮਿਲਦੀ ਹੈ। ਸਖ਼ਤ ਛੋਟੀਆਂ ਛੋਟੀਆਂ ਸਿੱਲਾਂ ਜਿਨ੍ਹਾਂ ਨੂੰ ਕਰੈਕ ਕਿਹਾ ਜਾਂਦਾ ਹੈ, ਜੋ ਸ਼ੁੱਧ ਕੋਕੀਨ ਨੂੰ ਅਮੋਨੀਆਂ ਜਾਂ ਬੇਕਿੰਗ ਸੋਡਾ ਅਤੇ ਪਾਣੀ ਮਿਲਾ ਕੇ ਬਣਦੀ ਹੈ। ਕਰੈਕ ਸਫ਼ੈਦ ਚਿਪਸ ਵਾਂਗ ਲਗਦੇ ਹਨ। ਅਤੇ ਕਈ ਵਾਰ ਉਨ੍ਹਾਂ ਨੂੰ 'ਰਾਕਸ਼' (ਸ਼ਿਲਾ) ਕਿਹਾ ਜਾਂਦਾ ਹੈ। ਇਸ ਨੂੰ ਆਮ ਤੌਰ 'ਤੇ ਸਿਗਰਟ ਵਾਂਗ ਪੀਤਾ ਜਾਂਦਾ ਹੈ। ਟੁਕੜੀ ਦੀ ਸ਼ਕਲ ਵਿਚ ਇਹ ਸ਼ੁੱਧ ਕੋਕੀਨ ਹੁੰਦੀ ਹੈ, ਜੋ ਛੋਟੀਆਂ ਟੁੱਕੜੀਆਂ ਵਿਚ ਸੌੜੀ ਹੁੰਦੀ ਹੈ ਅਤੇ ਇਸ ਨੂੰ ਪ੍ਰਯੋਗ ਕਰਨ ਵਾਲੇ ਧਿਆਨ ਨਾਲ ਰੱਖਦੇ ਹਨ। ਤੀਜਾ ਉਹ ਪਾਊਡਰ ਹੈ, ਜਿਸ ਤੋਂ 'ਰਾਕਸ' ਜਾਂ ਫਲੈਕਡ ਕੋਕੀਨ ਦੀ ਘਣਤਾ ਦੂਜੀਆਂ ਚੀਜ਼ਾਂ, ਜਿਵੇਂ ਲੈਕਟੋਸ (ਦੁੱਧ ਚੀਨੀ) ਜਹੇ ਪਰੋਕੇਨ (Procaine) (ਕੋਕੀਨ ਵਰਗਾ ਇਕ ਨਕਲੀ ਰਸਾਇਣ)।



ਚਿੱਤਰ 34 : 'ਕਰੈਕ' ਸਫ਼ੈਦ ਚਿੱਪਸ ਵਾਂਗ ਜ਼ਿਆਦਾ ਲਗਦੀ ਹੈ।

ਹੈਰੋਇਨ ਦੀ ਤਰ੍ਹਾਂ ਕੋਕੀਨ ਦੀ ਵੀ ਹੌਲੀ ਹੌਲੀ ਚੋਰੀ ਛੁਪੇ ਪ੍ਰਯੋਗਸਾਲਾਵਾਂ ਵਿਚ ਵਰਤੋਂ ਕਰਨ ਵਾਲਿਆਂ ਤੱਕ ਪੁੱਜਣ ਤੱਕ ਘਣਤਾ ਘੱਟਦੀ ਜਾਂਦੀ ਹੈ। ਇਸ ਤਰ੍ਹਾਂ ਕੋਕੀਨ ਦੀ ਤਾਕਤ ਨੂੰ ਘਟਾਉਣ ਲਈ ਵਰਤੀ ਪ੍ਰਕਿਰਿਆ ਨੂੰ ਦਵਾਈਆਂ ਦੀ ਦੁਨੀਆ ਵਿਚ (Stepping on) ਕਈ ਵਾਰ 'Stepping on coke' ਕਿਹਾ ਜਾਂਦਾ ਹੈ। ਬਹੁਤ ਸਾਰੇ ਵਪਾਰੀ ਇਹ ਜਾਣਦੇ ਹਨ ਕਿ ਟੀਚਰ ਹੈਰੋਇਨ ਦੀ ਤਰ੍ਹਾਂ ਕੋਕੀਨ ਆਪਣੀ ਤਾਕਤ ਜਲਦੀ ਹੀ ਗਵਾ ਲੈਂਦੀ ਹੈ। ਸਿੱਲ, ਗਰਮੀ, ਹਵਾ ਅਤੇ ਰੋਸ਼ਨੀ ਕੋਕੀਨ ਦੀ ਤਾਕਤ ਨੂੰ ਘਟਾਉਂਦੇ ਹਨ। ਕੋਕੀਨ ਨੂੰ ਕੱਟਣ ਲਈ ਜਾਂ ਘਣਤਾ ਘਟਾਉਣ ਲਈ ਵਰਤੇ ਪਦਾਰਥ ਕੋਕੀਨ ਨਾਲ ਨਸ਼ਟ ਕਰ ਸਕਦੇ ਹਨ। ਇਸੇ ਲਈ ਵਪਾਰੀ ਸ਼ਕਤੀ ਘੱਟ ਕੀਤੀ ਕੋਕੀਨ ਨੂੰ ਤੁਰੰਤ ਵੇਚ ਦਿੰਦੇ ਹਨ। ਇਕ ਹੋਰ ਫ਼ਰਕ ਇਹ ਹੈ ਕਿ ਜਦੋਂ ਹੈਰੋਇਨ ਦੀ ਤਾਕਤ 5 ਫ਼ੀਸਦੀ ਦੀ ਹੱਦ ਤੱਕ ਘਟਾਈ ਜਾਂਦੀ ਹੈ, ਤਾਂ ਆਮ ਤੌਰ 'ਤੇ ਕੋਕੀਨ ਦੀ 20 ਤੋਂ 40 ਫ਼ੀਸਦੀ ਤੱਕ ਤਾਕਤ ਘਟਾਈ ਜਾਂਦੀ ਹੈ। ਕੋਕੀਨ ਦੀ ਤਾਕਤ ਘਟਾਉਣ ਲਈ ਕੋਈ ਘੁਲਣਸ਼ੀਲ ਪਾਊਡਰ, ਜੋ ਸਰੀਰ ਲਈ ਨੁਕਸਾਨਦਾਇਕ ਨਹੀਂ ਹੁੰਦਾ, ਜਿਵੇਂ ਮਿੱਠਾ ਸੋਡਾ, ਚੂਰਾ, ਚੀਨੀ, ਦੁੱਧ ਪਾਊਡਰ,

ਥੰਦਿਆਈ ਆਦਿ ਨੂੰ ਮਿਲਾ ਕੇ ਕੀਤਾ ਜਾਂਦਾ ਹੈ। ਕਿਉਂਕਿ ਸ਼ੁੱਧ ਕੋਕੀਨ ਚਿੱਟੀ ਰਵੇਦਾਰ ਹੁੰਦੀ ਹੈ, ਉਕਤ ਪਦਾਰਥ ਇਸ ਦੀ ਸ਼ਕਤੀ ਘਟਾਉਣ ਲਈ ਉਚਿਤ ਹਨ। ਹੋਰ ਪਦਾਰਥ, ਜਿਨ੍ਹਾਂ ਨਾਲ ਇਹ ਪ੍ਰਕਿਰਿਆ ਅਮਲ ਵਿਚ ਲਿਆਂਦੀ ਜਾਂਦੀ ਹੈ, ਉਹ ਹਨ : ਲੈਕਟੋਸ, ਡੈਕਸਟਰੋਸ, ਐਪਸਮ ਸਾਲਟ, (ਮੈਗਨੀਸ਼ੀਅਮ ਸਲਫੇਟ) ਕੋਕੀਨ ਦਾ ਵਿਟਾਮਿਨ ਪਾਉਡਰ। ਇਕ ਖ਼ਤਰਨਾਕ ਨਸ਼ੀਲੀ ਦਵਾਈ ਮੀਥਾਐਫਟਾਮਾਈਨ, ਜਿਸ ਨੂੰ "ਸਪੀਡ" ਵਜੋਂ ਜਾਣਿਆ ਜਾਂਦਾ ਹੈ ਵੀ ਕਈ ਵਾਰ ਵਰਤੀ ਜਾਂਦੀ ਹੈ।

## ਸ਼ੁੱਧਤਾ ਟੈਸਟ

ਬਹੁਤ ਸਾਰੇ ਵਪਾਰੀਆਂ ਨੂੰ ਉਨ੍ਹਾਂ ਦੇ ਮਾਲ ਵਿਚ ਕੋਕੀਨ ਦੀ ਪ੍ਰਤੀਸ਼ਤ ਬਾਰੇ ਦੱਸਿਆ ਜਾਂਦਾ ਹੈ। ਇਸ ਸੂਚਨਾ 'ਤੇ ਨਿਰਭਰ ਕਰ ਕੇ ਉਹ ਕੋਕੀਨ ਦੇ ਅੱਗੋਂ ਹੋਰ ਟੁੱਕੜੇ ਕਰ ਦਿੰਦੇ ਹਨ। ਇਹ ਸੂਚਨਾ ਭਰੋਸੇਯੋਗ ਨਹੀਂ ਵੀ ਹੋ ਸਕਦੀ, ਪਰ ਕੋਕੀਨ ਦੇ ਬਹੁਤੇ ਵਪਾਰੀ ਕੋਕੀਨ ਦੀ ਸ਼ੁੱਧਤਾ ਨੂੰ ਨਿਸਚਿਤ ਕਰਨ ਲਈ ਆਪਣੇ ਤਰੀਕੇ ਵਰਤਦੇ ਹਨ, ਕਿਉਂਕਿ ਬਹੁਤ ਸਾਰੇ ਵਪਾਰੀ ਅਨਪੜ੍ਹ, ਪਹਿਲਵਾਨ ਵਾਂਗ ਹੁੰਦੇ ਹਨ, ਇਸ ਲਈ ਉਨ੍ਹਾਂ ਦੁਆਰਾ ਮਾਲ ਦੀ ਸ਼ੁੱਧਤਾ ਲਈ ਕੀਤੇ ਜਾਂਦੇ ਟੈਸਟ ਬਿਲਕੁਲ ਸਹੀ ਨਹੀਂ ਹੋ ਸਕਦੇ। ਕੋਕੀਨ ਵਰਗੀਆਂ ਦਵਾਈਆਂ ਦੀ ਸ਼ੁੱਧਤਾ ਨੂੰ ਪਰਖਣ ਲਈ ਕਈ ਤਰ੍ਹਾਂ ਦੀਆਂ ਕਿੱਟਾਂ ਵੀ ਉਪਲਭਧ ਹਨ। ਸਰਕਾਰੀ ਅਧਿਕਾਰੀਆਂ ਲਈ ਅਜਿਹੀਆਂ ਕਿੱਟਾਂ ਮਦਦਗਾਰ ਸਾਬਤ ਹੁੰਦੀਆਂ ਹਨ (ਕਈ ਵਾਰ ਇਹ ਗ਼ੈਰ-ਕਾਨੂੰਨੀ ਤੌਰ 'ਤੇ ਵੀ ਵਰਤੀਆਂ ਜਾਂਦੀਆਂ ਹਨ)। ਮੁੱਢਲਾ ਰਸਾਇਣ ਜੋ ਕੋਕੀਨ ਨੂੰ ਲੱਭਣ ਲਈ ਵਰਤਿਆ ਜਾਂਦਾ ਹੈ, ਉਹ ਹੈ ਕੈਬਾਲਟ ਥਾਇਓਸਾਇਆਨੇਟ। ਕੋਕੀਨ (ਜਾਂ ਕੋਈ ਹੋਰ ਸੰਬੰਧਿਤ ਰਸਾਇਣ ਜਿਵੇਂ ਕਿ ਪਰੋਕੇਨ (Procaine) ਲਿਮਨੋਕੇਨ ਜਾਂ ਟੈਟਰਾਕੇਨ) ਕੋਬਲਾਟ ਥੀਇਓਸਾਇਆਨੇਟ ਨਾਲ ਮਿਲ ਕੇ ਨੀਲੇ ਰੰਗ ਦੇ ਚਮਕੀਲੇ ਰੰਗ ਬਣਾਏਗਾ। ਟੈਸਟ ਤੋਂ ਪਤਾ ਲੱਗ ਜਾਏਗਾ ਕਿ ਦਿੱਤਾ ਹੋਇਆ ਪਾਉਡਰ ਕੋਕੀਨ ਹੈ ਜਾਂ ਨਹੀਂ। ਜਿਵੇਂ ਕਿ ਅਸੀਂ ਦੇਖਿਆ ਹੈ ਕਿ ਕੋਕੀਨ ਨੂੰ ਪਰੋਕੇਨ ਵਿਚ ਮਿਲਾਇਆ ਜਾ ਸਕਦਾ ਹੈ ਅਤੇ ਦੋਵੇ ਕੋਬਾਲਟ ਨਾਲ ਮਿਲ ਕੇ ਨੀਲੇ ਰੰਗਦਾਰ ਬਣ ਜਾਣਗੇ। ਇਹ ਦੇਖਣ ਲਈ ਕਿ ਕੀ ਕੋਕੀਨ ਅਸਲੀ ਹੈ ਜਾਂ ਨਹੀਂ। ਜਦੋਂ ਸੈਟੇਨਸ ਕਲੋਰਾਈਡ ਨੂੰ ਰੱਖਿਆ ਵਿਚ ਮਿਲਾ ਦਿਤਾ ਜਾਂਦਾ ਹੈ, ਤਾਂ ਕੋਕੀਨ ਤੋਂ ਬਿਨਾਂ ਬਾਕੀ ਸਾਰੇ ਰਵੇ ਘੁਲ ਜਾਂਦੇ ਹਨ।

ਅਜਿਹਾ ਹੀ ਇਕ ਪ੍ਰੀਖਣ ਜਲ ਪ੍ਰੀਖਣ ਹੈ, ਜਿਸ ਵਿਚ ਪਾਣੀ ਦੇ ਗਲਾਸ ਵਿਚ ਕੁਝ ਪਾਉਡਰ ਪਾ ਦਿੱਤਾ ਜਾਂਦਾ ਹੈ। ਕੋਕੀਨ ਲਗਭਗ ਇਕਦਮ ਘੁੱਲ ਜਾਂਦੀ ਹੈ ਬਚੇ ਹੋਏ ਟੁੱਕੜਿਆ ਨੂੰ ਛੱਡ ਕੇ ਜੋ ਹੌਲੀ ਹੌਲੀ ਘੁਲਦੇ ਹਨ। ਜੇਕਰ ਪਾਉਡਰ ਨੂੰ ਇਕ ਵਾਇਲ ਬਲੀਚ ਵਿਚ ਪਾਇਆ ਜਾਂਦਾ ਹੈ (ਸੋਡੀਅਮ ਹਾਈਪੋਕਲੋਰਾਈਡ) ਤਾਂ ਫਿਰ ਕੋਲੀਨ ਬਿਲਕੁਲ ਪੂਰੀ ਤਰ੍ਹਾਂ ਘੁਲ ਜਾਂਦੀ ਹੈ। ਪਰ ਵਾਇਲ ਦੇ ਥੱਲੇ ਤੇ ਬਚੇ ਕਿਸੇ ਹੋਰ ਟੁਕੜੇ ਕਾਰਣ ਇਸ ਦਾ ਰੰਗ ਲਾਲ ਸੰਤਰੀ ਹੋ ਜਾਏਗਾ। ਇਸ ਨੂੰ ਬਲੀਚ ਟੈਸਟ ਕਿਹਾ ਜਾਂਦਾ ਹੈ।

ਜੇ ਕਰ ਕੋਕੀਨ ਦੇ ਪਾਉਡਰ ਨੂੰ ਅਲੂਮੀਨੀਅਮ ਦੇ ਪਤਰੇ 'ਤੇ ਰੱਖਿਆ ਜਾਂਦਾ ਹੈ ਅਤੇ ਇਸ ਨੂੰ ਹਲਕੀ ਜਿਹੀ ਲਾਟ ਜਾਂ ਤੀਲੀ 'ਤੇ ਰੱਖਿਆ ਜਾਏ, ਕੋਕੀਨ ਸਪੱਸ਼ਟ ਤੌਰ

'ਤੇ ਸੜ ਜਾਏਗੀ, ਇਕ ਖੰਡ ਦੇ ਟੁੱਕੜੇ ਦਾ ਰੰਗ ਹੋਰ ਗੂੜਾ ਭੂਰਾ ਜਾਂ ਕਾਲਾ ਹੋ ਜਾਏਗਾ। ਇਸ ਲਈ ਜਿੰਨਾ ਵੱਡਾ ਟੁੱਕੜਾ ਹੋਵੇਗਾ, ਓਨਾ ਹੀ ਗੂੜ੍ਹਾ ਸਾੜ ਦਾ ਨਿਸ਼ਾਨ ਵੀ ਹੋਵੇਗਾ। ਮੀਥਪਟਾਮਾਈਨ ਜਾਂ (ਸਪੀਡ) ਜਦੋਂ ਸੜਨਗੇ, ਤਾਂ ਖਿਲ ਬਣ ਜਾਏਗੀ। ਲੂਣ ਸੜਦਾ ਨਹੀਂ ਅਤੇ ਇਹ ਬਾਕੀ ਬਚ ਜਾਂਦਾ ਹੈ। ਪਰੋਕੇਨ ਸਪੱਸ਼ਟ ਬਲਦਾ ਹੈ, ਬਿਲਕੁਲ ਕੋਕੀਨ ਦੀ ਤਰ੍ਹਾਂ ਪਰ ਇਹ ਸਾਫ਼ ਜਲਣ ਤੋਂ ਪਹਿਲਾਂ ਬੁਲਬੁਲੇ ਛੱਡਦਾ ਹੈ ਅਤੇ ਇਸ ਤਰ੍ਹਾਂ ਪ੍ਰੀਖਣ ਕੀਤਾ ਜਾ ਸਕਦਾ ਹੈ।

ਕਈ ਵਿਅਕਤੀ ਕੋਕੀਨ ਨੂੰ ਵੇਖ ਕੇ ਹੀ ਇਸ ਦੀ ਸ਼ੁੱਧਤਾ ਬਾਰੇ ਦੱਸ ਸਕਦੇ ਹਨ। ਕੋਕੀਨ ਦੇ ਰਵੇ ਸ਼ੁੱਧ ਅਤੇ ਚਮਕਦਾਰ ਹੁੰਦੇ ਹਨ। ਰਵਿਆਂ ਦੀ ਚਮਕ ਕਾਇਮ ਰੱਖੀ ਜਾਂਦੀ ਹੈ, ਭਾਵੇਂ ਇਹ ਟੁੱਟ ਜਾਂਦੇ ਹਨ। ਕੋਕੀਨ ਦੀ ਰਵੇਦਾਰ ਚਮਕ ਲਈ ਇਸ ਦੀ ਘਣਤਾ ਘਟਾਉਣ ਵਾਲੇ ਪਦਾਰਥ ਘੱਟ ਕਰ ਦਿੰਦੇ ਹਨ। ਕਈ ਵਪਾਰੀ ਇਸ ਨੂੰ ਚੱਖ ਕੇ ਇਸ ਦੀ ਸ਼ੁੱਧਤਾ ਬਾਰੇ ਦੱਸ ਸਕਦੇ ਹਨ। ਕੋਕੀਨ ਦਾ ਸਵਾਦ ਕੌੜਾ ਹੁੰਦਾ ਹੈ, ਪਰ ਕਿਸੇ ਤਰ੍ਹਾਂ ਦੀ ਕਟੌਤੀ ਕਰਨ ਨਾਲ ਇਸ ਸਵਾਦ ਵਿਚ ਫ਼ਰਕ ਆ ਜਾਂਦਾ ਹੈ। ਲੈਕਟੋਸ (ਦੁੱਧ ਖੰਡ ਦਾ ਮਿਸ਼ਰਣ) ਮਿਲਾਉਣ ਨਾਲ ਸਵਾਦ ਮਿੱਠਾ ਹੋ ਜਾਂਦਾ ਹੈ। ਡੈਕਟਰੋਸ, ਲੈਕਟੋਸ ਕੋਕੀਨ ਨੂੰ ਵਧੇਰੇ ਮਿੱਠਾ ਕਰ ਦਿੰਦੇ ਹਨ। ਪਰੋਕੋਨ ਸਵਾਦ ਵਿਚ ਕੌੜੀ ਹੁੰਦੀ ਹੈ। ਪਰ ਇਹ ਬੁਟਾ ਅਤੇ ਜ਼ਬਾਨ ਕੋਕੀਨ ਨਾਲੋਂ ਛੇਤੀ ਅਤੇ ਲੰਮੇ ਸਮੇਂ ਲਈ ਸੁੰਨ ਕਰ ਦਿੰਦੀ ਹੈ, ਲੂਣ ਦਾ ਸਵਾਦ ਬਾਅਦ ਵਿਚ ਆਉਂਦਾ ਹੈ। ਐਪਸਮ ਸਾਲਟ ਬਾਅਦ ਵਿਚ ਥੋੜ੍ਹਾ ਜਿਹਾ ਖੱਟਾ ਅਤੇ ਭੁਰਭੁਰਾ ਜਾਪਦਾ ਹੈ। ਪਰ ਹੁਣ ਬਹੁਤੇ ਵਪਾਰੀ ਕੋਕੀਨ ਨੂੰ ਟੈਸਟ ਕਰਨ ਲਈ ਸਿੱਧਾ ਹੀ ਮੂੰਹ ਨਾਲ ਸਵਾਦ ਦੇਖ ਲੈਂਦੇ ਹਨ, ਜੋ ਕਿ ਨਾਸਾਂ ਵਿਚ ਸਾਹ ਰਾਹੀਂ ਖਿੱਚ ਕੇ ਦੇਖਦੇ ਹਨ। ਜੇ ਕਰ ਨਾਸਾਂ ਵਿਚ ਜਲਨ ਹੁੰਦੀ ਹੈ ਅਤੇ ਅੱਖਾਂ ਵਿਚ ਪਾਣੀ ਆਉਂਦਾ ਹੈ, ਤਾਂ ਦਵਾਈ ਦੇ ਤੇਜ਼ ਹੋਣ ਦਾ ਸ਼ੱਕ ਹੁੰਦਾ ਹੈ। ਚੀਨੀ ਅਤੇ ਲੂਣ ਦੇ ਟੁੱਕੜੇ ਨਾਸਾਂ ਵਿਚ ਰਸ ਨੂੰ ਵਧਾਉਣਗੇ ਅਤੇ ਗਲੇ ਨੂੰ ਤਰ ਕਰ ਦੇਣਗੇ। ਐਪਸਮ ਸਾਲਟ ਦੀ ਹੋਂਦ ਕਾਰਣ ਕੋਕੀਨ ਵਾਧੂ ਕਿਸਮ ਦੇ ਟੁੱਕੜੇ ਪੈਦਾ ਕਰੇਗੀ। ਜ਼ਿਆਦਾ ਹੱਦ ਤੱਕ ਸੁੰਨੇਪਣ ਦਾ ਮਤਲਬ ਹੈ ਪਰੋਕੇਨ ਦਾ ਹੋਣਾ।

ਇਕ ਵਾਰ ਵਪਾਰੀ ਨੂੰ ਕੋਨੀਨ ਦੀ ਸ਼ੁੱਧਤਾ ਬਾਰੇ ਪੱਕਾ ਪਤਾ ਲੱਗਣ ਤੇ ਉਹ ਅਗਲੀ ਪ੍ਰਕਿਰਿਆ ਸ਼ੁਰੂ ਕਰ ਦਿੰਦਾ ਹੈ। ਬਹੁਤੇ ਵਪਾਰੀ ਕੋਕੀਨ ਦਾ ਥੋੜ੍ਹਾ ਜਿਹਾ ਹਿੱਸਾ ਨਰਮ ਕਰਨਗੇ ਅਤੇ ਕਿਉਂਕਿ ਟੁੱਕੜਿਆਂ ਵਿਚ ਕੋਕੀਨ ਦਾ ਨਾਸ਼ ਕਰਨ ਦੀ ਪ੍ਰਵਿਰਤੀ ਹੋ ਸਕਦੀ ਹੈ, ਇਸ ਲਈ ਵਪਾਰੀ ਮਾਲ ਨੂੰ ਇਕਦਮ ਕੱਢਣ ਦੀ ਕੋਸ਼ਿਸ਼ ਕਰਦੇ ਹਨ। ਜੇਕਰ ਚਾਰੇ ਸਿਰੇ ਮਾਲ ਰੱਖਣਾ ਵੀ ਪੈ ਜਾਵੇ, ਤਾਂ ਇਸ ਨੂੰ ਫ਼ਰਿੱਜ ਵਿਚ ਠੰਢੀ ਥਾਂ 'ਤੇ ਚੰਗੀ ਤਰ੍ਹਾਂ ਬੰਦ ਕਰਕੇ, ਗਹਿਰੇ ਰੰਗ ਦੇ ਜਾਰ (ਸੂਰਜ ਦੀ ਰੋਸ਼ਨੀ ਤੋਂ ਬਚਾ ਕੇ) ਵਿਚ ਰੱਖਿਆ ਜਾਂਦਾ ਹੈ।

ਨਰਮ ਕੀਤੀ ਕੋਕੀਨ ਨੂੰ ਰੱਖਣ ਦਾ ਇਕ ਬਹੁਤ ਹੀ ਅਜੀਬ ਤਰੀਕਾ ਹੈ, ਇਸ ਨੂੰ ਰਬੜ ਦੇ ਕੰਡੋਮ ਵਿਚ ਰੱਖਣਾ। ਇਕ ਰਬੜ ਕੰਡੋਮ ਵਿਚ ਆਮ ਤੌਰ 'ਤੇ 15 ਤੋਂ 90 ਗ੍ਰਾਮ ਪਾਊਡਰ ਆ ਜਾਂਦਾ ਹੈ। ਕਈ ਵਾਰ ਕੋਕੀਨ ਪਾਊਡਰ ਪਲਾਸਟਿਕ ਦੇ ਥੋੜ੍ਹੇ ਵੱਡੇ ਥੈਲੇ ਵਿਚ ਪਾਇਆ ਜਾਂਦਾ ਹੈ ਜਿਸ ਵਿਚ 175 ਗ੍ਰਾਮ ਪਾਊਡਰ ਆ ਜਾਂਦਾ ਹੈ।

ਗ਼ੈਰ-ਕਾਨੂੰਨੀ ਕੋਕੀਨ ਦੇ ਧੰਦੇ ਵਿਚ ਇਕ ਹੋਰ ਅਜ਼ੀਬ ਤਰੀਕਾ ਸਰੀਰ ਵਿਚ ਰੱਖਣ



ਚਿੱਤਰ 35 : ਰਬੜ ਦੇ ਫ਼ਲੂਸਾਂ ਵਿਚ ਭਰੀ ਹੋਈ ਕੋਕੀਨ

ਵਾਲੇ ਪੈਕਟ ਬਣਾ ਕੇ ਹੁੰਦਾ ਹੈ। ਕੋਕੀਨ ਦੇ ਸਮਗਲਰ ਕਸਟਮ ਅਧਿਕਾਰੀਆਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਜਾਂ ਉਨ੍ਹਾਂ ਤੋਂ ਬਚਣ ਲਈ ਕੋਕੀਨ ਨਾਲ ਭਰੇ ਕੰਡੋਮ ਨਿਗਲ ਜਾਂਦੇ ਹਨ। ਇਨ੍ਹਾਂ ਸਮਗਲਰਾਂ ਨੂੰ (Body Packers) ਸਰੀਰ ਵਿਚ ਰੱਖ ਕੇ ਲਿਜਾਣ ਵਾਲਾ ਕਿਹਾ ਜਾਂਦਾ ਹੈ। ਆਪਣੇ ਨਿਸ਼ਾਨੇ 'ਤੇ ਪੁਜ ਕੇ ਉਹ ਆਪਣੀਆਂ ਅੰਤੜੀਆਂ ਨੂੰ ਖ਼ਾਲੀ ਕਰਕੇ ਇਹ ਕੋਕੀਨ ਦੇ ਭਰੇ ਕੰਡੋਮ ਕੱਢ ਲੈਂਦੇ ਹਨ। ਪਰ ਕਈ ਵਾਰ, ਕੋਕੀਨ ਨਾਲ ਭਰੇ ਇਹ ਕੰਡੋਮ ਨਿਸ਼ਾਨੇ 'ਤੇ ਪੁਜਣ ਤੋਂ ਪਹਿਲਾਂ ਹੀ ਫਟ ਜਾਂਦੇ ਹਨ ਅਤੇ ਸਰੀਰ ਵਿਚ ਰੱਖ ਕੇ ਲਿਜਾਣ ਵਾਲੇ ਦੀ ਇਕਦਮ ਮੌਤ ਹੋ ਜਾਂਦੀ ਹੈ। ਇਕ ਸਰੀਰ ਵਿਚ ਇਸ ਤਰ੍ਹਾਂ ਦਵਾਈ ਲਿਜਾਣ ਵਾਲੇ ਦਾ ਇਹ ਖ਼ਤਰਾ ਵੀ ਕਿਹਾ ਜਾ ਸਕਦਾ ਹੈ। ਕੋਕੀਨ ਦੀ ਲਗਭਗ 1200 ਮਿਲੀਗ੍ਰਾਮ ਮਾਤਰਾ ਜਾਨ ਲੈਣ ਲਈ ਕਾਫ਼ੀ ਹੈ। (ਜਦੋਂ ਕਿ ਇਨ੍ਹਾਂ ਕੰਡੋਮ ਵਿਚ 9000 ਮਿਲੀਗ੍ਰਾਮ ਤੋਂ ਵੱਧ ਪਾਊਡਰ ਦੀ ਮਾਤਰਾ ਹੋ ਸਕਦੀ ਹੈ। ਜਿਸ ਵਿਚ ਕੁਕੀਨ ਦੀ ਤਾਕਤ ਘੱਟ ਵੱਧ ਹੋ ਸਕਦੀ ਹੈ)। ਅਜਿਹੀਆਂ ਮੌਤਾਂ ਕਈ ਵਾਰ ਉਦੋਂ ਹੋਈਆਂ ਹਨ, ਜਦੋਂ ਅਧਿਕਾਰੀਆਂ ਨੇ ਸ਼ੱਕ ਵਿਚ ਅਜਿਹੇ ਵਿਅਕਤੀਆਂ ਨੂੰ ਹਿਰਾਸਤ ਵਿਚ ਰੱਖਿਆ। ਇਕ ਸ਼ੱਕੀ ਵਿਅਕਤੀ ਰਾਤ ਵੇਲੇ ਬਿਲਕੁਲ ਠੀਕ ਲੱਗੇ, ਪਰ ਸਵੇਰ ਨੂੰ ਅਚਾਨਕ ਮਰੇ ਪਾਏ ਗਏ। ਕੋਕੀਨ ਦੇ ਭਰੇ ਕੰਡੋਮ ਸਰੀਰ ਵਿਚ ਰੱਖਣ ਵਾਲਿਆਂ ਦੇ ਐਕਸਰੇ ਕਰ ਕੇ ਲੱਭੇ ਜਾ ਸਕਦੇ ਹਨ।

## ਕਲੀਨਿਕ ਵਿਚ ਕੋਕੀਨ ਦੀ ਵਰਤੋਂ

ਇਕ ਵਿਗਿਆਨੀ ਨੇ ਸਭ ਤੋਂ ਪਹਿਲਾਂ 1870 ਵਿਚ ਇਹ ਦੱਸਿਆ ਕਿ ਕੋਕੀਨ ਵਿਚ ਬੇਹੋਸ਼ ਕਰਨ ਵਾਲਾ ਗੁਣ ਹੈ, ਖ਼ਾਸ ਤੌਰ 'ਤੇ ਅੱਖਾਂ ਨੂੰ ਉਸ ਨੇ ਸੁਲਾ ਦਿੱਤਾ ਕਿ ਅੱਖਾਂ ਦਾ ਬਹੁਤ ਨਾਜ਼ਕ ਓਪਰੇਸ਼ਨ ਬਿਨਾਂ ਕਿਸੇ ਦਰਦ ਦੇ ਇਸ ਦਾ ਟੀਕਾ ਲਗਾ ਕੇ ਕੀਤਾ ਜਾ ਸਕਦਾ ਹੈ। ਵੀਆਨਾ ਦੇ ਕਾਰਲ ਕੋਲਰ ਨੇ 1884 ਵਿਚ ਦਰਦ ਨਿਵਾਰਨ ਵਜੋਂ ਵਰਤੋਂ ਕੀਤੀ। ਇਹ ਖ਼ੂਨ ਦੀਆਂ ਧਮਣੀਆਂ ਨੂੰ ਸਿਕੋੜਦੀ ਹੈ ਅਤੇ ਸਰਜਨ ਨੇ ਦੇਖਿਆ ਕਿ ਇਸ ਦੀ ਵਰਤੋਂ ਨਾਲ ਖ਼ੂਨੀ ਚੀਰ ਫਾੜ ਕਰਨੀ ਆਸਾਨ ਹੋ ਸਕਦੀ ਹੈ। ਪਰ ਉਨ੍ਹਾਂ ਦੀ ਖ਼ੁਸ਼ੀ ਥੋੜ੍ਹ-ਚਿਰੀ ਸੀ ਕਿਉਂਕਿ ਉਨ੍ਹਾਂ ਨੇ ਵੇਖਿਆ ਕਿ ਇਸ ਵਿਚ ਖ਼ੂਨ ਦੀਆਂ ਧਮਣੀਆਂ ਨੂੰ ਸਿਕੋੜਨ ਦੇ ਗੁਣ ਸਨ, ਜੋ ਕਿ ਅੱਖਾਂ ਨੂੰ ਨੁਕਸਾਨ ਪਹੁੰਚਾ ਸਕਦਾ ਸੀ। ਇਹ ਹੁਣ ਅੱਖਾਂ ਦੇ ਓਪਰੇਸ਼ਨ ਲਈ ਨਹੀਂ ਵਰਤੀ ਜਾਂਦੀ।

ਬਹੁਤ ਸਾਰੀਆਂ ਬਣਾਉਟੀ ਦਵਾਈਆਂ, ਜੋ ਕਿ ਕੋਕੀਨ ਨਾਲ ਕਾਫ਼ੀ ਮਿਲਦੀਆਂ ਜੁਲਦੀਆਂ (ਪਰੋਕੋਨ, ਲਿਗਨੋਕੇਨ) ਹਨ, ਬਾਜ਼ਾਰ ਵਿਚ ਆ ਗਈਆਂ ਹਨ, ਜਿਨ੍ਹਾਂ ਦਾ ਦਰਦ 'ਤੇ ਕਾਫ਼ੀ ਅਸਰ ਹੈ ਅਤੇ ਉਹ ਕੋਕੀਨ ਦੀ ਤਰ੍ਹਾਂ ਜ਼ਿਆਦਾ ਨਸ਼ੀਲੀਆਂ ਵੀ ਨਹੀਂ ਹਨ। ਕੋਕੀਨ ਹਾਲੇ ਵੀ ਕਈ ਕੇਸਾਂ ਵਿਚ ਵਰਤੀ ਜਾਂਦੀ ਹੈ। ਇਹ ਮੁੱਖ ਤੌਰ 'ਤੇ (Otolaryngologists) ਅੱਖ, ਕੰਨ, ਨੱਕ (Ent) ਮਾਹਿਰਾਂ, ਪਲਾਸਟਕ ਸਰਜਨਾ ਅਤੇ ਐਮਰਜੈਂਸੀ ਭੌਤਿਕ ਵਿਗਿਆਨੀਆਂ ਵਲੋਂ ਵਰਤੀ ਜਾਂਦੀ ਹੈ। Otolaryngologists ਇਸ ਨੂੰ ਨੱਕ ਦੇ ਓਪਰੇਸ਼ਨ ਲਈ ਵਰਤਦੇ ਹਨ। (ਖ਼ੂਨ ਦੇ ਦਬਾਅ ਨੂੰ ਰੋਕਣ ਲਈ) ਅਤੇ ਸ਼ਾਈਲੋਪਲਾਸਈ (rhinoplasty) ਓਪਰੇਸ਼ਨ (ਨੱਕ ਨੂੰ ਮੁੜ ਆਕਾਰ ਦੇਣ ਲਈ) ਵਿਚ ਇਸ ਦੀ ਵਰਤੋਂ ਕਰਦੇ ਹਨ। ਐਮਰਜੈਂਸੀ ਸਮੇਂ ਕਈ ਵਾਰ ਨੱਕ ਰਾਹੀਂ ਹਵਾ ਪਾਈਪ ਲੰਘਾਉਣ ਸਮੇਂ ਡਾਕਟਰ ਵਰਤ ਲੈਂਦੇ ਹਨ, (ਤਾਂ ਜੋ ਸਾਹ ਲੈਣ ਵਿਚ ਆਸਾਨੀ ਰਹੇ) ਕੋਕੀਨ ਇਸ ਲਈ ਲਾਭਦਾਇਕ ਹੈ ਕਿਉਂਕਿ ਇਹ ਨੱਕ ਵਿਚੋਂ ਖ਼ੂਨ ਵਗਣ ਤੋਂ ਰੋਕਦੀ ਹੈ, ਜੋ ਕਿ ਅਜਿਹੇ ਕੇਸਾਂ ਵਿਚ ਹੋ ਸਕਦਾ ਹੈ।

ਕੋਕੀਨ ਬਰੋਕੋਸਕੋਪੀ ਵਿੱਧੀ ਵਿਚ ਵੀ ਵਰਤੀ ਜਾਂਦੀ ਹੈ। ਜਦੋਂ ਇਹ ਵਿਸ਼ੇਸ਼ ਉਪਕਰਣ, ਜਿਸ ਨੂੰ ਬਰੋਂਕੋਸਕੋਪ ਕਿਹਾ ਜਾਂਦਾ ਹੈ, ਨੂੰ ਸਾਹ ਨਲੀ ਵਿਚ ਦਾਖ਼ਲ ਕੀਤਾ ਜਾਂਦਾ ਹੈ। ਯੂਰਪ ਵਿਚ ਬ੍ਰੈਮਟਨ ਮਿਸਰਣ ਨੂੰ ਤਿਆਰ ਕਰਨ ਲਈ ਆਮ ਪ੍ਰਯੋਗ ਹੁੰਦਾ ਹੈ। ਕੋਈ ਸਮਾਂ ਸੀ, ਜਦੋਂ ਕੋਨੀਨ ਇਕ ਹੋਰ ਦਵਾਈ ਈਪਨਫਰਾਈਨ (Epinephrine) ਅਤੇ ਖ਼ਾਸ ਤਰ੍ਹਾਂ ਸੁੰਨ ਕਰਨ ਲਈ ਵਰਤੀ ਜਾਂਦੀ ਹੈ। ਮਿਸਰਣ ਨੂੰ ਕੋਕੀਨ ਮੱਡ ਕਿਹਾ ਜਾਂਦਾ ਹੈ। ਇਹ ਹਲ ਖ਼ਤਰਨਾਕ ਹੈ ਅਤੇ ਇਸ ਦੀ ਵੱਡੇ ਪੱਧਰ 'ਤੇ ਵਰਤੋਂ ਬੰਦ ਹੋ ਚੁੱਕੀ ਹੈ। ਕੋਕੀਨ ਦਾ ਪ੍ਰਯੋਗ ਇਕ ਉਤੇਜਿਕ, ਕਾਮ-ਉਤੇਜਕ ਅਤੇ ਦਮਾ ਵਿਰੋਧੀ ਵਜੋਂ ਵੀ ਬੰਦ ਹੋ ਚੁੱਕਾ ਹੈ।

## ਕੋਕੀਨ ਕਿਵੇਂ ਅਸਰ ਕਰਦੀ ਹੈ

ਕੋਕੀਨ ਦੀ ਕਾਰਵਾਈ ਕਰਨ ਦੀ ਪ੍ਰਣਾਲੀ ਬਹੁਤੀ ਸਪੱਸ਼ਟ ਨਹੀਂ ਹੈ। ਪਰੰਤੂ ਕੁਝ ਦਿਲਚਸਪ ਅੰਦਾਜ਼ੇ ਲਗਾਏ ਗਏ ਹਨ, ਜੋ ਕਿ ਵਿਗਿਆਨਕ ਤਜਰਬਿਆਂ 'ਤੇ ਆਧਾਰਿਤ ਹਨ। ਸਾਡੇ ਨਾੜੀ ਪ੍ਰਬੰਧ ਵਿਚ ਇਕ ਡੋਪਾਮਾਈਨ ਨਾਂ ਦਾ ਰਸਾਇਣਕ ਪਦਾਰਥ ਹੁੰਦਾ ਹੈ। ਇਹ ਰਸਾਇਣਾ ਦੀ ਉਸ ਪ੍ਰਣਾਲੀ ਨਾਲ ਸੰਬੰਧ ਰੱਖਦਾ ਹੈ, ਜਿਸ ਨੂੰ (Neurotransmtters) ਕਹਿੰਦੇ ਹਨ। ਇਹ ਉਹ ਰਸਾਇਣ ਹੁੰਦੇ ਹਨ, ਜੋ ਸਾਡੇ ਨਾੜੀ ਪ੍ਰਬੰਧ ਤੋਂ ਸੁਨੇਹੇ ਲਿਜਾਂਦੇ ਹਨ। ਇਕ ਤਰ੍ਹਾਂ ਨਾਲ ਇਹ ਰਾਜਦੂਤ ਕਬੂਤਰਾਂ ਵਾਂਗ ਹਨ। ਜੇ ਕਰ ਇਹ ਰਾਜਦੂਤ ਕਬੂਤਰ ਸਾਡੀ ਚੇਤਨਾ ਪ੍ਰਣਾਲੀ ਵਿਚ ਨਹੀਂ ਹੁੰਦੇ, ਤਾਂ ਸੁਨੇਹੇ ਨਾ ਪਹੁੰਚਾਏ ਜਾ ਸਕਦੇ। ਉਹ ਪਹਿਲੀ ਨਾੜੀ ਤੋਂ ਆਪਣੇ ਆਪ ਬਾਹਰ ਨਿਕਲ ਜਾਂਦੇ ਹਨ। ਦੂਜੇ ਪਾਸੇ ਜੇ ਕਰ ਬਹੁਤ ਸਾਰੇ ਕਬੂਤਰ ਹੁੰਦੇ, ਤਾਂ ਕਈ ਫ਼ਜ਼ੂਲ ਸੁਨੇਹੇ ਦਿੱਤੇ ਜਾਣੇ ਸਨ, ਤੇ ਨਾੜੀ ਪ੍ਰਬੰਧ ਵਿਚ ਰੋਲ ਘਚੋਲਾ ਪੈ ਜਾਣਾ ਸੀ। ਸਾਡੇ ਸਰੀਰ ਦੀ ਪ੍ਰਣਾਲੀ ਅਜੀਬ ਕਿਸਮ ਦੀ ਹੈ, ਜਿਥੇ ਡੋਪਾਮਾਈਨ ਪਦਾਰਥ ਨੂੰ ਇਕੱਠਾ ਹੋਣ ਤੋਂ ਰੋਕਿਆ ਜਾਂਦਾ ਹੈ। ਜਿਸ ਨੂੰ ਨਾ ਹੀ ਵਧਣ ਦਿੱਤਾ ਜਾਂਦਾ ਹੈ ਅਤੇ ਨਾ ਹੀ ਇਕ ਹੱਦ ਤੋਂ ਬਾਅਦ ਘਟਣ ਦਿੱਤਾ ਜਾਂਦਾ ਹੈ। ਕੋਕੀਨ ਸਾਡੇ ਸਰੀਰ

ਦੀ ਵਿਵਸਥਾ ਨੂੰ ਇਸ ਢੰਗ ਨਾਲ ਛੇੜਦੀ ਹੈ ਕਿ ਸਾਡੇ ਸਰੀਰ ਦੇ ਨਾੜੀ ਪ੍ਰਬੰਧ ਵਿਚ ਡੋਪਾਮਾਈਨ ਇਕੱਠਾ ਹੋਣਾ ਸ਼ੁਰੂ ਹੋ ਜਾਂਦਾ ਹੈ। ਡੋਪਾਮਾਈਨ ਦੇ ਪੱਧਰ ਵਿਚ ਵਾਧੇ ਲਈ ਕੋਕੀਨ ਦਾ ਨਸ਼ਾ (ਪ੍ਰਭਾਵ) ਹੀ ਜ਼ਿੰਮੇਵਾਰ ਹੈ। ਪਰ ਇਹ ਸਿਧਾਂਤ ਕਿਸੇ ਤਰ੍ਹਾਂ ਵੀ ਹਰ ਗੱਲ ਬਾਰੇ ਵਿਆਖਿਆ ਨਹੀਂ ਕਰਦਾ। ਇਹ ਲਈ ਪ੍ਰਸ਼ਨ ਬਿਨਾਂ ਜਵਾਬ ਦੇ ਛੱਡ ਜਾਂਦਾ ਹੈ। ਇਥੇ ਕਈ ਹੋਰ ਅਜਿਹੀਆਂ ਦਵਾਈਆਂ ਹਨ, ਜੋ ਕਿ ਸਾਡੇ ਨਾੜੀ ਪ੍ਰਬੰਧ ਵਿਚ ਡੋਪਾਮਾਈਨ ਦੀ ਮਾਤਰਾ ਦੇ ਪੱਧਰ ਨੂੰ ਵਧਾ ਦਿੰਦੀਆਂ ਹਨ। ਪਰ ਉਹ (Euphoria) ਨਹੀਂ ਪੈਦਾ ਕਰਦੀਆਂ। ਇਹ ਸਪੱਸ਼ਟ ਹੈ ਕਿ ਕੋਕੀਨ ਦੇ ਅਸਰ ਦੀ ਪ੍ਰਣਾਲੀ ਨੂੰ ਵਿਗਿਆਨਕਾਂ ਨੇ ਹੁਣ ਤੱਕ ਟਾਲੀ ਰੱਖਿਆ ਹੈ। ਪਰ ਹੁਣ ਇਸ ਵਿਸ਼ੇ 'ਤੇ ਖੋਜ ਜਾਰੀ ਹੈ, ਅਤੇ ਬਹੁਤ ਛੇਤੀ ਜਵਾਬ ਮਿਲ ਸਕਦਾ ਹੈ।

## ਸਰੀਰ 'ਤੇ ਪ੍ਰਭਾਵ

ਕੋਕੀਨ ਪਹਿਲਾਂ ਕੇਂਦਰੀ ਨਾੜੀ ਪ੍ਰਬੰਧ ਨੂੰ ਉਤੇਜਿਤ ਕਰਦੀ ਹੈ ਅਤੇ ਫਿਰ ਨਿਰਾਸ਼ਾ ਪੈਦਾ ਕਰਦੀ ਹੈ। ਇਸ ਨੂੰ 'ਲਗਾਤਾਰ ਪ੍ਰਭਾਵ' ਵਜੋਂ ਜਾਣਿਆ ਜਾਂਦਾ ਹੈ। ਉਤੇਜਨ ਦੀ ਪਹਿਲੀ




ਚਿੱਤਰ 36 : ਕੋਕੀਨ ਚਿੰਨ੍ਹ ਅਤੇ ਲੱਛਣ




ਫ਼ੈਲੀ ਹੋਈ ਪੁਤਲੀ





ਆਮ ਪੁਤਲੀ





ਸੁੰਗੜੀ ਹੋਈਂ ਪੁਤਲੀ



ਚਿੱਤਰ 37. ਫ਼ੈਲੀ, ਆਮ ਤੇ ਸੁੰਗੜੀ ਹੋਈ ਅੱਖ ਦੀ ਪੁਤਲੀ।

ਹਾਲਤ ਵਿਚ ਜੋਸ਼, ਸਿਰਦਰਦ, ਕਚਿਆਣ, ਉਲਟੀ ਚਿਹਰੇ ਦੇ ਛੋਟੇ ਪੱਠਿਆਂ, ਉਂਗਲੀ, ਬਾਹਾਂ ਅਤੇ ਪੱਟਾਂ ਦਾ ਫਰਕਣਾ, ਨਬਜ਼ ਤੇਜ਼, ਤਾਪਮਾਨ ਵਿਚ ਵਾਧਾ (ਕੋਕੀਨ ਫੀਵਰ) ਖ਼ੂਨ ਦਬਾਅ ਅਤੇ ਸਾਹ ਪ੍ਰਕਿਰਿਆ ਵਧ ਜਾਂਦਾ ਹੈ। ਅੱਖਾਂ ਦੀਆਂ ਪੁਤਲੀਆਂ ਫੈਲ ਜਾਂਦੀਆਂ ਹਨ। ਮਾਰਫੀਨ ਦੇ ਅਸਰ ਇਹ ਸੁੰਗੜ ਜਾਂਦੀਆਂ ਹਨ। ਅਗਲੀ ਹਾਲਤ ਵਿਚ ਸਾਹ ਲੈਣ ਵਿਚ ਮੁਸ਼ਕਲ ਅਤੇ ਬੇਚੈਨੀ ਪੈਦਾ ਹੋ ਸਕਦੀ ਹੈ। ਉਦਾਸੀ ਦੀ ਹਾਲਤ ਵਿਚ ਪੱਠਿਆਂ ਦਾ ਸੁੰਨ ਹੋਣਾ, ਬੇਹੋਸ਼ੀ ਅਤੇ ਮੌਤ ਵੀ ਹੋ ਸਕਦੀ ਹੈ। ਇਨ੍ਹਾਂ ਭਿਆਨਕ ਲੱਛਣਾਂ ਦੇ ਬਾਵਜੂਦ ਕੋਕੀਨ ਲਈ ਜਾਂਦੀ ਹੈ, ਜਿਸ ਨੂੰ ਕਿ ਬਹੁਤ ਸਾਰੇ ਖਾਣ ਦੇ ਆਦੀ ਕਾਮ ਤ੍ਰਿਪਤੀ ਵਾਂਗ ਸਮਝਦੇ ਹਨ। ਇਸ ਤਰ੍ਹਾਂ ਸੁੰਦਰ ਯੂਨਾਨੀ ਸਾਇਰਨ ਪੁਰਾਣਿਕ ਕਹਾਣੀਆਂ ਵਿਚ ਕੋਨੀਨ ਇਵੇਂ ਪ੍ਰਕਿਰਿਆ ਕਰਦੀ ਹੈ, ਜੋ ਲੋਕਾਂ ਨੂੰ ਉਨ੍ਹਾਂ ਦੀ ਮੌਤ ਵੱਲ ਲੈ ਜਾਂਦੀ ਹੈ।

ਕਈ ਵਾਰ ਕੋਕੀਨ ਦਾ ਆਦੀ ਕਾਫ਼ੀ ਉਤੇਜਿਤ ਹੋ ਜਾਂਦਾ ਹੈ। ਇਸ ਘਟਨਾ ਨੂੰ ਕੋਕੀਨ ਦਾ ਲਗਣਾ ਕਿਹਾ ਜਾਂਦਾ ਹੈ। ਇਕ ਪੁਰਾਣਾ ਕੋਕੀਨ ਦਾ ਆਦੀ ਕਈ ਵਾਰ ਮਹਿਸੂਸ ਕਰਦਾ ਹੈ ਕਿ ਉਸ ਦੀ ਚਮੜੀ ਹੇਠਾਂ ਖਟਮਲ ਰੀਂਗ ਰਹੇ ਹਨ। ਉਹ ਲਗਾਤਾਰ ਚਮੜੀ ਤੇ ਖਾਜ ਕਰ ਕੇ ਜ਼ਖ਼ਮ ਕਰ ਲੈਂਦਾ ਹੈ। ਇਹ ਕਾਲਪਨਿਕ ਖਟਮਲਾਂ ਨੂੰ ਕੋਨੀਨ ਖਟਮਲ ਕਿਹਾ ਜਾਂਦਾ ਹੈ ਅਤੇ ਲੱਛਣ ਮਾਨੀਅਨ ਪ੍ਰਭਾਵ ਵਜੋਂ ਜਾਣੇ ਜਾਂਦੇ ਹਨ। ਇਨ੍ਹਾਂ ਲੱਛਣਾਂ ਦਾ ਬਿਆਨ ਸਭ ਤੋਂ ਪਹਿਲਾਂ ਪੈਰਿਸ ਦੇ ਇਕ ਮਨੋ ਰੋਗੀ ਮਾਹਿਰ ਵੇਲੈਨਟੀਨ ਜੈਕਸ ਜੋਸਫ ਮਗਨਾਨ (ਜਨਮ1835) ਨੇ ਕੀਤਾ।

ਅਸੀ ਆਪਣੇ ਪਹਿਲੇ ਅਧਿਆਇ ਵਿਚ ਸਹਿਣਸ਼ੀਲਤਾ ਬਾਰੇ ਗੱਲ ਕਰ ਚੁੱਕੇ ਹਾਂ। ਕੋਕੀਨ ਦੇ ਮਾਮਲੇ ਵਿਚ ਇਕ ਖ਼ਾਸ ਘਟਨਾ ਉਲਟ ਸਹਿਣਸ਼ੀਲਤਾ ਵਜੋਂ ਜਾਣੀ ਜਾਂਦੀ ਹੈ, ਜਿਸ ਦੀ ਸ਼ੁਰੂ ਵਿਚ ਇਕ ਖ਼ਾਸ ਖ਼ੁਰਾਕ ਨੁਕਸਾਨ ਰਹਿਤ ਹੁੰਦੀ ਹੈ, ਪਰ ਵਾਰ ਵਾਰ ਵਰਤਣ ਪਿਛੋਂ ਉਹੀ ਖ਼ੁਰਾਕ ਨਸ਼ੀਲੇ ਲੱਛਣ ਪੈਦਾ ਕਰ ਸਕਦੀ ਹੈ,

ਜਿਵੇਂ ਬੇਆਰਾਮੀ। ਇਸ ਨੂੰ ਉਤਸਾਹਤ ਕਰਨ ਵਾਲੀ ਘਟਨਾ ਕਿਹਾ ਜਾਂਦਾ ਹੈ। ਇਹ ਇਸ ਲਈ ਹੁੰਦਾ ਹੈ ਕਿਉਂਕਿ ਕੋਕੀਨ ਦਿਮਾਗ਼ ਵਿਚ ਗੁੱਝੀਆਂ ਤਬਦੀਲੀਆਂ ਕਰਦੀ ਹੈ।

## ਮਨੋਰੰਜਨ ਸੰਬੰਧੀ ਦੁਰ-ਉਪਯੋਗ

ਕੋਕੀਨ ਦੀ ਵਰਤੋਂ ਬਹੁਤ ਮਹਿੰਗੀ ਆਦਤ ਹੈ ਅਤੇ ਕਿਉਂਕਿ ਇਹ ਖਰਚੀਲੀ ਹੈ, ਇਸ ਲਈ ਕੋਕੀਨ ਦੀ ਆਦਤ ਨੂੰ 'ਰਾਜੇ ਦੀ ਆਦਤ' ਵਜੋਂ ਜਾਣਿਆ ਜਾਂਦਾ ਹੈ। ਪ੍ਰੰਪਰਿਕ ਤੌਰ 'ਤੇ ਕੋਕੀਨ ਦਲਾਲਾਂ, ਵੇਸਵਾਵਾਂ, ਸੰਗੀਤਕਾਰਾਂ ਕਲਪਨਾ ਦੀ ਉੱਚੀ ਉਡਾਣ ਮਾਰਨ ਵਾਲਿਆਂ ਅਤੇ ਵਿਗੜੇ ਹੋਏ ਅਮੀਰਾਂ ਵਿਚ ਹਰਮਨਪਿਆਰੀ ਸੀ। ਇਸ ਨੂੰ ਖਪਤਕਾਰਾਂ ਵਲੋਂ ਕਈ ਤਰ੍ਹਾਂ ਵਰਤਿਆ ਜਾਂਦਾ ਹੈ। ਪਰ ਸਭ ਤੋਂ ਆਮ ਤਰੀਕਾ ਹੈ, ਨਸਵਾਰ ਵਾਂਗ ਸੁੰਘਣਾ। ਇਸ ਤਰ੍ਹਾਂ ਸਾਹ ਅੰਦਰ ਵੱਲ ਖਿੱਚਣ ਨੂੰ ਤੁਰੰਤ ਨਸ਼ਈ ਪ੍ਰਭਾਵ ਕਿਹਾ ਜਾਂਦਾ ਹੈ। ਇਹ ਦਵਾਈ ਲੈਣ ਦੇ 30 ਮਿੰਟਾਂ ਵਿਚ ਹੀ ਹੋ ਜਾਂਦਾ ਹੈ। ਨਸ਼ੀਲਾ ਪ੍ਰਭਾਵ ਹੋਣ ਲਈ ਆਮ ਸਮਾਂ ਵੀ ਓਨਾ ਹੀ ਲੱਗਦਾ ਹੈ, ਜਿੰਨਾ ਕਿ ਕੋਕੀਨ ਨੂੰ ਟੀਕੇ ਰਾਹੀਂ ਨਾੜੀ 'ਤੇ ਲਗਾਉਣ ਨਾਲ ਲੱਗਦਾ ਹੈ। ਜੋ ਕੋਕੀਨ ਮੂੰਹ ਰਾਹੀਂ ਸਿੱਧੇ ਤੌਰ 'ਤੇ ਲਈ ਜਾਂਦੀ ਹੈ, ਤਾਂ ਇਸ ਦਾ ਅਸਰ ਪੰਜ ਮਿੰਟ ਵਿਚ ਹੀ ਸ਼ੁਰੂ ਹੋ ਜਾਂਦਾ ਹੈ ਅਤੇ ਪ੍ਰਭਾਵ ਓਨਾ ਤੇਜ਼ ਨਹੀਂ, ਜਿੰਨਾ ਕਿ ਟੀਕਾ ਲਗਾ ਕੇ ਜਾ ਸੁੰਘ ਕੇ ਹੁੰਦਾ ਹੈ। ਇਸੇ ਕਰਕੇ ਕੋਕੀਨ ਸੇਵਨ ਕਰਨ ਵਾਲਿਆਂ ਵਿਚ ਇਸ ਨੂੰ ਸਿੱਧਾ ਮੂੰਹ ਰਾਹੀਂ ਲੈਣਾ ਪ੍ਰਚਲਤ ਨਹੀਂ ਹੋਇਆ। ਪਰ ਇਸ ਵਿਚ ਥੋੜ੍ਹਾ ਜਿਹਾ ਫ਼ਾਇਦਾ ਹੈ। ਸਿੱਧੇ ਕੋਕੀਨ ਲੈਣ ਤੇ ਨਸ਼ੇ ਦਾ ਪ੍ਰਭਾਵ 15 ਤੋਂ 30 ਮਿੰਟ ਵੱਧ ਹੁੰਦਾ ਹੈ।

ਜਦੋਂ ਟੀਕਾ ਲਗਾਇਆ ਜਾਂਦਾ ਹੈ ਤਾਂ ਕੋਕੀਨ ਦਾ ਪ੍ਰਭਾਵ ਤੇਜ਼ ਅਤੇ ਵੱਧ ਹੁੰਦਾ ਹੈ। ਨੱਕ ਨਾਲ ਸੁੰਘ ਕੇ ਬਹੁਤ ਥੋੜ੍ਹਾ ਪ੍ਰਭਾਵ ਪੈਂਦਾ ਹੈ। ਪਰ ਇਹ ਪ੍ਰਭਾਵ ਇੰਨਾ ਘੱਟ ਨਹੀਂ ਹੁੰਦਾ ਹੈ ਕਿ ਟੀਕਾ ਲਗਾਉਣ ਦੇ ਤਰੀਕੇ ਨੂੰ ਤਰਜੀਹ ਦਿੱਤੀ ਜਾਵੇ।

## ਨੱਕ ਰਾਹੀਂ ਚੜ੍ਹਾਉਣਾ

ਇਸ ਤਕਨੀਕ ਰਾਹੀਂ ਕੋਕੀਨ ਦਾ ਸੇਵਨ ਕਰਤਾ ਕੋਨੀਨ ਪਾਊਡਰ ਨੂੰ ਆਪਣੀ ਇਕ ਨਾਸ ਬੰਦ ਕਰਕੇ ਦੂਜੀ ਨਾਸ ਕੋਲ ਲਿਜਾ ਕੇ ਜ਼ੋਰ ਨਾਲ ਸੁੰਘਦਾ ਹੈ। ਸੇਵਨ ਕਰਤਾ ਕਿਸੇ ਵੀ ਨਾਸ ਨੂੰ ਵਰਤ ਸਕਦਾ ਹੈ। ਪਰ ਆਮ ਤੌਰ 'ਤੇ ਪਾਊਡਰ ਲੈਣ ਸਮੇਂ ਇਕ ਨਾਸ ਨੂੰ ਬੰਦ ਰੱਖਿਆ ਜਾਂਦਾ ਹੈ, ਤਾਂ ਜੋ ਚੰਗੀ ਤਰ੍ਹਾਂ ਦਵਾਈ ਅੰਦਰ ਜਾ ਸਕੇ। ਇਸ ਤਰ੍ਹਾਂ ਦਵਾਈ ਲੈਣ ਦਾ ਤੁਰੰਤ ਪ੍ਰਭਾਵ ਨਾਸ ਅੰਦਰ ਸਾੜ ਪੈਣਾ ਸ਼ੁਰੂ ਹੋ ਜਾਂਦਾ ਹੈ। ਜਾਂ ਨੱਕ ਵਿਚ ਪਾਊਡਰ ਜੰਮ ਜਾਂਦਾ ਹੈ, ਜੋ ਕੋਕੀਨ ਦੀ ਸ਼ੁੱਧਤਾ ਅਤੇ ਕਟਿੰਗ ਵਿਚ ਪ੍ਰਯੁਕਤ ਪਦਾਰਥ 'ਤੇ ਨਿਰਭਰ ਕਰਦਾ ਹੈ। ਜੇ ਇਸ ਨੂੰ ਪ੍ਰੋਕੇਨ ਨਾਲ ਕੱਟਿਆ ਜਾਂਦਾ ਹੈ, ਤਾਂ ਇਸ ਦੇ ਜੰਮਣ ਦੀ ਵੱਧ



ਚਿੱਤਰ 38 : ਵਾਰ ਵਾਰ ਕੋਕੀਨ ਸੁੰਘਣ ਨਾਲ ਨਾਸ ਵਿਚ ਛੇਦ ਹੋ ਸਕਦਾ ਹੈ।

ਗੁੰਜਾਇਸ਼ ਹੁੰਦੀ ਹੈ। ਸੇਵਨ ਕਰਤਾ ਕਿਤੇ ਵੀ ਇਕ ਗ੍ਰਾਮ ਦਾ 10ਵੇਂ ਤੋਂ ਅੱਧਾ ਗ੍ਰਾਮ ਇਕ ਸਮੇਂ ਸੁੰਘ ਸਕਦਾ ਹੈ। ਕਈ ਵਾਰ ਕੋਕੀਨ ਦੇ ਛੋਟੇ ਛੋਟੇ ਕਿਣਕੇ ਨੱਕ ਦੇ ਵਾਲਾਂ ਵਿਚ ਲੱਗੇ ਰਹਿ ਜਾਂਦੇ ਹਨ ਅਤੇ ਜੇ ਕਰ ਜ਼ਿਆਦਾ ਦੇਰ ਰਹਿ ਜਾਣ, ਤਾਂ ਨੱਕ ਦੀ ਝਿਲੀ ਵਿਚ ਤਕਲੀਫ਼ ਪੈਦਾ ਕਰਦੇ ਹਨ, ਜਿਸ ਕਰਕੇ ਦਰਦ ਜਾਂ ਖ਼ੂਨ ਵਗ ਸਕਦਾ ਹੈ। ਪੁਰਾਣੇ ਕੋਕੀਨ ਲੈਣ ਵਾਲਿਆਂ ਦੇ ਨੱਕ ਵਿੰਨੇ ਹੁੰਦੇ ਹਨ। ਕੋਕੀਨ ਦੇ ਆਦੀ ਸੁੰਘਣ ਸ਼ਕਤੀ ਗਵਾਉਣ ਦੇ ਮਰੀਜ਼ ਹੋ ਸਕਦੇ ਹਨ।

ਕੋਕੀਨ ਦੀ ਥੋੜ੍ਹੀ ਜਿਹੀ ਮਾਤਰਾ ਅੰਦਰ ਲੱਗੀ ਰਹਿ ਸਕਦੀ ਹੈ, ਜੋ ਪ੍ਰੇਸ਼ਾਨੀ ਅਤੇ ਬੇਆਰਾਮੀ ਪੈਦਾ ਕਰ ਸਕਦੀ ਹੈ। ਅਜਿਹੀ ਸਮੱਸਿਆ ਤੋਂ ਬਚਣ ਲਈ ਕੋਕੀਨ ਸੇਵਨ ਕਰਤਾ ਬਹੁਤ ਬਾਰੀਕ ਕੋਕੀਨ ਰੱਖਦੇ ਹਨ। ਕੋਕੀਨ ਨੂੰ ਚਾਕੂ ਜਾਂ ਬਲੇਡ ਨਾਲ ਕੱਟ ਕੇ ਬਾਰੀਕ ਪੀਹ ਲੈਂਦੇ ਹਨ। ਕੋਕੀਨ ਜਿੰਨੀ ਵੱਧ ਬਾਰੀਕ ਹੋਵੇਗੀ, ਓਨੇ ਹੀ ਇਸ ਦੇ ਨੱਕ ਵਿਚ ਫਸਣ ਦੇ ਮੌਕੇ ਘੱਟ ਹੋਣਗੇ। ਕਈ ਸੇਵਨ ਕਰਤਾ ਇਸ ਨੂੰ ਵਰਤਣ ਪਿੱਛੋਂ ਨੱਕ ਵਿਚ ਛਿੱਟੇ ਮਾਰਦੇ ਹਨ, ਤਾਂ ਜੋ ਨੱਕ ਦੇ ਵਾਲਾਂ ਨਾਲ ਚਿੰਬੜੇ ਕੋਕੀਨ ਦੇ ਕਿਣਕੇ ਲੱਥ ਜਾਣ। ਕਈ ਲੋਕ ਨੱਕ ਵਿਚ ਸਪਰੇਅ ਵਰਤਦੇ ਹਨ ਅਤੇ ਕਈ ਨੱਕ ਦੀ ਝਿਲੀ ਨੂੰ ਬਰਕਰਾਰ ਰੱਖਣ ਲਈ ਵੈਸਲੀਨ ਮਲ ਲੈਂਦੇ ਹਨ। ਪਰ ਬਹੁਤ ਸਾਰੇ ਸੇਵਨ ਕਰਤਾ ਕੁਝ ਨਹੀਂ ਵਰਤਦੇ ਕਿਉਂਕਿ ਉਹ ਇਸ ਦੇ ਤੇਜ਼ ਪ੍ਰਭਾਵ ਨੂੰ ਮਾਨਣ ਲਈ ਮਗਨ ਹੁੰਦੇ ਹਨ।

ਨੱਕ ਰਾਹੀਂ ਕੋਕੀਨ ਲੈਣ ਲਈ ਸੇਵਨ ਕਰਤਾ ਕੋਕੀਨ ਪਾਉਡਰ ਨੂੰ ਕਾਗਜ਼ ਦੇ ਟੁੱਕੜੇ ਤੇ ਜਾਂ ਚਾਕੂ ਦੇ ਸਿਰੇ 'ਤੇ ਰੱਖ ਕੇ ਨੱਕ ਦੇ ਕੋਲ ਲਿਜਾ ਕੇ ਇਕ ਨਾਸ ਬੰਦ ਕਰਕੇ ਜ਼ੋਰ ਦੀ ਸੁੰਘਦੇ ਹਨ। ਪਰ ਕੁਝ ਸੇਵਨ ਕਰਤਾ ਬਹੁਤ ਹੀ ਵਿਸ਼ੇਸ਼ ਤਰੀਕੇ ਵਰਤਦੇ ਹਨ। ਉਦਾਹਰਣ ਦੇ ਤੌਰ 'ਤੇ ਉਹ ਕੋਕ-ਚਮਚਾ ਵਰਤਦੇ ਹਨ, ਜੋ ਮੁੱਖ ਦੁਕਾਨ ਤੋਂ ਖ਼ਰੀਦਿਆ ਜਾਂਦਾ ਹੈ। ਗ਼ੈਰ-ਕਾਨੂੰਨੀ ਦਵਾਈਆਂ ਅਤੇ ਉਨ੍ਹਾਂ ਨਾਲ ਸੰਬੰਧਿਤ ਸਮਾਨ ਦੀ ਦੁਕਾਨ ਤੋਂ ਇਹ ਨਿੱਕਾ ਜਿਹਾ ਚਮਚਾ ਗਹਿਣੇ ਦੀ ਤਰ੍ਹਾਂ ਗਲੇ 'ਚ ਪਹਿਨਿਆ ਹੁੰਦਾ ਹੈ। ਇਸ ਵਿਚ 50 ਮਿਲੀਗ੍ਰਾਮ ਕੋਕੀਨ ਪਾਉਡਰ ਆ ਜਾਂਦਾ ਹੈ। ਕੋਕੀਨ ਨਾਲ ਭਰਿਆ ਚਮਚਾ ਨੱਕ ਕੋਲ ਲਿਜਾ ਕੇ ਸੁੜਕਾ ਮਾਰਿਆ ਜਾਂਦਾ ਹੈ। ਕੋਈ ਵੀ ਕੋਕੀਨ ਦੇ ਆਦੀ ਨੂੰ ਗਲੇ ਵਿਚ ਲਟਕਾਈ ਚੈਨ ਨਾਲ ਬੰਨ੍ਹੇ ਚਮਚੇ ਤੋਂ ਆਸਾਨੀ ਨਾਲ ਪਛਾਣਿਆ ਜਾ ਸਕਦਾ ਹੈ। ਕੁਝ ਕੋਕ ਚਮਚਿਆਂ

ਦੀ ਬਣਤਰ ਦੋ ਛੋਟੀਆਂ ਛੋਟੀਆਂ ਕੌਲੀਆਂ ਵਾਂਗ ਹੁੰਦੀ ਹੈ, ਜਿਸ ਰਾਹੀਂ ਇਕੋ ਸਮੇਂ ਦੋਹਾਂ ਨਾਸਾਂ ਰਾਹੀਂ ਕੋਕੀਨ ਅੰਦਰ ਲਿਜਾਈ ਹੁੰਦੀ ਹੈ।

ਕੁਝ ਸੇਵਨ ਕਰਤਾ ਨਲਕੀ (ਪਾਈਪ) ਤੀਲੀਆਂ ਵਰਗੀ ਕਿਸੇ ਚੀਜ਼ ਨਾਲ ਸੁੜਕਾ ਮਾਰਦੇ ਹਨ। ਉਹ ਇਸ ਪਾਊਡਰ ਨੂੰ ਕਿਸੇ ਸਾਫ਼ ਸਤਾਹ, ਜਿਵੇਂ ਸ਼ੀਸ਼ੇ ਉਪਰ ਲਗਭਗ 50 ਸੈਂਟੀਮੀਟਰ ਲੰਮੀ ਕਤਾਰ ਵਿਚ ਰੱਖ ਕੇ ਨਲਕੀ ਨਾਲ ਸਾਹ ਰਾਹੀਂ ਅੰਦਰ ਖਿੱਚਦੇ ਹਨ। ਸੇਵਨ ਕਰਤਾ ਨਲਕੀ ਲੈ ਕੇ ਉਸ ਦਾ ਇਕ ਸਿਰਾ ਨੱਕ ਵਿਚ ਰੱਖਦੇ ਹਨ ਅਤੇ ਦੂਜਾ ਪਾਊਡਰ 'ਤੇ ਰੱਖ ਕੇ ਦਵਾਈ ਅੰਦਰ ਖਿੱਚੀ ਜਾਂਦੀ ਹੈ। ਕਈ ਵਾਰ ਇਹ ਨਲਕੀ ਕਾਗਜ਼ ਦੇ ਨੋਟ ਨਾਲ ਬਣਾਉਂਦੇ ਹਨ। ਜਿੰਨਾ ਵੱਡਾ ਕੋਈ ਨੋਟ ਵਰਤਦਾ ਹੈ ਓਨੀ ਵੱਡੀ ਸ਼੍ਰੇਣੀ ਦਾ ਉਸ ਨੂੰ ਗਿਣਿਆ ਜਾਂਦਾ ਹੈ। ਇਕ ਸੇਵਨ ਕਰਤਾ ਜੋ ਸੌ ਰੁਪਏ ਦਾ ਨੋਟ ਵਰਤਦਾ ਹੈ, ਉਹ 10 ਰੁਪਏ ਦਾ ਨੋਟ ਵਰਤਣ ਵਾਲੇ ਨਾਲੋਂ ਵੱਧ ਕਲਾਸਿਕ ਹੈ। ਇਕ ਗ੍ਰਾਮ ਕੋਕੀਨ ਨਾਲ ਆਮ ਤੌਰ 'ਤੇ 30 ਤੋਂ 40 ਕਤਾਰਾਂ ਬਣ ਜਾਂਦੀਆਂ ਹਨ ਤੇ ਹਰੇਕ ਕਤਾਰ ਵਿਚ 25 ਤੋਂ 30 ਮਿਲੀਗ੍ਰਾਮ ਪਾਊਡਰ ਆ ਜਾਂਦਾ ਹੈ। ਕਈ ਵਾਰ ਕੋਕੀਨ ਰੁਪਏ ਦੇ ਨੋਟ ਵਿਚ ਰੱਖੀ



ਚਿੱਤਰ 39 : ਸੁੜਕਾ ਮਾਰਨਾ



ਚਿੱਤਰ 40 : ਕੋਕੀਨ ਦਾ ਆਦੀ ਗਲੇ ਵਿੱਚ ਲਟਕਾਏ ਚਮਚੇ ਨੂੰ ਵੇਖ ਕੇ ਪਛਾਣਿਆ ਜਾਂਦਾ ਹੈ।





ਚਿੱਤਰ 41 : ਉੱਤੇ ਅਤੇ ਹੇਠਾਂ : ਨਲੀ ਨਾਲ ਸੁੜਕਾ ਮਾਰਨਾ

ਜਾਂਦੀ ਹੈ। ਨੋਟ ਨੂੰ ਲਪੇਟ ਕੇ ਦੋਵੇਂ ਸਿਰੇ ਮੋੜ ਲਏ ਜਾਂਦੇ ਹਨ। ਜਦੋਂ ਵੀ ਉਹ ਸੁੜਕਾ ਮਾਰਨਾ ਚਾਹੁੰਦਾ ਹੈ, ਤਾਂ ਉਹ ਨੋਟ ਦਾ ਇਕ ਸਿਰਾ ਖੋਲ੍ਹਦਾ ਹੈ ਤੇ ਨਲਕੀ ਰਾਹੀਂ ਸੁੜਕਾ ਮਾਰ ਲੈਂਦਾ ਹੈ।

ਕੋਕੀਨ ਨੂੰ ਹੋਰ ਸੁੜਕਾ ਮਾਰਨ ਦਾ ਇਕ ਹੋਰ ਵਿਸ਼ੇਸ਼ ਤਰੀਕਾ ਹੈ, ਛੋਟੀ



ਚਿੱਤਰ 42 : ਇਕ ਟੂਟੀ ਲੱਗੀ ਹੋਈ ਬੋਤਲ, ਜੋ ਕੋਕੀਨ ਨੱਕ ਰਾਹੀਂ ਲੈਣ ਲਈ ਵਰਤੀ ਜਾਂਦੀ ਹੈ।

ਜਿਹੀ ਨਲੀਦਾਰ ਬੋਤਲ ਦਾ ਪ੍ਰਯੋਗ ਕਰਨਾ। ਕੋਕੀਨ ਬੋਤਲ ਵਿਚ ਰੱਖੀ ਜਾਂਦੀ ਹੈ ਅਤੇ ਸੇਵਨ ਕਰਤਾ ਬੋਤਲ ਦੀ ਟੂਟੀ ਨੂੰ ਨੱਕ ਵਿਚ ਰੱਖ ਕੇ ਸੁੜਕੇ ਨਾਲ ਕੋਕੀਨ ਆਪਣੇ ਅੰਦਰ ਨੱਕ ਰਾਹੀਂ ਖਿੱਚਦਾ ਹੈ। ਇਹ ਬੋਤਲਾਂ ਵੀ ਇਕ ਚੇਨ ਨਾਲ ਬੰਨ੍ਹੀਆਂ ਹੁੰਦੀਆਂ ਹਨ ਅਤੇ ਕੋਕ-ਚਮਚੇ ਵਾਂਗ ਗਲੇ ਵਿਚ ਲਟਕਾਈਆਂ ਹੁੰਦੀਆਂ ਹਨ।

ਕੁਝ ਕੋਕੀਨ ਸੇਵਨ ਕਰਤਾ ਇਕ ਉਂਗਲ ਦਾ ਨਹੁੰ ਵੱਡਾ ਰੱਖਦੇ ਹਨ ਅਤੇ ਇਸ ਨੂੰ ਕੋਕ-ਚਮਚੇ ਵਜੋਂ ਵਰਤਦੇ ਹਨ ਜਦੋਂ ਕਿ ਕਈ ਹੋਰ ਤਰ੍ਹਾਂ ਦੇ ਤਰੀਕੇ ਵਰਤਦੇ ਹਨ। ਜੋ ਕਿ ਦਮੇਂ ਵਿਚ ਵਰਤੇ ਨਕਲੀ ਸਾਹ ਵਾਲੇ ਉਪਕਰਣ ਵਰਗੇ ਹੁੰਦੇ ਹਨ।



ਚਿੱਤਰ 43 : ਇਕ ਉਂਗਲ਼ੀ ਦਾ ਲੰਮਾ ਨਹੁੰ ਸੇਵਨ ਕਰਤਾ ਚਮਚੇ ਵਜੋਂ ਵਰਤਦੇ ਹਨ।

## ਫ੍ਰੀ ਬੇਸਿੰਗ

ਇਕ ਬਹੁਤ ਹੀ ਖ਼ਤਰਨਾਕ ਖ਼ਬਤ, ਜੋ ਕੇ ਹੁਣੇ ਹੁਣੇ ਅਮਲੀ ਰੂਪ ਵਿਚ ਸਾਹਮਣੇ ਆਈ ਹੈ, ਉਹ ਹੈ, 'ਫ੍ਰੀ ਬੇਸਿੰਗ' ਜਿਸ ਵਿਚ ਕੋਕੀਨ ਦੀ ਹਾਈਡਰੋਕਲੋਰਾਈਡ ਕਿਸਮ ਕੋਕੀਨ ਮਿਲਦੀ ਹੈ, ਸ਼ੁੱਧ ਖਾਰ ਕੋਕੀਨਜ਼ ਜਾਂ ਫ੍ਰੀ ਬੇਸ ਵਿਚ ਬਦਲੀ ਜਾਂਦੀ ਹੈ। ਇਹ ਪਹਿਲਾਂ ਕੋਕੀਨ ਨੂੰ ਖਾਰ ਵਿਚ ਮਿਲਾ ਕੇ ਪ੍ਰਾਪਤ ਕੀਤੀ ਜਾਂਦੀ ਹੈ, ਫਿਰ ਇਸ ਵਿਚ ਘੋਲ ਮਿਲਾਇਆ ਜਾਂਦਾ ਹੈ। ਮਿਸ਼ਰਣ ਦੋ ਤਹਿਆਂ ਵਿਚ ਵੱਖ ਹੋ ਜਾਂਦੀ ਹੈ, ਜਿਸ ਵਿਚ ਉਪਰਲੀ ਤਹਿ ਕੋਕੀਨ ਦੀ ਹੁੰਦੀ ਹੈ, ਜੋ ਘੋਲ ਵਿਚ ਘੁਲੀ ਹੁੰਦੀ ਹੈ। ਉਪਰਲੀ ਤਹਿ ਨੂੰ ਨਿਤਾਰ ਲਿਆ ਜਾਂਦਾ ਹੈ ਅਤੇ ਫਿਰ ਵਾਸ਼ਪੀਕਰਣ ਕੀਤਾ ਜਾਂਦਾ ਹੈ। ਇਹ ਪਿਛੇ ਕੋਕੀਨ ਦੇ ਸ਼ੁੱਧ

ਕਣ ਛੱਡ ਦਿੰਦਾ ਹੈ। 'ਫ੍ਰੀ ਬੇਸ' ਆਮ ਤੌਰ 'ਤੇ ਸਿਗਰਟ ਵਾਂਗ ਪੀਤਾ ਜਾਂਦਾ ਹੈ, ਕਿਉਂਕਿ ਇਹ ਵਾਸ਼ਪ ਬਣ ਜਾਂਦਾ ਹੈ ਅਤੇ ਸੜਦਾ ਨਹੀਂ ਇਹ ਕੋਕ-ਪਾਈਪ ਜਾ ਸਿਗਰਟ ਦੀ ਵਰਤੋਂ ਨਾਲ ਪੀਤਾ ਜਾਂਦਾ ਹੈ, ਜੋ ਤੰਬਾਕੂ ਜਾਂ ਭੰਗ ਵਿਚ ਮਿਲਾ ਲਿਆ ਜਾਂਦਾ ਹੈ (ਭੰਗ ਬਾਰੇ ਹੋਰ ਵਿਸਤਾਰ ਨਾਲ ਚਰਚਾ ਅਗਲੇ ਅਧਿਆਏ ਵਿਚ ਕੀਤੀ ਜਾਏਗੀ) 'ਫ੍ਰੀ ਬੇਸ' ਨੂੰ ਵਰਤਣ ਵਾਲੇ ਸ਼ੁੱਧ ਕੋਕੀਨ ਦੀ 300 ਮਿਲੀਗ੍ਰਾਮ ਤੱਕ ਮਾਤਰਾ ਸਿਗਰਟ ਜਾਂ ਜਾਇੰਟ ਰਾਹੀਂ ਵਰਤ ਸਕਦੇ ਹਨ।

'ਫ੍ਰੀ ਬੇਸ' ਆਮ ਕੋਕੀਨ ਨਾਲੋਂ ਖ਼ਤਰਨਾਕ ਕਿਉਂ ਹੈ? ਇਸ ਦਾ ਇਕ ਕਾਰਣ ਹੈ ਕਿ ਕੋਕੀਨ ਨਸਾਂ ਵਿਚ ਖ਼ੂਨ ਦੀਆਂ ਧਮਣੀਆਂ ਨੂੰ ਸੁੰਘੇੜ ਦਿੰਦੇ ਹਨ। ਇਹ ਸੁੰਘੜਨ ਕੋਕੀਨ ਦੇ ਜਜ਼ਬ ਹੋਣ ਦੀ ਸੀਮਾ ਕਾਫ਼ੀ ਘਟਾ ਦਿੰਦੇ ਹਨ। ਫ੍ਰੀ ਬੇਸ ਨਾਲ ਸੁਰੱਖਿਆ ਉਪਲਬਧ ਨਹੀਂ ਹੁੰਦੀ ਕਿਉਂਕਿ ਇਹ ਧੂੰਏ ਵਾਂਗ ਉਡਾਇਆ ਜਾਂਦਾ ਹੈ ਅਤੇ ਇਸ ਨੂੰ ਫੇਫੜਿਆਂ ਵਿਚ ਜਜ਼ਬ ਕੀਤਾ ਜਾਂਦਾ ਹੈ। 'ਫ੍ਰੀ ਬੇਸ' ਦੀ ਵਰਤੋਂ ਕਰਦਿਆਂ ਕਈ ਸੇਵਨ ਕਰਤਾਵਾਂ ਦੀ ਇਕਦਮ ਮੌਤ ਹੋਣ ਦੇ ਕੇਸ ਵੀ ਮਿਲੇ ਹਨ। ਖ਼ਤਰਾ ਹੋਣ ਦੇ ਬਾਵਜੂਦ 'ਫ੍ਰੀ ਬੇਸ' ਅੱਜ-ਕੱਲ੍ਹ ਬਹੁਤ ਹਰਮਨਪਿਆਰੀ ਹੋ ਰਹੀ ਹੈ। ਕਿਉਂਕਿ ਫ੍ਰੀ ਬੇਸ ਕਿਟ ਜਿਸ ਵਿਚ ਸਾਰੇ ਰਸਾਇਣ ਹੁੰਦੇ ਹਨ, ਆਮ ਕੋਕੀਨ ਨੂੰ ਫ੍ਰੀ ਬੇਸ ਵਿਚ ਤਬਦੀਲ ਕਰਨ ਲਈ ਮਿਲ ਰਹੀ ਹੈ।

ਕਈ ਵਾਰ ਵਪਾਰੀ 'ਕੋਕੀਨ ਬੇਸ' ਨੂੰ ਫ੍ਰੀ ਬੇਸ ਕਹਿ ਕੇ ਵੇਚ ਦਿੰਦੇ ਹਨ। ਇਹ ਦੋਵੇਂ ਇਕੋ ਜਿਹੇ ਸ਼ਬਦਾਂ ਨੇ ਰੌਲ ਘਚੋਲਾ ਪਾਇਆ ਹੋਇਆ ਹੈ। ਪਰ ਚਾਹੀਦਾ ਇਹ ਹੈ ਕਿ ਫ਼ਰਕ ਨੂੰ ਸਾਫ ਤੌਰ 'ਤੇ ਦੱਸਿਆ ਜਾਣਾ ਚਾਹੀਦਾ ਹੈ। ਕੋਕੀਨ ਬੇਸ ਬਿਲਕੁਲ ਕੋਕਾ ਪੇਸਟ ਵਾਂਗ ਹੀ ਹੁੰਦਾ ਹੈ, ਜਿਸ ਬਾਰੇ ਅਸੀਂ ਪਹਿਲਾਂ ਪੜ੍ਹ ਚੁੱਕੇ ਹਾਂ। ਇਸ ਨੂੰ ਕੋਕਾ ਦੇ ਪੱਤਿਆਂ ਨੂੰ ਤੇਜ਼ਾਬ ਦੇ ਪੱਤਿਆਂ ਵਿਚ ਕਿਰਿਆ ਕਰ ਕੇ ਪ੍ਰਾਪਤ ਕੀਤਾ ਜਾਂਦਾ ਹੈ। ਇਸ ਪੇਸਟ ਪਾਸਤਾ ਜਾਂ ਬਾਜ਼ੂਕਾ ਦੇ ਨਾਂ ਨਾਲ ਵੀ ਪ੍ਰਸਿੱਧ ਹੈ।ਕੋਕੀਨ ਬੇਸ ਵਿਚ ਆਮ ਤੌਰ 'ਤੇ ਕੋਕੀਨ ਸਲਫੇਟ ਹੁੰਦਾ ਹੈ। ਜਦੋਂ ਕਿ 'ਫ੍ਰੀ ਬੇਸ' ਸ਼ੁੱਧ ਕੋਕੀਨ ਹੈ।

## ਕੋਕੀਨ ਦਾ ਟੀਕਾ ਲਗਾਉਣਾ

ਕੁਝ ਆਦੀ ਲੋਕ ਸਿੱਧੇ ਤੌਰ 'ਤੇ ਨਾੜੀ ਵਿਚ ਕੋਕੀਨ ਦਾ ਟੀਕਾ ਲਗਾਉਂਦੇ ਹਨ, ਜਿਵੇਂ ਹੈਰੋਇਨ ਦੇ ਆਦੀ ਆਪਣੇ ਆਪ ਹੈਰੋਇਨ ਦਾ ਟੀਕਾ ਲਗਾਉਂਦੇ ਹਨ। ਪਰ ਇਥੇ ਕੁਝ ਦਿਲਚਸਪ ਭੇਦ ਹਨ। ਜਦੋਂ ਕੋਕੀਨ ਪਾਣੀ ਵਿਚ ਮਿਲਾਈ ਜਾਂਦੀ ਹੈ ਇਸ ਨੂੰ ਗਰਮ ਕੀਤਾ ਜਾਂਦਾ ਹੈ। ਕਿਉਂਕਿ ਕੋਕੀਨ ਹਾਈਡਰੋਕਲੋਰਾਈਡ ਪਾਣੀ ਵਿਚ ਪੂਰੀ ਤਰ੍ਹਾਂ ਘੁਲਣਸ਼ੀਲ ਹੈ। ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਬਾਲਣ ਨਾਲ ਕੋਕੀਨ ਭਾਫ਼ ਬਣ ਕੇ ਉੱਡ ਜਾਂਦੀ ਹੈ। ਇਕ ਹੋਰ ਭੇਦ ਇਹ ਹੈ ਕਿ ਕੋਕੀਨ ਬਾਂਹ 'ਤੇ ਜਿਥੇ ਟੀਕਾ ਲਗਇਆ ਜਾਂਦਾ ਹੈ, ਨੀਲਾ ਨਿਸ਼ਾਨ ਛੱਡ ਜਾਂਦੀ ਹੈ। ਬਹੁਤ ਕੋਕੀਨ ਸੇਵਨ-ਕਰਤਾ ਫ਼ਿਲਟਰ ਵਿਚੋਂ ਰੂੰ ਨਹੀਂ ਵਰਤਦੇ। ਆਖ਼ਰ ਵਿੱਚ ਬਹੁਤ ਸ਼ਾਰੇ ਕੋਕੀਨ ਦੇ ਸੇਵਨ-ਕਰਤਾ ਸੋਚਦੇ ਹਨ ਕਿ ਕੋਕੀਨ ਖ਼ੂਨ ਨੂੰ ਜਮਾਉਂਦੀ ਹੈ। ਇਸ ਲਈ ਜਿਉਂ ਹੀ ਨਾੜੀ ਵਿਚ ਸੁਰਾਖ਼ ਹੋਇਆ, ਉਹ ਦਵਾਈ ਭਰ ਦਿੰਦੇ ਹਨ। ਇਕ ਅਜੀਬ ਚਲਨ ਇਹ ਵੀ ਹੈ ਕਿ ਕੋਕੀਨ ਅਤੇ

ਹੈਰੋਇਨ ਨੂੰ ਮਿਲਾ ਕੇ ਟੀਕਾ ਲਗਾਇਆ ਜਾਂਦਾ ਹੈ। ਇਸ ਮਿਸ਼ਰਣ ਨੂੰ 'ਸਪੀਡ ਬਾਲ' ਜਾਂ 'ਕੋਕ ਜੈਬ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਹ ਬਹੁਤੇ ਬਿਰਧ ਪ੍ਰਭਾਵ ਵਾਲੇ ਨਤੀਜੇ ਪੈਦਾ ਕਰਦੀ ਹੈ ਜਦੋਂ ਇਸ ਨੂੰ ਕੋਕੀਨ ਦੇ ਅਣਉਚਿਤ ਨਤੀਜਿਆਂ ਨਾਲ ਅਸਰ-ਅੰਦਾਜ਼ ਕੀਤਾ ਜਾਂਦਾ ਹੈ। ਕੇਵਲ ਕੋਕੀਨ ਨਾਲ ਪੈਦਾ ਕੀਤਾ ਨਸ਼ਾ ਥੋੜ੍ਹਾ ਚਿਰ ਲਈ, ਪਰ ਤੇਜ਼ ਹੁੰਦਾ ਹੈ। ਅਤੇ ਇਸ ਵਿਚ ਚਿੰਤਾ ਤੇ ਡਰ ਦੀਆਂ ਭਾਵਨਾਵਾਂ ਆ ਜਾਂਦੀਆਂ ਹਨ। ਹੈਰੋਇਨ ਲੰਮੇ ਸਮੇਂ ਦਾ ਨਸ਼ੀਲਾ ਪ੍ਰਭਾਵ ਪੈਦਾ ਕਰਦੀ ਹੈ ਅਤੇ ਦਰਦ, ਬੇਚੈਨੀ ਭਰੀ ਹਾਲਤ ਨੂੰ ਰੋਕਦੀ ਹੈ। 'ਸਪੀਡ ਬਾਲ' ਮੂੰਹ ਰਾਹੀਂ ਵੀ ਲਈ ਜਾ ਸਕਦੀ ਹੈ, ਭਾਵੇਂ ਇਹ ਘੱਟ ਪ੍ਰਭਾਵਸ਼ਾਲੀ ਹੈ। ਕਈ ਸੇਵਨ-ਕਰਤਾ ਕੋਕੀਨ ਨੂੰ ਅਲਕੋਹਲ ਵਿਚ ਮਿਲਾ ਲੈਂਦੇ ਹਨ, ਫਿਰ ਪੀਂਦੇ ਹਨ। ਇਸ ਮਿਸ਼ਰਣ ਨੂੰ 'ਲੀਕਵਡ ਲੇਡੀ' ਕਿਹਾ ਜਾਂਦਾ ਹੈ। ਜਦੋਂ ਮਿਲਾਵਟ ਦੀ ਗੱਲ ਕਰਦੇ ਹਾਂ, ਤਾਂ ਕੁਝ ਸੇਵਨ ਕਰਤਾ ਇਕ ਖ਼ਤਰਨਾਕ ਠੰਢਕ ਪਹੁੰਚਾਉਣ ਵਾਲੇ ਨੂੰ ਕਲੋਰਲ ਹਾਈਡਰੇਟ ਵਿਕਸੀ ਵਿਚ ਮਿਲਾ ਲੈਂਦੇ ਹਨ ਤੇ ਪੀ ਲੈਂਦੇ ਹਨ। ਇਸ ਮਿਸ਼ਰਣ ਨੂੰ 'ਮਿਕੀ ਫਿੰਨ' ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਆਖ਼ਰ ਵਿਚ ਕੋਕੀਨ ਦਾ ਦੁਰਉਪਯੋਗ ਸਿਰਫ਼ ਇਸ ਨੂੰ ਸਰੀਰ ਦੇ ਉਪਰ ਮਲ ਕੇ ਕੀਤਾ ਜਾ ਸਕਦਾ ਹੈ, ਜਿਵੇਂ ਮਸੂੜੇ, ਜ਼ਬਾਨ ਦੇ ਹੇਠਾਂ ਜਾਂ ਅੱਖਾਂ ਦੇ ਆਸੇ ਪਾਸੇ। ਪੁਰਸ਼ਾਂ ਵਲੋਂ ਸਿੱਧੇ ਤੌਰ 'ਤੇ ਆਪਣੇ ਲਿੰਗ ਉਪਰ ਅਤੇ ਔਰਤਾਂ ਵਲੋਂ ਯੋਨੀ ਉਪਰ ਮਲੇ ਜਾਣ ਦਾ ਪਤਾ ਲੱਗਾ ਹੈ। ਇਹ ਪ੍ਰਕਿਰਿਆ ਜਿਣਸੀ ਆਨੰਦ ਨੂੰ ਵਧਾਉਣ ਲਈ ਕੀਤੀ ਜਾਂਦੀ ਹੈ।



# 5

# ਭੰਗ : ਗਰੀਬ ਆਦਮੀ ਦਾ ਸਵਰਗ

ਭੰਗ ਜਾਂ ਚਰਸ ਜਾਂ ਹਸ਼ੀਸ ਅਤੇ ਗਾਂਜਾ ਸ਼ਬਦ ਬਾਰੇ ਕੌਣ ਨਹੀ ਜਾਣਦਾ? ਇਹ ਸਾਰੀਆਂ ਚੀਜ਼ਾਂ ਇਕ ਹੀ ਪੌਦਾ ਤੋਂ ਪ੍ਰਾਪਤ ਹੁੰਦੀਆਂ ਹਨ, ਜਿਸ ਨੂੰ ਭੰਗ ਪਟਸਨ ਜਾਂ ਭਾਰਤੀ ਹੈਮ ਕਹਿੰਦੇ ਹਨ। ਬਨਸਪਤੀ ਵਿਗਿਆਨ ਵਿਚ ਇਸ ਦਾ ਨਾਂ ਕੈਨਾਬਿਸ ਸੈਟਾਈਵਾ (Cannabisativa) ਹੈ। ਇਹ ਪੌਦਾ ਚਰਸ ਪਰਿਵਾਰ ਨਾਲ ਸੰਬੰਧ ਰੱਖਦਾ ਹੈ। ਚਰਸ ਪਰਿਵਾਰ ਦੀਆਂ ਦੋ ਭਿੰਨ ਭਿੰਨ ਕਿਸਮਾਂ ਹਨ, ਜਿਨਾਂ ਦੇ ਨਾਂ ਹਿਉਮੁਲਸ ਲੁਪੁਲਸ (Humulus Lupulus) ਅਤੇ ਹਿਉਮੁਲਸ ਅਮੈਰੀਕਨਸ (Humulus Americanus) ਹਨ, ਜਿਨ੍ਹਾਂ ਨੂੰ ਆਮ ਤੌਰ 'ਤੇ ਸ਼ਰਾਬ ਵਿਚ ਕੌੜੀ ਸੁਗੰਧ ਖ਼ਤਮ ਕਰਨ ਲਈ ਵਰਤਿਆ ਜਾਂਦਾ ਹੈ।

ਭੰਗ ਸ਼ਬਦ ਦੀ ਉਤਪਤੀ ਕਾਫ਼ੀ ਦਿਲਚਸਪ ਹੈ। ਇਹ ਸ਼ਬਦ ਅਸੀਰੀਅਨ ਸ਼ਬਦ ਕੁਆਨਾਬੂ (Quannabu) ਤੋਂ ਆਇਆ। ਅਸੀਰੀਅਨ ਲੋਕ ਭੰਗ ਦੇ ਬੀਜਾਂ ਨੂੰ ਇਤਰ ਵਜੋਂ ਵਰਤਦੇ ਸਨ ਅਤੇ ਜਦੋਂ ਇਸ ਨੂੰ ਸੁੰਘਦੇ ਤਾਂ ਉਹ ਆਪਣੀਆਂ ਭਾਵਨਾਵਾਂ ਨੂੰ ਪ੍ਰਗਟ ਕਰਨ ਲਈ ਆਵਾਜ਼ ਪੈਦਾ ਕਰਦੇ ਸਨ। ਆਵਾਜ਼ ਵਾਸਤੇ ਉਨ੍ਹਾਂ ਸ਼ਬਦ ਕੁਆਨਾਬੂ ਵਰਤਿਆ ਅਤੇ ਇਸ ਤਰ੍ਹਾਂ ਬਾਅਦ ਵਿਚ ਇਸ ਦਾ ਨਾਂ ਭੰਗ ਪੈ ਗਿਆ। ਸੈਟਾਈਵ ਸ਼ਬਦ ਲਾਤੀਨੀ ਭਾਸ਼ਾ ਦੇ ਸੈਟਾਈਵਜ ਤੋਂ ਆਇਆ, ਜਿਸ ਦਾ ਮਤਲਬ ਹੈ ਕੋਈ ਵੀ ਵਸਤੂ ਜੋ ਬੀਜੀ ਜਾਂਦੀ ਹੈ।

ਕੈਨਾਬਿਸ ਸੈਟਾਈਵ ਦੀਆਂ ਤਿੰਨ ਕਿਸਮਾਂ ਬਾਰੇ ਜਾਣਕਾਰੀ ਮਿਲਦੀ ਹੈ। ਇਹ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਉਹ ਮੁੱਖ ਤੌਰ 'ਤੇ ਕਿਥੇ ਉਗਾਏ ਜਾਂਦੇ ਹਨ। ਉਹ ਕੈਨਾਬਿਸ ਇੰਡੀਕਾ, ਕੈਨਾਬਿਸ ਅਮੇਰਿਕਾਨਾ ਅਤੇ ਕੈਨਾਬਿਸ ਮੈਕਸੀਕਾਨਾ ਵਜੋਂ ਜਾਣੇ ਜਾਂਦੇ ਹਨ। ਬਨਸਪਤੀ ਵਿਗਿਆਨੀ ਇਸ ਗੱਲ 'ਤੇ ਸਹਿਮਤ ਹਨ ਕਿ ਇਹ ਕੈਨਾਬਿਸ ਸੈਟਾਈਵ ਦੀਆਂ ਕਿਸਮਾਂ ਤੇ ਸੁਧਾਰ ਦਾ ਵਰਣਨ ਹੈ, ਜੋ ਕਿ ਭੰਗ ਦੀ ਸ਼ੁੱਧ ਕਿਸਮ ਹੈ।

**ਪੌਦਾ**

ਭੰਗ ਦੇ ਪੌਦੇ ਤੋਂ 400 ਤੋਂ ਵੱਧ ਰਸਾਇਣ ਵੱਖ ਕੀਤੇ ਗਏ ਹਨ। ਪਰ ਮੁੱਖ ਰਾਸਾਇਣ ਜਿਹੜਾ ਕਿ ਇਸ ਦੇ ਆਨੰਦ ਯੋਗ ਪ੍ਰਭਾਵ ਲਈ ਜ਼ਿੰਮੇਵਾਰ ਹੈ, ਉਹ ਹੈ ਡੈਲਟਾ-9



ਚਿੱਤਰ 44 : ਭੰਗ ਦਾ ਪੌਦਾ ਫਲ ਦੇ ਨਾਲ

ਟੈਟਰਾਹਾਈਡਰੋ ਕੈਨਾਬੀਨੋਲ ਜਾਂ ਟੀ.ਐਚ.ਸੀ. (THC) ਜੋ ਮੁੱਖ ਤੌਰ 'ਤੇ ਪੌਦੇ ਦੇ ਪੱਤਿਆਂ ਅਤੇ ਫੁੱਲਾਂ ਤੋਂ ਮਿਲਦਾ ਹੈ।

ਭੰਗ ਇਕ ਲੰਮਾ, ਕੁੰਡਲੀਦਾਰ, ਜੰਗਲੀ, ਇਕ ਲਿੰਗੀ ਝਾੜੀ ਵਰਗਾ ਬੂਟਾ ਹੁੰਦਾ ਹੈ। ਬਨਸਪਤੀ ਵਿਗਿਆਨ ਵਿਚ ਇਕ ਲਿੰਗੀ ਝਾੜੀ ਉਹ ਪੌਦਾ ਹੈ, ਜਿਸ ਦੇ ਨਰ ਅਤੇ ਮਾਦਾ ਫੁੱਲ ਵੱਖੋ ਵੱਖਰੇ ਪੌਦਿਆ 'ਤੇ ਹੁੰਦੇ ਹਨ। ਨਰ ਪੌਦਿਆਂ ਨੂੰ ਪੁੰਕੇਸਰ ਧਾਰੀ ਪੌਦੇ ਕਿਹਾ ਜਾਂਦਾ ਹੈ, ਜਦੋਂ ਕਿ ਮਾਦਾ ਪੌਦਿਆਂ ਨੂੰ ਇਸਤਰੀ ਕੇਸਰ ਪੌਦੇ ਕਿਹਾ ਜਾਂਦਾ ਹੈ। (ਨਾਗਦੌਣ ਅਤੇ ਬੈਂਤ ਅਜਿਹੇ ਹੀ ਹੋਰ ਪੌਦੇ ਹਨ)। ਪੌਦੇ 100 ਸੈਂਟੀਮੀਟਰ ਤੋਂ 500 ਸੈਂਟੀਮੀਟਰ ਤੱਕ ਉਚੇ ਵੀ ਹੋ ਸਕਦੇ ਹਨ। ਪੌਦੇ ਆਮ ਤੌਰ 'ਤੇ ਲੰਮੇ ਹੁੰਦੇ ਹਨ। ਪੱਤੇ 5 ਤੋਂ ਲੈ ਕੇ 11 ਛੋਟੀਆਂ ਪੱਤੀਆਂ ਦੇ ਬਣੇ ਹੁੰਦੇ ਹਨ। ਆਮ ਤੌਰ 'ਤੇ ਇਨ੍ਹਾਂ ਦੀ ਗਿਣਤੀ ਸੱਤ ਹੁੰਦੀ ਹੈ। ਹਰੇਕ ਪੱਤੀ ਦੋਹਾਂ ਸਿਰਿਆ ਤੋਂ ਨੋਕੀਲੀ ਹੁੰਦੀ ਹੈ ਅਤੇ ਆਰੀ ਵਾਂਗ ਦੰਦੇ



ਚਿੱਤਰ 45 : ਭੰਗ ਦੇ ਪੱਤੇ

ਹੁੰਦੇ ਹਨ। ਫੁੱਲ ਅਤੇ ਬੀਜ ਪੌਦੇ ਉਪਰ ਅਤੇ ਟਹਿਣੀਆਂ ਦੇ ਅਖੀਰ 'ਤੇ ਲੱਗਦੇ ਹਨ।

ਸਾਰੇ ਪੌਦੇ ਉੱਪਰ ਸੂਖਮ ਵਾਲ ਹੁੰਦੇ ਹਨ। ਇਨ੍ਹਾਂ ਵਾਲਾਂ ਵਿਚ ਚਿਪਚਿਪਾਪਣ ਰਾਲ (Resin) ਤੋਂ ਬਣਦੀ ਹੈ, ਜੋ ਪੌਦੇ ਵਿਚ ਕਾਫ਼ੀ ਮਾਤਰਾ ਵਿਚ ਹੁੰਦੀ ਹੈ, ਇਸ ਕਰ ਕੇ ਇਹ ਪੌਦੇ ਚਿਪਚਿਪੇ ਹੁੰਦੇ ਹਨ। ਪੌਦੇ ਦਾ ਤਣਾ ਲੰਬੇ ਰੁੱਖ ਝਰੀਦਾਰ ਹੁੰਦਾ ਹੈ, ਜੋ ਇਸ ਦੀ ਦਿੱਖ ਨੂੰ ਪ੍ਰਭਾਵਿਤ ਕਰਦਾ ਹੈ।

ਨਰ ਫੁੱਲ ਸਪੱਸ਼ਟ ਦਿਖਾਈ ਦਿੰਦੇ ਹਨ, ਜੋ ਕਿ ਤਣੇ ਅਤੇ ਟਹਿਣੀਆਂ ਦੇ ਅਖ਼ੀਰ 'ਤੇ 15 ਸੈਂਟੀਮੀਟਰ ਲੰਬਾਈ ਵਿਚ ਹੁੰਦੇ ਹਨ। ਉਨ੍ਹਾਂ ਦਾ ਰੰਗ ਹਲਕਾ



ਚਿੱਤਰ 46 : ਭੰਗ ਦਾ ਪੌਦਾ 5 ਮੀਟਰ ਉੱਚਾ ਵੀ ਹੋ ਸਕਦਾ ਹੈ। ਭੰਗ ਦੇ ਪੌਦੇ ਕੋਲ ਖੜ੍ਹੀ ਇਕ ਲੜਕੀ ਬੌਣੀ ਲੱਗ ਰਹੀ ਹੈ।

ਹਰਾ-ਪੀਲਾ ਹੁੰਦਾ ਹੈ। ਉਹ ਭਰਪੂਰ ਪਰਾਗ ਛਿੜਕਦੇ ਹਨ। ਨਰ ਅਤੇ ਮਾਦਾ ਫੁੱਲ ਦੂਰੋਂ ਇਕੋ ਜਿਹੇ ਲੱਗਦੇ ਹਨ, ਪਰ ਨੇੜੇ ਤੋਂ ਦੇਖਿਆਂ ਪਤਾ ਲੱਗਦਾ ਹੈ ਕਿ ਕੁਝ ਨਰ ਅਤੇ ਦੂਜੇ ਮਾਦਾ ਪ੍ਰਜਨਨ ਅੰਗ ਵਾਲੇ ਹੁੰਦੇ ਹਨ। ਮਾਦਾ ਪੌਦੇ ਵਿਚ ਟੀ.ਐਚ.ਸੀ. ਵਧੇਰੇ ਹੁੰਦਾ ਹੈ।



ਚਿੱਤਰ 47 : ਗਾਂਜੇ ਦੇ ਨਰ ਅਤੇ ਮਾਦਾ ਫੁੱਲ

ਜਿਉਂ ਹੀ ਮਾਦਾ ਪੌਦਾ ਪੱਕ ਜਾਂਦਾ ਹੈ ਫਲ (ਜੋ ਆਮ ਤੌਰ 'ਤੇ ਬੀਜ ਹੁੰਦਾ ਹੈ) ਦਾ ਆਕਾਰ ਕਣਕ ਦੇ ਮੋਟੇ ਦਾਣੇ ਜਿੰਨਾ ਹੁੰਦਾ ਹੈ, ਜੋ ਇਕ ਛਿਲਕੇ ਵਿਚ ਬੰਦ ਹੁੰਦਾ ਹੈ। ਫਲ ਹਰੇ ਰੰਗ ਦਾ ਹੁੰਦਾ ਹੈ ਅਤੇ ਛੂਹਣ ਵਿਚ ਕਾਫ਼ੀ ਚਿਪਚਿਪਾ ਹੁੰਦਾ ਹੈ। ਇਕ ਪੱਕਿਆ ਹੋਇਆ ਫਲ ਹਲਕੇ ਹਰੇ-ਪੀਲੇ ਤੇ ਭੂਰੇ ਰੰਗ ਦਾ ਤੇ ਅੰਡਾਕਾਰ ਸ਼ਕਲ ਵਿਚ ਹੁੰਦਾ ਹੈ। ਇਸ ਦਾ ਵੱਡਾ ਚੱਕਰ ਤਿੱਖੇ ਕਿਨਾਰਿਆ ਅਤੇ ਨਿਸ਼ਾਨਾਂ ਨਾਲ ਢੱਕਿਆ ਦੋ ਹਿੱਸਿਆ ਵਿਚ ਵੰਡਿਆ ਹੁੰਦਾ ਹੈ। ਜਦ ਕਿ ਅੰਦਰਲਾ ਹਿੱਸਾ ਸਫ਼ੈਦ ਗੁਦਾਦਾਰ ਪਦਾਰਥ ਨਾਲ ਭਰਿਆ ਹੁੰਦਾ ਹੈ, ਜੋ ਨਾਰੀਅਲ ਦੇ ਧੂੰਏਂ ਵਰਗਾ ਹੁੰਦਾ ਹੈ। ਫਲ ਅਤੇ ਛਿਲੜ ਭੰਗ ਦੀ ਪਛਾਣ ਕਰਨ ਵਿਚ ਬਹੁਮੁੱਲੀ ਮਦਦ ਕਰਦੇ ਹਨ।

## ਬਹੁ-ਉਪਯੋਗੀ ਪੌਦੇ

ਭੰਗ ਦੀ ਤਿੰਨ ਮੁੱਖ ਕੰਮਾਂ ਲਈ ਕਾਸ਼ਤ ਕੀਤੀ ਜਾਂਦੀ ਹੈ : ਪਹਿਲਾ ਮਨੁੱਖੀ ਖਪਤ ਨਸ਼ੀਲੀਆਂ ਦਵਾਈਆਂ ਦੇ ਆਦੀ ਲੋਕਾਂ ਲਈ। ਪੌਦਿਆਂ ਦੀ ਇਸ ਕਿਸਮ ਵਿਚ ਟੀ.ਐਚ.ਸੀ ਦੀ ਸ਼ਕਤੀ 6 ਪ੍ਰਤੀਸ਼ਤ ਤੱਕ ਹੁੰਦੀ ਹੈ। ਭੰਗ ਦੇ ਪੌਦੇ ਤੇ ਇਕ ਹੋਰ ਮੁੱਖ ਕਿਸਮ ਦਾ ਤੰਤੂ ਹੈ, ਜਿਸ ਤੋਂ ਰੱਸੀਆਂ, ਕੱਪੜੇ ਦੀਆਂ ਟੋਪੀਆਂ ਆਦਿ ਬਣਦੇ ਹਨ। ਅਸਲ ਵਿਚ ਸ਼ਬਦ ਕੈਨਵਸ ਇਸੇ ਸ਼ਬਦ (Cannabis) ਤੋਂ ਲਿਆ ਗਿਆ ਹੈ। ਇਸ ਕਿਸਮ ਵਿਚ ਟੀ.ਐਚ.ਸੀ. ਦੀ ਮਾਤਰਾ ਬਹੁਤ ਘੱਟ ਹੁੰਦੀ ਹੈ (0.4 ਫ਼ੀਸਦੀ ਤੋਂ ਘੱਟ)। ਅਸਲ ਵਿਚ ਫਾਈਬਰ ਅਤੇ ਭੰਗ ਦਾ ਪੌਦਾ ਉਲਟੇ ਤੌਰ 'ਤੇ ਸੰਬੰਧਿਤ ਹਨ। ਇਕ ਚੰਗਾ ਫਾਈਬਰ ਪੌਦਾ ਚੰਗੀ ਕਿਸਮ ਦਾ ਫਾਈਬਰ ਪੈਦਾ ਨਹੀਂ ਕਰਦਾ। ਭੰਗ ਨੂੰ ਉੱਗਾਉਣ ਦਾ ਉਦੇਸ਼ ਇਸ ਦੇ ਬੀਜ ਪ੍ਰਾਪਤ ਕਰਨਾ ਹੈ, ਜਿਨ੍ਹਾਂ ਤੋਂ ਤੇਲ ਕੱਢਿਆ ਜਾਂਦਾ ਹੈ

ਜੋ ਚਿਤਰਕਾਰੀ ਵਿਚ ਵਰਤਿਆ ਜਾਂਦਾ ਹੈ। ਇਹ ਅਲਸੀ ਦੇ ਤੇਲ ਦੇ ਵਪਾਰਕ ਬਦਲ ਵਜੋਂ ਵੀ ਵਰਤਿਆ ਜਾਂਦਾ ਹੈ। ਇਹ ਬੀਜ ਵਪਾਰਕ ਡੋਡੀ ਬੀਜ ਮਿਸ਼ਰਣ ਤਿਆਰ ਕਰਨ ਲਈ ਵੀ ਵਰਤਿਆ ਜਾਂਦਾ ਹੈ।

ਚਿਪਚਿਪਾ ਪਦਾਰਥ, ਜਿਸ ਵਿਚ ਟੀ.ਐਚ.ਸੀ. ਹੁੰਦਾ ਹੈ, ਪੌਦੇ ਦੇ ਜਾਨਦਾਰ ਗਿਲਟੀਆਂ ਭਰੇ ਵਾਲਾਂ ਨਾਲ ਪੈਦਾ ਹੁੰਦਾ ਹੈ। ਇਹ ਪਦਾਰਥ ਕਾਫ਼ੀ ਲੇਸਦਾਰ ਅਤੇ ਚਿਪਚਿਪਾ ਹੁੰਦਾ ਹੈ। ਭਾਵੇ ਇਹ ਪਦਾਰਥ ਪੌਦੇ ਦੇ ਕਾਫ਼ੀ ਹਿੱਸੇ ਵਿਚੋਂ ਮਿਲਦਾ ਹੈ, ਪਰ ਇਹ ਪ੍ਰਜਨਨੀ ਹਿੱਸਿਆਂ ਤੇ ਜ਼ਿਆਦਾ ਹੁੰਦਾ ਹੈ। ਕਈ ਪੌਦੇ ਇਹ ਪਦਾਰਥ ਜ਼ਿਆਦਾ ਪੈਦਾ ਕਰਦੇ ਹਨ। ਅਜਿਹਾ ਕਿਉਂ ਹੈ ? ਸਪੱਸ਼ਟ ਨਹੀ, ਪਰ ਨਮੀ, ਤਾਪਮਾਨ ਅਤੇ ਚਿਪਚਿਪੇ ਪਦਾਰਥ ਵਿਚ ਜ਼ਰੂਰੀ ਸੰਬੰਧ ਜਾਪਦਾ ਹੈ। ਗਰਮ ਖੁਸ਼ਕ ਪੌਣਪਾਣੀ ਵਿਚ ਉਗਾਏ ਪੌਦਿਆਂ ਤੋਂ ਵੱਧ ਪਦਾਰਥ (Resin) ਰਿਸਦਾ ਹੈ। ਇਹੀ ਕਾਰਣ ਹੈ ਕਿ ਭਾਰਤ, ਅਫ਼ਰੀਕਾ ਅਤੇ ਦੱਖਣੀ ਅਮਰੀਕਾ ਦੇ ਗਰਮ ਤੇ ਖ਼ੁਸ਼ਕ ਪੌਣਪਾਣੀ ਵਾਲੀਆਂ ਥਾਵਾਂ 'ਤੇ ਉੱਗੇ ਪੌਦੇ ਇਸ ਉਦੇਸ਼ ਲਈ ਬਹੁਤ ਕੀਮਤੀ ਹਨ।

ਭੰਗ ਦੇ ਪੌਦੇ ਤੋਂ ਬਹੁਤ ਸਾਰੀਆਂ ਵਸਤਾਂ ਬਣਦੀਆਂ ਹਨ, ਜਿਨ੍ਹਾਂ 'ਚੋਂ ਕਈਆਂ ਬਾਰੇ ਅਸੀ ਜਾਣਦੇ ਹਾਂ। ਭੰਗ ਸੁੱਕੇ ਪੱਤੇ ਅਤੇ ਕਰੂਬਲਾਂ ਤੋਂ ਬਣਦੀ ਹੈ। ਇਸ ਨੂੰ ਸਿੱਧੀ, ਪੱਤੀ ਜਾਂ ਸਬਜ਼ੀ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਨੂੰ ਉਸੇ ਤਰ੍ਹਾਂ ਜਾਂ ਬੀਅਰ ਦੀ ਸ਼ਕਲ ਵਿਚ ਮਿਲਾ ਕੇ ਵਰਤਿਆ ਜਾ ਸਕਦਾ ਹੈ, ਜਿਸ ਨਾਲ ਕਿ ਨਸ਼ਾ ਹੁੰਦਾ ਹੈ। ਇਹ ਅਰਕ ਭੰਗ ਦੇ ਸੁੱਕੇ ਪੱਤਿਆ ਨੂੰ ਪੱਥਰ ਦੀ ਸਿੱਲ 'ਤੇ ਚੀਨੀ, ਕਾਲੀਆਂ ਮਿਰਚਾਂ ਮਿਲਾ ਕੇ ਰਗੜ ਕੇ ਤਿਆਰ ਕੀਤਾ ਜਾਂਦਾ ਹੈ। ਇਸ ਵਿਚ ਫ਼ਿਰ ਪਾਣੀ ਮਿਲਾ ਲਿਆ ਜਾਂਦਾ ਹੈ ਅਤੇ ਮਲਮਲ ਦੇ ਕਪੜੇ ਨਾਲ ਪੁਣ ਲਿਆ ਜਾਂਦਾ ਹੈ। ਇਸ ਅਰਕ ਨੂੰ ਠੰਢਿਆਈ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਇਹ ਸਾਡੇ ਦੇਸ਼ ਵਿਚ ਆਮ ਤੌਰ 'ਤੇ ਹੋਲੀ ਦੇ ਤਿਉਹਾਰ 'ਤੇ ਪੀਤਾ ਜਾਂਦਾ ਹੈ।

ਮਾਜੂਨ (Majun) ਇਕ ਤਰ੍ਹਾਂ ਦੀ ਮਠਿਆਈ ਹੈ, ਜੋ ਭੰਗ ਨੂੰ ਚੀਨੀ, ਆਟੇ, ਦੁੱਧ ਅਤੇ ਮੱਖਣ ਵਿਚ ਮਿਲਾ ਕੇ ਤਿਆਰ ਕੀਤੀ ਜਾਂਦੀ ਹੈ। ਭਾਰਤ ਵਿਚ ਭੰਗ ਤੋਂ ਤਿਆਰ ਕੀਤੀ ਬਰਫੀ ਵੀ ਮਿਲ ਸਕਦੀ ਹੈ। ਇਹ ਸਫ਼ੈਦ ਰੰਗ ਦੀ ਬਜਾਏ ਹਰੇ ਰੰਗ ਦੀ ਹੁੰਦੀ ਹੈ। ਅਜਿਹੀਆਂ ਮਠਿਆਈਆਂ ਨੂੰ ਮਾਜੂਨ ਕਿਹਾ ਜਾਂਦਾ ਹੈ।

ਇਕ ਹੋਰ ਵਸਤੂ ਜੋ ਭੰਗ ਦੇ ਪੌਦੇ ਤੋਂ ਪ੍ਰਾਪਤ ਹੁੰਦੀ ਹੈ, ਉਹ ਹੈ ਗਾਂਜਾ। ਇਸ ਦਾ ਭੱਦਾ ਹਰਾ ਰੰਗ ਅਤੇ ਖ਼ਾਸ ਸੁਗੰਧ ਹੁੰਦੀ ਹੈ। ਇਹ ਮਾਦਾ ਫੁੱਲਾਂ ਤੋਂ ਪ੍ਰਾਪਤ ਹੁੰਦੀ ਹੈ। ਜਿਸ ਵਿਚ ਕਾਫ਼ੀ ਤੇਜ਼ ਟੀ.ਐਚ.ਸੀ. ਹੁੰਦੀ ਹੈ, ਜਦੋਂ ਕਿ ਭੰਗ ਵਿਚ ਟੀ.ਐਚ.ਸੀ. ਦੀ 1 ਤੋਂ 2 ਫ਼ੀਸਦੀ ਮਾਤਰਾ ਹੀ ਹੁੰਦੀ ਹੈ। ਗਾਂਜਾ ਵਿਚ ਟੀ.ਐਚ.ਸੀ. ਦੀ 5 ਪ੍ਰਤੀਸ਼ਤ ਤੱਕ ਮਾਤਰਾ ਹੋ ਸਕਦੀ ਹੈ। ਇਹੀ ਗਾਂਜਾ ਪੱਛਮ ਵਿਚ (Marijuana) ਜਾਂ (Marihuana) ਕਿਹਾ ਜਾਂਦਾ ਹੈ। ਇਹ ਦੋਵੇਂ ਹੀ ਨਾਂ ਸਹੀ ਹਨ। ਇਹ ਸ਼ਬਦ ਸ਼ਾਇਦ ਅੰਜ਼ਟਿਕ ਅਖਾਣ ਮਿਲਨ-ਏ-ਹੂੰਆਂ (Milan-a-huan) ਤੋਂ ਆਏ, ਜਿਸ ਦਾ ਸਪੇਨੀਆਂ ਕੋਲੋਂ ਸਹੀ ਸਹੀ ਉਚਾਰਨ ਨਾ ਹੋ ਸਕਿਆ ਅਤੇ ਉਨ੍ਹਾਂ ਨੇ ਇਸ ਨੂੰ 'Mariajuana' ਕਿਹਾ।



ਚਿੱਤਰ 48 : ਭੰਗ, ਗਾਂਜਾ ਅਤੇ ਮਾਜੂਨ ਭੰਗ ਦੇ ਪੌਦੇ ਤੋਂ ਹੀ ਪ੍ਰਾਪਤ ਹੁੰਦੇ ਹਨ।

ਭੰਗ ਨੂੰ ਖਾਧਾ ਜਾਂ ਪੀਤਾ ਜਾਂਦਾ ਹੈ, ਜਦੋਂ ਕਿ ਗਾਂਜੇ ਦਾ ਸੂਟਾ ਲਗਾਇਆ ਜਾਂਦਾ ਹੈ। ਇਕ ਤੋਂ ਲੈ ਕੇ ਦੋ ਗ੍ਰਾਮ ਗਾਂਜਾ ਪਾਣੀ ਨਾਲ ਮਿਲਾ ਕੇ ਹਥੇਲੀ 'ਤੇ ਰੱਖ ਕੇ ਪੀ ਲਿਆ ਜਾਂਦਾ ਹੈ। ਇਸ ਵਿਚ ਤੰਬਾਕੂ ਮਿਲਾ ਕੇ ਚਿਲਮ ਜਾਂ ਪਾਈਪ ਵਿਚ ਪਾ ਕੇ ਪੀਤਾ ਜਾਂਦਾ ਹੈ। ਭਾਰਤ ਵਿਚ ਸਾਧੂ, ਫ਼ਕੀਰ ਅਤੇ ਗਰੀਬ ਮਜ਼ਦੂਰ ਅਕਸਰ ਮਨਪ੍ਰਚਾਵਾ ਕਰਨ ਲਈ ਇਸ ਨੂੰ ਪੀਂਦੇ ਹਨ। ਇਸੇ ਲਈ ਇਸ ਨੂੰ 'ਗਰੀਬ ਆਦਮੀ ਦਾ ਸਵਰਗ' ਕਿਹਾ ਜਾਂਦਾ ਹੈ ਭਾਵੇਂ ਇਹ ਅਖ਼ੀਰ ਵਿਚ ਨਰਕ ਬਣ ਜਾਏ।

ਪੱਛਮੀ ਲੋਕ ਗਾਂਜਾ ਸਿਗਰਟ (ਜਿਸ ਨੂੰ ਰੀਫਰਜ਼ ਜਾਂ ਜਾਇੰਟ ਕਹਿੰਦੇ ਹਨ) ਨਾਲ ਪੀਂਦੇ ਹਨ। ਇਕ ਪਤਲਾ ਖ਼ਾਸ ਕਾਗਜ਼ ਲਿਆ ਜਾਂਦਾ ਹੈ ਅਤੇ ਲਗਭਗ 500 ਗ੍ਰਾਮ ਸੁੱਕੀ ਭੰਗ ਇਸ ਵਿਚ ਰੱਖੀ ਜਾਂਦੀ ਹੈ ਤੇ ਇਸ ਨੂੰ ਸਿਗਰਟ ਦੀ ਸ਼ਕਲ ਵਿਚ ਗੋਲ ਕਰ ਲਿਆ ਜਾਂਦਾ ਹੈ। ਸਿਰੇ ਇਸ ਤਰ੍ਹਾਂ ਮੋੜੇ ਜਾਂਦੇ ਹਨ, ਤਾਂ ਜੋ ਭੰਗ ਬਾਹਰ ਨਾ ਡਿੱਗੇ। ਕਈ ਵਾਰ ਮਜ਼ਬੂਤੀ ਲਈ ਰੀਫਰਜ਼ (ਇਕ ਤਰ੍ਹਾਂ ਦੀ ਸਿਗਰਟ) ਬਣਾਉਣ ਲਈ ਦੋ ਕਾਗਜ਼ ਵਰਤੇ ਜਾਂਦੇ ਹਨ। Marijuana (ਸੁੱਕੀ ਭੰਗ ਜਾਂ ਸੁਲਫਾ) ਨੂੰ ਭੰਗ ਜਾਂ ਚਾਹ ਵਿਚ ਕਾੜ੍ਹ ਕੇ ਖਾਧਾ ਜਾ ਸਕਦਾ ਹੈ, ਪਰ ਇਸ ਨੂੰ ਮੂੰਹ ਰਾਹੀ ਖਾਣ ਨਾਲ ਇਸ ਦਾ ਅਸਰ ਘਟ ਜਾਂਦਾ ਹੈ। ਜਦੋਂ ਕਿ ਇਸ ਦਾ ਅਸਰ ਹੋਣ ਨੂੰ ਘੱਟੋ ਘੱਟ ਇਕ ਘੰਟਾ ਲੱਗ ਸਕਦਾ ਹੈ। ਸਿਗਰਟ ਵਾਂਗ ਪੀਣ ਤੇ ਤੁਰੰਤ ਅਸਰ ਹੋ ਸਕਦਾ ਹੈ। ਕਈ ਵਾਰ ਭੰਗ ਦੇ ਬਿਸਕੁਟ



ਚਿੱਤਰ 49 : ਰੀਫਰਜ਼ (Reefers) ਸ਼ਿੰਗਾਰ ਵਾਂਗ ਲਗਦੇ ਹਨ, ਇਥੇ ਉਨ੍ਹਾਂ ਨੂੰ ਪੁਸਤਕ ਵਰਗੇ ਬਕਸੇ ਵਿਚ ਗ਼ੈਰ-ਕਾਨੂੰਨੀ ਰੂਪ ਵਿਚ ਪੈਕ ਦਿਖਾਇਆ ਗਿਆ ਹੈ।

ਵੀ ਬਣਾਏ ਜਾਂਦੇ ਹਨ, ਜਿਨ੍ਹਾਂ ਨੂੰ ਕੋਕੀਜ਼ ਜਾਂ ਬਰੋਨੀਜ਼ ਕਿਹਾ ਜਾਂਦਾ ਹੈ। ਇਹ ਖਾਂਧੇ ਜਾਂਦੇ ਹਨ।

ਸੁੱਕੀ ਭੰਗ ਜਾਂ ਸੁਲਫਾ ਨੀਂਦ ਲਿਆਉਣ ਲਈ ਦਿੱਤੀ ਜਾਂਦੀ ਹੈ। 'ਰੀਫਰਜ਼' ਨੂੰ ਜੀਭ ਨਾਲ ਗਿੱਲਾ ਕਰ ਲਿਆ ਜਾਂਦਾ ਹੈ, ਤਾਂ ਜੋ ਇਹ ਹੌਲੀ ਹੌਲੀ ਸੜੇ। ਇਸ ਤਰ੍ਹਾਂ 'ਰੀਫਰਜ਼' ਨੂੰ ਪੀਣਾ ਚੰਗਾ ਤਾਂ ਨਹੀਂ ਲੱਗਦਾ, ਪਰ ਇਹ ਅਸਲੀ ਮਕਸਦ ਪੂਰਾ ਕਰ ਦਿੰਦਾ ਹੈ। ਆਮ ਤੌਰ 'ਤੇ 'ਰੀਫਰਜ਼' ਮਟਿਆਲਾ, ਸਿੱਲ੍ਹਾ, ਗੰਦਾ ਅਤੇ ਸਿਹਤ ਲਈ ਹਾਨੀਕਾਰਕ ਹੁੰਦਾ ਹੈ। ਕੁਝ ਲੋਕ ਪਾਈਪ ਜਾਂ ਬੌਂਗ (Bong) ਨੂੰ ਤਰਜੀਹ ਦਿੰਦੇ ਹਨ ਅਤੇ ਇਸ ਮਕਸਦ ਲਈ ਵਧੀਆ ਪਾਈਪ ਤੇ ਇਕ ਛੋਟੀ ਜਿਹੀ ਕੌਲੀ ਹੁੰਦੀ ਹੈ। ਰੀਫਰਜ਼ ਜਾਂ ਪਾਈਪ ਸੁਸਾਇਟੀ ਵਿਚ ਖੁੱਲ੍ਹੇ-ਆਮ ਪੀਤੇ ਜਾਂਦੇ ਹਨ। ਹਨੇਰੇ ਕਮਰੇ ਵਿਚ ਬੈਠੇ ਲੋਕ ਆਪਸ ਵਿਚ ਇਕ ਤੋਂ ਬਾਅਦ ਦੂਜੇ ਨੂੰ ਪਾਈਪ ਪੀਣ ਲਈ ਦਿੰਦੇ ਹਨ। ਕਮਰੇ ਵਿਚ ਮੋਮਬੱਤੀਆਂ ਅਤੇ ਧੂਫ ਜਲਦੀਆਂ ਰੱਖੀਆਂ ਜਾਂਦੀਆਂ ਹਨ। ਸੇਵਨ ਕਰਤਾ ਲੋਕ ਛੋਟੇ ਜਾਂ ਵੱਡੇ ਦਾਇਰੇ ਵਾਲੇ ਹੁੰਦੇ ਹਨ। ਮਤਭੇਦ ਵਸਤੂ ਬਾਰੇ ਜਾਣਕਾਰੀ ਦੀ ਮਿਕਦਾਰ ਵਿਚ ਹੋ ਸਕਦਾ ਹੈ। ਉਦਾਹਰਣ ਦੇ ਤੌਰ 'ਤੇ ਨਜ਼ਦੀਕੀ ਹਲਕੇ ਵਿਚ ਭੰਗ ਜਾਂ ਸੁਲਫ਼ੇ ਦੀ ਖਪਤ ਕੀਤੀ ਜਾਂਦੀ ਹੈ, ਪਰ

ਇਹ ਜਾਣਕਾਰੀ ਕਿ ਇਹ ਕਿਥੋਂ ਆਉਂਦੀ ਹੈ, ਬਾਰੇ ਨਹੀਂ ਦੱਸਿਆ ਜਾਂਦਾ। ਦੂਜੇ ਪਾਸੇ ਉੱਚ ਪੱਧਰ 'ਤੇ ਇਸ ਦਵਾਈ ਦੀ ਉਤਪਤੀ, ਮਿਕਦਾਰ, ਵੰਡ ਆਦਿ ਬਾਰੇ ਗੱਲਬਾਤ ਕਰਨ 'ਤੇ ਕੋਈ ਰੋਕ ਨਹੀਂ। ਇਸ ਤਰ੍ਹਾਂ ਵੱਡੀ ਪੱਧਰ 'ਤੇ ਇਸ ਬਾਰੇ ਕਾਫੀ ਜਾਣਕਾਰੀ ਹੁੰਦੀ ਹੈ।

'ਰੀਫਰਜ਼' ਦੇ ਇਕ ਕਸ਼ ਨੂੰ ਟੋਕ (Toke) ਕਹਿੰਦੇ ਹਨ ਅਤੇ ਇਸ ਦਾ ਉਦੇਸ਼ ਲੰਮਾ ਸਾਹ ਅੰਦਰ ਖਿਚਣਾ ਹੁੰਦਾ ਹੈ ਤੇ ਇਸ ਨੂੰ ਫੇਫੜਿਆਂ ਵਿਚ ਵੱਧ ਤੋਂ ਵੱਧ ਜਿੰਨਾ ਸੰਭਵ ਹੋ ਸਕੇ, ਰੱਖਣਾ ਹੁੰਦਾ ਹੈ। ਰੀਫਰਜ਼ ਪੀਣ ਨਾਲ ਇਕ ਸਾਧਾਰਨ ਸਿਗਰਟ ਵਾਂਗ ਥੋੜ੍ਹਾ ਜਿਹਾ ਅਸਰ ਹੁੰਦਾ ਹੈ। ਸੇਵਨ ਕਰਤਾ ਨੂੰ ਫੇਫੜਿਆਂ ਵਿਚ 20 ਤੋਂ 50 ਸੈਕਿੰਟ ਤੱਕ ਧੂੰਆਂ ਰੋਕ ਕੇ ਰੱਖਣਾ ਪੈਂਦਾ ਹੈ, ਤਾਂ ਜੋ ਇਹ ਖ਼ੂਨ ਵਿਚ ਦਾਖਲ ਹੋ ਸਕੇ। ਇਕ ਵਿਸ਼ੇਸ਼ 'ਰੀਫਰਜ਼' ਵਿਚ ਲਗਭਗ 500 ਮਿਲੀਗ੍ਰਾਮ ਤੱਕ ਸੁੱਕੀ ਭੰਗ ਹੁੰਦੀ ਹੈ। ਜੇ ਕਰ ਅਸੀਂ ਟੀ.ਐਸ.ਸੀ.। ਫ਼ੀ ਸਦੀ ਦੀ ਮਾਤਰਾ ਵਾਲੀ ਲੈਂਦੇ ਹਾਂ, ਤਦ ਇਕ ਔਸਤ ਰੀਫਰਜ਼ ਵਿਚ ਟੀ.ਐਚ.ਸੀ. ਦੀ ਮਾਤਰਾ ਲਗਭਗ 5 ਮਿਲੀਗ੍ਰਾਮ ਹੁੰਦੀ ਹੈ। ਬਹੁਤ ਸਾਰੇ ਉੱਚੀ ਕਿਸਮ ਦੇ ਰੀਫਰਾਂ ਵਿਚ ਵਧੀਆ ਕਿਸਮ ਦੀ ਭੰਗ ਦੀ 1 ਗ੍ਰਾਮ ਤੱਕ ਮਾਤਰਾ ਹੋ ਸਕਦੀ ਹੈ (10 ਤੋਂ 15 ਫ਼ੀਸਦੀ ਟੀ.ਐਚ.ਸੀ.)। ਇਸ ਤਰ੍ਹਾਂ ਇਕ ਉੱਚੀ ਕਿਸਮ ਦੇ ਰੀਫਰ ਵਿਚ ਟੀ.ਐਚ.ਸੀ. ਦੀ 100 ਤੋਂ 150 ਮਿਲੀਗ੍ਰਾਮ ਤੱਕ ਮਾਤਰਾ ਬੜੇ ਆਰਾਮ ਨਾਲ ਹੋ ਸਕਦੀ ਹੈ। ਅਤੇ ਜੇ ਕਰ ਇਸ ਨੂੰ ਹੋਸ਼ ਆਇਲ (Hash Oil) ਨਾਲ ਮਿਲਾ ਕੇ ਵਰਤਿਆ ਜਾਏ ਤਾਂ ਇਸ ਦੀ ਤਾਕਤ ਦੁਗਣੀ ਹੋ ਸਕਦੀ ਹੈ। ਸਿਗਰਟਨੋਸ਼ੀ ਨਾਲ 50 ਫ਼ੀਸਦੀ ਯੋਗਤਾ ਵਾਲੀ ਟੀ.ਐਚ.ਸੀ. ਛੱਡੀ ਜਾਂਦੀ ਹੈ। ਇਸ ਤਰ੍ਹਾਂ ਇਕ ਘਟੀਆ ਕਿਸਮ ਦਾ ਰੀਫਰਜ਼ ਸਰੀਰ ਵਿਚ 2.5 ਮਿਲੀਗ੍ਰਾਮ ਟੀ.ਐਚ.ਸੀ. ਦੀ ਮਾਤਰਾ ਛੱਡਦਾ ਹੈ, ਜੋ ਮੂੰਹ ਰਾਹੀਂ ਲਈ ਟੀ.ਐਚ.ਸੀ. ਦੀ ਮਾਤਰਾ ਦਾ 7.5 ਮਿਲੀਗ੍ਰਾਮ ਹੁੰਦਾ ਹੈ। ਬਹੁਤ ਸਾਰੇ ਲੋਕ ਹਰ ਰੋਜ਼ ਅਣਗਿਣਤ ਵਧੀਆ ਕਿਸਮ ਦੇ ਰੀਫਰਜ਼ ਵਰਤਦੇ ਹਨ ਤੇ ਇਸ ਤਰ੍ਹਾਂ ਉਹ ਟੀ.ਐਚ.ਸੀ. ਦੀ 150 ਤੋਂ 200 ਮਿਲੀਗ੍ਰਾਮ ਦੀ ਮਾਤਰਾ ਆਪਣੇ ਸਰੀਰਾਂ ਵਿਚ ਲੈਂਦੇ ਹਨ। ਜਦੋਂ ਇੰਨੀ ਜ਼ਿਆਦਾ ਮਾਤਰਾ ਦੋ ਜਾਂ ਤਿੰਨ ਹਫ਼ਤਿਆਂ ਵਿਚ ਲਈ ਜਾਂਦੀ ਹੈ ਤੇ ਫਿਰ ਅਚਾਨਕ ਨਾਗਾ ਪਾ ਦਿੱਤਾ ਜਾਂਦਾ ਹੈ, ਤਾਂ ਇਸ ਨੂੰ ਛੱਡਣ ਦੇ ਚਿੰਨ੍ਹ ਦਿਖਾਈ ਦੇਣ ਲੱਗਦੇ ਹਨ।

ਜਦੋਂ ਕਿ ਇਕ ਸਾਧਾਰਨ ਸਿਗਰਟ ਦਾ ਬਾਕੀ ਹਿੱਸਾ ਸੁੱਟ ਦਿੱਤਾ ਜਾਂਦਾ ਹੈ, ਪਰ ਰੀਫਰਜ਼ ਜਿਸ ਦਾ ਸਿਰਾ ਇਸ ਨਾਲ ਮਿਲਦਾ ਜੁਲਦਾ ਹੁੰਦਾ ਹੈ, ਨੂੰ ਰੋਚ (Roach) ਕਿਹਾ ਜਾਂਦਾ ਹੈ। ਇਹ ਹਿੱਸਾ ਕਾਫ਼ੀ ਸ਼ਕਤੀਸ਼ਾਲੀ ਹੁੰਦਾ ਹੈ ਕਿਉਂਕਿ ਟੀ.ਐਚ.ਸੀ. ਦੀ ਜ਼ਿਆਦਾ ਮਾਤਰਾ ਇਸੇ ਹਿੱਸੇ ਵਿਚ ਇਕੱਠੀ ਹੋ ਜਾਂਦੀ ਹੈ। ਇਸ ਦੀ ਤਾਕਤ ਘੱਟੋ ਘੱਟ ਪੂਰੇ ਰੀਫਰਜ਼ ਦੀ 1/3 ਜਾਂ 1/2 ਹੋਣ ਦੀ ਸੰਭਾਵਨਾ ਹੁੰਦੀ ਹੈ। ਇਸ (Roach) ਹਿੱਸੇ ਨੂੰ ਵਰਤਣ ਦੇ ਭਿੰਨ ਭਿੰਨ ਤਰੀਕੇ ਕੱਢੇ ਗਏ ਹਨ। ਖਾਣ ਤੋਂ ਲੈ ਕੇ ਪੀਣ ਦਾ ਵਧੀਆ ਤਰੀਕਾ, ਇਸ ਪਾਈਪ ਅੱਗੇ ਲਗਾ ਕੇ ਪੀਣਾ, ਤਾਂ ਜੋ ਉਂਗਲਾਂ ਨੂੰ ਸੜਨ ਤੋਂ ਬਚਾਇਆ ਜਾ ਸਕੇ।

ਸੁਲਫਾ ਜਾ ਸੁੱਕੀ ਭੰਗ ਨੂੰ ਕਦੀ ਵੀ ਨਸਾਂ ਵਿਚ ਟੀਕੇ ਰਾਹੀਂ ਨਹੀਂ ਦਿੱਤਾ ਜਾਂਦਾ, (ਹੈਰੋਇਨ ਤੋਂ ਸ਼ਕਤੀ ਵਿਚ ਜ਼ਿਆਦਾ) ਪਰ ਨਸਾਂ ਵਿਚ ਦੁਰ ਪ੍ਰਯੋਗ ਬਾਰੇ ਪਤਾ ਲੱਗਾ



ਚਿੱਤਰ 50 : ਭੰਗ ਕਈ ਵਾਰ ਗਮਲਿਆਂ ਵਿੱਚ ਉੱਗਾਈ ਜਾਂਦੀ ਹੈ। ਇਸ ਨੂੰ ਪੇਂਡੂ ਬੋਲੀ ਵਿੱਚ ਹੀ 'ਭਾਂਡਾ' ਕਿਹਾ ਜਾਂਦਾ ਹੈ।

ਹੈ ਕਿ ਇਸ ਮਕਸਦ ਲਈ ਕੱਚੀ ਭੰਗ ਦਾ ਪ੍ਰਯੋਗ ਹੁੰਦਾ ਹੈ, ਪਰ ਇਹ ਬਿਲਕੁਲ ਅਸਾਧਾਰਨ ਤੌਰ 'ਤੇ ਹੁੰਦਾ ਹੈ। ਇਸ ਵਿਚ ਸਿਹਤ ਸੰਬੰਧੀ ਬਹੁਤ ਸਾਰੀਆਂ ਮੁਸ਼ਕਲਾਂ ਹਨ।

ਭੰਗ ਆਮ ਪੇਂਡੂ ਭਾਸ਼ਾ ਵਿਚ ਭਾਂਡਾ (Pot) ਦੇ ਨਾਂ ਨਾਲ ਜਾਣੀ ਜਾਂਦੀ ਹੈ। ਅਸਲ ਵਿਚ ਬੋਲਚਾਲੀ ਅੰਗਰੇਜ਼ੀ ਵਿਚ ਇਕ ਕਹਾਵਤ ਹੈ : ਉਸ ਨੂੰ ਆਪਣਾ ਪਾਈਪ ਅਤੇ ਪੌਟ ਵਰਤਣ ਦਿਓ ('ਭਾਵ ਉਹ ਜੋ ਚਾਹੁੰਦਾ ਹੈ, ਉਸ ਨੂੰ ਕਰਨ ਦਿਉ'।) ਇਹ ਸ਼ਬਦ ਸ਼ਾਇਦ ਭੰਗ ਲਈ ਮੈਕਸੀਕਨ ਲਫਜ਼ 'ਪਾਟਾਗੁਆਵਾ ਤੋਂ ਆਇਆ ਹੈ ਜਾਂ ਫ਼ਿਰ ਇਸ ਤੱਥ ਤੋਂ ਕਿ ਹਾਰਲੇਮ ਵਿਚ ਕੈਨਾਬਿਸ ਗਮਲਿਆਂ ਵਿੱਚ ਉਗਾਈ ਜਾਂਦੀ ਹੈ।

ਭੰਗ ਦੇ ਪੌਦੇ ਦੀ ਇਕ ਹੋਰ ਉਪਜ ਹੈ, ਜਿਸ ਨੂੰ ਪੱਛਮੀ ਦੁਨੀਆ ਵਿਚ ਹਸ਼ੀਸ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸ਼ਬਦ ਹਸ਼ੀਸ ਹਸਨ-ਇਬਨ-ਸਾਬਾਹ (1100 ਈਸਵੀ) ਤੋਂ ਆਇਆ, ਜਿਸ ਦੇ ਪੈਰੋਕਾਰਾਂ ਨੇ ਹਸ਼ੀਸ ਖਾਧੀ। ਹਸ਼ੀਸ ਵਿਚ ਟੀ.ਐਚ.ਸੀ. ਦੀ 10 ਤੋਂ 15 ਫ਼ੀਸਦੀ ਮਾਤਰਾ ਹੁੰਦੀ ਹੈ ਅਤੇ ਇਹ ਭੰਗ ਨਾਲੋਂ ਵੱਧ ਸ਼ਕਤੀਸ਼ਾਲੀ ਹੁੰਦੀ ਹੈ। ਇਸ ਤਰ੍ਹਾਂ ਭੰਗ, ਗਾਂਜਾ ਅਤੇ ਚਰਸ ਇਕੋ ਹੀ ਦਵਾਈ ਵਿਚ ਸਿਰਫ਼, ਇਕ ਦਵਾਈ ਹੀ ਅਜਿਹੀ ਹੈ, ਜੋ ਕਿ ਵੱਖ ਵੱਖ ਤਾਕਤਾਂ ਦੀ ਹੁੰਦੀ ਹੈ ਅਤੇ ਉਹ ਹੈ ਅਲਕੋਹਲ (ਭਾਵੇਂ ਇਹ ਭੰਗ ਦੇ ਉਲਟ ਸਮਾਜ ਵਿਚ ਘੱਟ ਜਾਂ ਵੱਧ ਸਤਿਕਾਰੀ ਜਾਂਦੀ ਹੈ)। ਅਲਕੋਹਲ ਦੀ ਕਮਜ਼ੋਰ ਕਿਸਮ ਬੀਅਰ ਹੈ (ਜਿਸ ਦਾ ਭੰਗ ਨਾਲ ਮੁਕਾਬਲਾ ਕਰ ਸਕਦੇ ਹਾਂ) ਤਾਕਤਵਰ ਸ਼ਰਾਬ ਹੈ (ਜਿਸ ਦਾ ਸੁਲਫ਼ੇ ਨਾਲ ਮੁਕਾਬਲਾ ਕਰ ਸਕਦੇ ਹਾਂ,) ਅਤੇ ਇਕ ਹੋਰ ਵੱਧ ਤਾਕਤ ਵਾਲੀ ਵਿਸਕੀ (ਚਰਸ ਦੇ ਮੁਕਾਬਲੇ ਦੀ)। ਚਰਸ ਜਾਂ ਹਸ਼ੀਸ ਗੂੜ੍ਹੇ, ਹਰੇ ਜਾਂ ਭੂਰੇ ਰੰਗ ਦੀ ਹੁੰਦੀ ਹੈ। ਇਹ ਪੌਦੇ ਦੇ ਪੱਤਿਆ ਅਤੇ ਤਣੇ ਵਿਚੋਂ ਨਿਕਲਿਆ ਗਾੜ੍ਹਾ ਰਸ ਹੁੰਦਾ ਹੈ। ਹਸ਼ੀਸ ਨੂੰ ਬਣਾਉਣ ਦੇ ਕਈ ਤਰੀਕੇ ਹਨ, ਜੋ ਕਿ ਇਤਿਹਾਸਕ ਤੌਰ 'ਤੇ ਭਿੰਨ ਭਿੰਨ ਦੇਸ਼ਾਂ ਅਤੇ ਥਾਵਾਂ 'ਤੇ ਭਿੰਨ ਭਿੰਨ ਹੁੰਦੇ ਹਨ।



ਚਿੱਤਰ 51 : ਭੰਗ ਦੇ ਪੌਦਿਆਂ ਤੋਂ ਚਰਸ ਨੂੰ ਇਕੱਠਾ ਕਰਨ ਲਈ ਚਮੜੇ ਦਾ ਸੂਟ ਪਹਿਨਣਾ ਪੈਂਦਾ ਹੈ।

ਮਿਸਰੀ ਲੋਕ ਪ੍ਰੰਪਰਾ ਅਨੁਸਾਰ ਇਹ ਪੌਦੇ ਇਕ ਦੂਜੇ ਤੋਂ 60 ਸੈਂਟੀਮੀਟਰ ਦੀ ਵਿਥ 'ਤੇ ਲਗਾਉਂਦੇ ਹਨ। ਜਿਉਂ ਇਨ੍ਹਾਂ ਪੌਦਿਆ ਦੀਆਂ ਸ਼ਾਖਾਵਾਂ ਫ਼ੈਲਦੀਆਂ ਸਨ ਅਤੇ ਉਨ੍ਹਾਂ ਵਿਚ ਰਸ ਭਰ ਜਾਂਦਾ ਸੀ, ਤਾਂ ਨੰਗੇ ਪਿੰਡੇ ਜਾਂ ਚਮੜੇ ਦੇ ਕਪੜੇ ਪਹਿਨੀ ਆਦਮੀ ਕਿਆਰੀਆਂ ਵਿਚ ਭੇਜੇ ਜਾਂਦੇ ਸਨ, ਜੋ ਆਪਣੀਆਂ ਬਾਹਾਂ ਨੂੰ ਲਹਿਰਾਉਂਦੇ ਹੋਏ (ਇਕ ਮਤ ਅਨੁਸਾਰ ਇਕ ਮਸ਼ੀਨ ਕੈਟ-ਓ-ਨਾਈਨ ਟੇਲ ਨਾਲ ਮਿਲਦੀ ਜੁਲਦੀ ਨੂੰ ਇਨ੍ਹਾਂ ਪੌਦਿਆਂ ਕੋਲੋ ਲੰਘਾਇਆ ਜਾਂਦਾ ਸੀ) ਕਿਆਰੀਆਂ ਤੋਂ ਬਾਹਰ ਆਉਂਦੇ ਤਾਂ ਚਿਪਚਿਪਾ ਪਦਾਰਥ ਉਨ੍ਹਾਂ ਦੇ ਸਰੀਰ ਜਾਂ ਚਮੜੇ ਦੇ ਵਸਤਰ ਨਾਲ ਚਿਪਕ ਜਾਂਦਾ ਸੀ, ਜਿਸ ਨੂੰ ਇਕ ਵਿਸ਼ੇਸ਼ ਚਾਕੂ ਨਾਲ ਖੁਰਚ ਲਿਆ ਜਾਂਦਾ ਸੀ ਅਤੇ ਟੁੱਕੜੀਆਂ ਦੀ ਸ਼ਕਲ ਦੇ ਦਿੱਤੀ ਜਾਂਦੀ। ਪਰ ਇਸ ਕਠਿਨ ਤਰੀਕੇ ਬਾਰੇ ਬਹੁਤਾ ਪਤਾ ਨਹੀਂ ਲੱਗਦਾ।

ਕਈ ਵਾਰੀ ਰਸ ਚਰਸ ਨੂੰ ਹੱਥਾਂ ਵਿਚ ਮਲ ਕੇ ਕੱਢ ਲਿਆ ਜਾਂਦਾ ਸੀ। ਇਸ ਨੂੰ ਇਕ ਕੱਪੜੇ ਵਿਚ ਰੱਖ ਕੇ ਕੱਟਿਆ ਜਾਂਦਾ ਸੀ ਅਤੇ ਪਿੱਛੇ ਕੱਪੜੇ ਤੋਂ ਚਾਕੂ ਨਾਲ ਚਿਪਕੇ ਰਸ ਨੂੰ ਖੁਰਚ ਲਿਆ ਜਾਂਦਾ ਸੀ।

ਹਸ਼ੀਸ ਇਕ ਦਿਲਚਸਪ ਤਰੀਕੇ ਨਾਲ ਪਵਿੱਤਰ ਲੜਾਈਆਂ ਨਾਲ ਵੀ ਜੁੜੀ ਹੋਈ ਹੈ, ਜਿਨ੍ਹਾਂ ਨੂੰ ਜਹਾਦ ਕਿਹਾ ਜਾਂਦਾ ਹੈ। ਜੋ ਪੱਛਮੀ ਯੂਰਪ ਦੇ ਈਸਾਈਆਂ ਅਤੇ ਮੁਸਲਮਾਨਾਂ ਵਿਚ ਲੜੀਆਂ ਗਈਆਂ (1095 ਤੋਂ 1444 ਈਸਵੀ)। ਯੂਰੋਸ਼ਲਮ ਦੀ ਪਵਿੱਤਰ ਧਰਤੀ (ਇਸਰਾਈਲ ਦੀ ਰਾਜਧਾਨੀ) ਤਦ ਤੁਰਕੀ ਦੇ ਮੁਸਲਮਾਨਾਂ ਦੇ ਕਬਜ਼ੇ ਹੇਠ ਸੀ ਅਤੇ ਇਸਾਈ ਯੂਰੋਸ਼ਲਮ ਵਿਖੇ ਪਵਿੱਤਰ ਮੂਰਤੀ ਨੂੰ ਪ੍ਰਾਪਤ ਕਰਨ ਲਈ ਇਸ 'ਤੇ ਕਬਜ਼ਾ ਕਰਨਾ ਚਾਹੁੰਦੇ ਸਨ। ਇਸਾਈ ਮੁਜਾਹਦਾਂ ਵਜੋਂ ਜਾਣੇ ਜਾਂਦੇ ਸਨ ਅਤੇ ਉਹ ਯੂਰੋਸ਼ਲਮ ਵਿਚ ਮੁਸਲਮਾਨਾਂ ਤੇ ਹਮਲੇ ਕਰਦੇ ਰਹਿੰਦੇ ਸਨ। ਮੁਸਲਮਾਨ ਜੋ ਇਨ੍ਹਾਂ ਮੁਜਾਹਦਾਂ ਦਾ ਸਾਹਮਣਾ ਕਰਦੇ ਸਨ, ਪੇਸ਼ਾਵਰ ਕਤਲ ਕਰਨ ਵਾਲਿਆਂ ਦੀਆਂ ਸੇਵਾਵਾਂ ਲੈਂਦੇ ਸਨ। ਉਹ ਨਸ਼ਈ ਹੋਣ ਲਈ ਹਸ਼ੀਸ ਦੀ ਵਰਤੋਂ ਕਰਦੇ ਸਨ। (ਇਸ ਤਰ੍ਹਾਂ ਉਨ੍ਹਾਂ ਵਿਚ ਦਲੇਰੀ ਦੀ ਨਕਲੀ ਭਾਵਨਾ ਸੀ) ਅਤੇ ਉਹ ਕਤਲ ਕਰਦੇ ਸਨ। ਸਰੂਰ, ਜੋ ਉਨ੍ਹਾਂ ਨੂੰ ਇਨ੍ਹਾਂ ਦਵਾਈਆਂ ਤੋਂ ਮਿਲਦਾ

ਸੀ, ਨੇ ਇਨ੍ਹਾਂ ਵਿਅਕਤੀਆਂ ਨੂੰ ਹਾਸ਼ੀਸ਼ੀਅਨ (Haschichin) ਕਿਹਾ ਜਾਣ ਲੱਗਾ। ਇਸ ਤੋਂ ਆਧੁਨਿਕ ਸ਼ਬਦ ਅੱਸਸਿਨ (assassin) ਭਾਵ ਕਤਲ ਆਇਆ ਹੈ।

ਹਸ਼ੀਸ ਦੀ ਤਾਕਤ ਹਰ ਰੰਗ ਵਿਚ ਭਿੰਨ ਭਿੰਨ ਹੁੰਦੀ ਹੈ ਅਤੇ ਕੁਝ ਮਾਹਿਰਾਂ ਦਾ ਦਾਅਵਾ ਹੈ ਕਿ ਉਹ ਇਸ ਦੇ ਰੰਗ ਵੱਲ ਦੇਖ ਕੇ ਇੱਸ ਦੀ ਤਾਕਤ ਦੱਸ ਸਕਦੇ ਹਨ। ਜਿੰਨਾ ਰੰਗ ਹਲਕਾ ਹੋਵੇਗਾ ਓਨੀ ਹੀ ਤਾਕਤ ਘੱਟ ਹੋਵੇਗੀ। ਇਸ ਲਈ ਕਿਹਾ ਜਾਂਦਾ ਹੈ ਕਿ ਬਹੁਤ ਗੂੜ੍ਹਾ ਭੂਰਾ ਰੰਗ ਹੋਣ 'ਤੇ ਇਸ ਵਿਚ ਟੀ.ਐਚ.ਸੀ. ਦੀ ਮਾਤਰਾ ਵਧੇਰੇ ਹੁੰਦੀ ਹੈ। ਸ਼ਾਇਦ ਪੂਰਾ ਠੀਕ ਨਹੀਂ ਕਿਉਂਕਿ ਕੁਝ ਹੋਰ ਮਾਹਿਰ ਹਨ, ਜੋ ਇਸ 'ਦੇ ਉਲਟ ਦਾਅਵੇ ਨੂੰ ਸਹੀ ਮੰਨਦੇ ਹਨ। ਕੁਝ ਦੇਸ਼ਾਂ ਵਿਚ ਹਸ਼ੀਸ ਦਾ ਸੁਆਦ ਦੇਖਣ ਵਾਲੇ ਪੇਸ਼ਾਵਰ ਲੋਕ ਵੀ ਹੁੰਦੇ ਹਨ। (ਜਿਵੇਂ ਚਾਹ ਦਾ ਸੁਆਦ ਦੇਖਣ ਵਾਲੇ) ਜਿਹੜੇ ਕਿ ਹਰੇਕ ਰੰਗ ਦੀ ਦਵਾਈ ਨੂੰ ਚੱਖ ਕੇ ਉਸ ਦੀ ਤਾਕਤ ਬਾਰੇ ਦੱਸ ਸਕਦੇ ਹਨ।

ਭੰਗ ਦੀ ਤਰ੍ਹਾਂ ਹਸ਼ੀਸ ਵੀ ਸਭ ਤੋਂ ਵੱਧ ਪੀਤੀ ਜਾਂਦੀ ਹੈ, (ਇਸ ਨੂੰ ਭੰਗ ਦੀ ਤਰ੍ਹਾਂ ਖਾਧਾ ਵੀਂ ਜਾ ਸਕਦਾ ਹੈ)। ਜਦੋਂ ਇਸ ਨੂੰ ਪੀਤਾ ਜਾਂਦਾ ਹੈ ਤਾਂ ਇਕ ਨਿਯਮਿਤ ਪਾਈਪ ਦੀ ਵਰਤੋਂ ਕੀਤੀ ਜਾਂਦੀ ਹੈ। ਹਸ਼ੀਸ ਨੂੰ ਪੀਣ ਵਾਲੇ ਪਾਈਪ ਦੇ ਸਿਰ 'ਤੇ ਇਕ ਛੋਟੀ ਜਿਹੀ ਕੌਲੀ ਲੱਗੀ ਹੁੰਦੀ ਹੈ। ਇਸ ਕੌਲੀ ਵਿਚ ਇਕ ਜਾਲੀ ਲੱਗੀ ਹੁੰਦੀ ਹੈ, ਜੋ ਹਸ਼ੀਸ ਦੇ ਟੁੱਕੜਿਆ ਨੂੰ ਸਿੱਧੇ ਰੂਪ ਵਿਚ ਸਰੀਰ ਵਿਚ ਜਾਣ ਤੋਂ ਰੋਕਦੀ ਹੈ। ਬਹੁਤ ਸਾਰੇ ਸੇਵਨ ਕਰਤਾ ਪਾਈਪ ਵਿਚ ਅਲਮੀਨੀਆ ਧਾਂਤ ਦੀ ਪਤਲੀ ਪਰਤ ਵਿਚ ਪਿੰਨ ਨਾਲ ਛੋਟੇ ਛੋਟੇ ਛੇਕ ਕਰਕੇ ਇਸ ਨੂੰ ਜਾਲੀ ਵਜੋਂ ਵਰਤਦੇ ਹਨ। ਇਸ ਨੂੰ ਵਰਤਣ ਪਿਛੋਂ ਆਸਾਨੀ ਨਾਲ ਸੁੱਟਿਆ ਜਾ ਸਕਦਾ ਹੈ ਅਤੇ ਪਾਈਪ੍ ਦੀ ਕੌਲੀ ਵਿਚ ਕੋਈ ਨਿਸ਼ਾਨ ਬਾਕੀ ਨਹੀਂ ਰਹਿ ਜਾਂਦਾ। ਜੇ ਕਰ ਪਾਈਪ ਨਾ ਮਿਲ ਸਕੇ, ਤਾਂ ਹਸ਼ੀਸ ਦਾ ਇਕ ਛੋਟਾ ਟੁੱਕੜਾ ਜਲਦੀ ਹੋਈ ਸਿਗਰਟ ਦੇ ਅਖ਼ੀਰ ਤੱਕ ਰੱਖ ਦਿੱਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਸਿੱਧਾ ਧੂੰਆਂ ਅੰਦਰ ਖਿੱਚਿਆ ਜਾਂਦਾ ਹੈ, ਜਦੋਂ ਦਵਾਈ ਬਲਣ ਲੱਗਦੀ ਹੈ। ਬਹੁਤ ਸਾਰੇ ਸੇਵਨ ਕਰਤਾ ਹਸ਼ੀਸ ਨੂੰ ਤਰਜੀਹ ਦਿੰਦੇ ਹਨ ਕਿਉਂਕਿ ਇਹ ਨਾ ਸਿਰਫ਼ ਤੁਰੰਤ ਅਤੇ ਤੇਜ਼ ਅਸਰ ਕਰਦੀ ਹੈ, ਸਗੋਂ ਇਹ ਭ੍ਰਾਂਤੀ ਪੈਦਾ ਵੀ ਕਰਦੀ ਹੈ, ਜਿਵੇਂ ਦੂਜੀਆਂ ਦਵਾਈਆਂ ਐਲ.ਐਸ.ਡੀ. ਆਦਿ ਸਰੂਰ ਦਿੰਦੀਆਂ ਹਨ। ਇਹ ਸਰੂਰ (ਝੂਠੇ) ਕਈ ਵਾਰ ਅਣਇੱਛਤ ਅਤੇ ਦਿਮਾਗੀ ਪ੍ਰੇਸ਼ਾਨੀ ਪੈਦਾ ਕਰਨ ਵਾਲੇ ਹੁੰਦੇ ਹਨ।

ਹਸ਼ੀਸ ਦਾ ਤੇਲ ਟੀ.ਐਚ.ਸੀ. ਦੀ ਸ਼ਕਤੀਸ਼ਾਲੀ ਕਿਸਮ ਹੈ, ਜੋ ਚਰਸ ਨਾਲੋਂ ਵੀ ਵੱਧ ਤਾਕਤਵਰ ਹੁੰਦੀ ਹੈ। ਜਿਸ ਨੂੰ ਭੰਗ ਜਾਂ ਸੁਲਫੇ ਦਾ ਤੇਲ ਜਾਂ ਮਧੂ ਤੇਲ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਹ 20 ਤੋਂ 60 ਫ਼ੀਸਦੀ ਔਸਤ ਟੀ.ਐਚ.ਸੀ. ਤਾਕਤ ਹੁੰਦੀ ਹੈ ਅਤੇ ਇਸ ਤਰ੍ਹਾਂ ਇਹ ਹਸ਼ੀਸ ਨਾਲੋਂ ਤਿੰਨ ਤੋਂ ਚਾਰ ਗੁਣਾ ਵੱਧ ਤਾਕਤਵਾਰ ਹੁੰਦਾ ਹੈ। ਇਹ ਪਦਾਰਥ ਗ਼ੈਰ-ਕਾਨੂੰਨੀ ਤਰੀਕੇ ਨਾਲ ਤਿਆਰ ਕੀਤਾ ਜਾਂਦਾ ਹੈ। ਜਿਸ ਨੂੰ ਡਾਕਟਰੀ ਕਿੱਤੇ ਵਿਚ ਚਰਸ ਦੀ ਸ਼ਕਲ ਵਿਚ ਜਾਣਿਆ ਜਾਂਦਾ ਹੈ, ਜੋ ਕਦੀ ਸਿਹਤ ਲਈ ਸਹੀ ਦਵਾਈ ਸੀ। ਆਪਣੀ ਵਿਆਖਿਆ ਨੂੰ ਅਲਕੋਹਲ ਨਾਲ ਜਾਰੀ ਰੱਖਦਿਆਂ ਅਸੀਂ ਇਹ ਵੇਖਦੇ ਹਾਂ ਕਿ ਅਲਕੋਹਲ ਦੀ

ਦੁਨੀਆ ਵਿਚ ਹਸ਼ੀਸ ਦੇ ਤੇਲ ਬਰਾਬਰ ਹੋਰ ਕੋਈ ਚੀਜ਼ ਨਹੀਂ। ਸ਼ਾਇਦ ਇਸ ਦਾ ਮੁਕਾਬਲਾ ਸ਼ੁੱਧ ਅਲਕੋਹਲ ਨਾਲ ਤਿਆਰ ਕੀਤੀ ਬਹੁਤ ਤਾਕਤਵਰ ਕਿਸਮ ਦੀ ਅਲਕੋਹਲ ਨਾਲ ਕੀਤਾ ਜਾ ਸਕਦਾ ਹੈ।

ਆਮ ਤੌਰ 'ਤੇ ਹਸ਼ੀਸ ਦਾ ਤੇਲ ਬਹੁਤ ਗਾੜ੍ਹਾ ਤਰਲ ਹੁੰਦਾ ਹੈ ਅਤੇ ਕਈ ਵਾਰੀ ਏਨਾ ਗਾੜ੍ਹਾ ਕਿ ਇਸ ਨੂੰ ਪਤਲਾ ਕਰਨ ਲਈ ਗਰਮ ਕਰਨਾ ਪੈਂਦਾ ਹੈ। ਇਸ ਦਾ ਰੰਗ ਵੱਖ ਵੱਖ ਤਰ੍ਹਾਂ ਦਾ ਹੁੰਦਾ ਹੈ, ਪਰ ਆਮ ਤੌਰ 'ਤੇ ਗੂੜ੍ਹਾ ਹਰਾ, ਭੂਰਾ ਜਾਂ ਕਾਲਾ ਹੁੰਦਾ ਹੈ। ਇਸ ਵਿਚ ਟੀ.ਐਚ.ਸੀ. ਦੀ ਵੱਧ ਮਾਤਰਾ ਇਸ ਨੂੰ ਟੀ.ਐਚ.ਸੀ. ਬਰਾਬਰ ਸ਼ੁੱਧ ਪਦਾਰਥ ਬਣਾ ਦਿੰਦੀ ਹੈ। ਭਾਵੇਂ ਪ੍ਰਯੋਗਸ਼ਾਲਾ ਵਿਚ ਸ਼ੁੱਧ ਟੀ.ਐਚ.ਸੀ. ਨੂੰ ਨਕਲੀ ਤੌਰ 'ਤੇ ਤਿਆਰ ਕੀਤਾ ਜਾ ਸਕਦਾ ਹੈ, ਪਰ ਇਸ ਦੀ ਲਾਗਤ ਬਹੁਤ ਅਧਿਕ ਹੁੰਦੀ ਹੈ। ਸ਼ੁੱਧ ਟੀ.ਐਚ.ਸੀ. ਦੀ ਟਿਕਾਊ ਮਿਆਦ ਥੋੜ੍ਹੀ ਜਿਹੀ ਹੁੰਦੀ ਹੈ।

ਜਿਵੇਂ ਕਿ ਅਸੀਂ ਪਹਿਲਾਂ ਹੀ ਦੇਖਿਆ ਹੈ ਕਿ ਬਹੁਤ ਸਾਰੇ ਲੋਕ ਹਸ਼ੀਸ ਦੇ ਤੇਲ ਨੂੰ ਸੁੱਕੀ ਭੰਗ ਜਾਂ ਸੁਲਫੇ ਦੀ ਬਣੀ ਸਿਗਰਟ ਜਾਂ ਵਪਾਰਕ ਸਿਗਰਟ ਵਿਚ ਮਿਲਾ ਕੇ ਪੀਂਦੇ ਹਨ। ਕਈ ਇਸ ਨੂੰ ਭੋਜਨ ਵਿਚ ਤਿਆਰੀ ਸਮੇਂ ਮਿਲਾ ਕੇ ਜਾਂ ਤਰਲ ਜਿਵੇਂ ਚਾਹ, ਕਾਫੀ ਵਿਚ ਮਿਲਾ ਕੇ ਸੇਵਨ ਕਰਦੇ ਹਨ। ਇਸ ਦੇ ਗਾੜ੍ਹੇਪਨ ਕਾਰਣ ਅਤੇ ਘੁਲਣਸ਼ੀਲਤਾ ਕਰਕੇ ਜਾਂ ਇਸ ਨੂੰ ਬਣਾਉਣ ਲਈ ਵਰਤੇ ਦੂਜੇ ਰਸਾਇਣਾਂ ਕਾਰਣ ਇਸ ਨੂੰ ਰੌਸ਼ਨੀ ਅਤੇ ਗਰਮੀ ਤੋਂ ਬਚਾ ਕੇ ਬਿਲਕੁਲ ਬੰਦ ਡੱਬੇ ਵਿਚ ਰੱਖਿਆ ਜਾਂਦਾ ਹੈ। ਹਵਾ, ਗਰਮੀ ਅਤੇ ਰੌਸ਼ਨੀ ਕਾਰਣ ਇਹ ਤੇਲ ਸਖ਼ਤ ਹੋ ਜਾਂਦਾ ਹੈ ਤੇ ਬੇਕਾਰ ਹੋ ਜਾਂਦਾ ਹੈ।

ਹਸ਼ੀਸ਼ ਤੇਲ ਨੂੰ ਤਿਆਰ ਕਰਨ ਦੇ ਕਈ ਤਰੀਕੇ ਹਨ। ਪਰ ਇਸ ਨੂੰ ਤਿਆਰ ਕਰਨ ਲਈ ਜੋ ਮੁੱਖ ਸਿਧਾਂਤ ਵਰਤਿਆ ਜਾਂਦਾ ਹੈ, ਉਹ ਹੈ, ਜਿਵੇਂ ਕਾਫੀ ਨੂੰ ਪੁਣਿਆ ਜਾਂਦਾ ਹੈ। ਪੁਣਨ ਦੇ ਸਿਧਾਂਤ ਵਿਚ ਚੀਰੀ ਹੋਈ ਭੰਗ ਜਾਂ ਹਸ਼ੀਸ ਨੂੰ ਇਕ ਬਰਤਨ ਵਿਚ ਲਟਕੀ ਜਾਲੀ 'ਤੇ ਫੈਲਾ ਦਿੱਤਾ ਜਾਂਦਾ ਹੈ। ਇਸ ਦੇ ਹੇਠਾਂ ਘੋਲ ਦਾ ਮਿਸ਼ਰਣ, ਜਿਸ ਵਿਚ ਈਥੇਨਲ, ਵਿਰਿਕਤ (denatured) ਅਲਕੋਹਲ (ਮੀਥੇਨਾਲ ਮੁਕਤ ਈਥੇਨਲ ਤਾਂ ਕਿ ਲੋਕ ਇਸ ਨੂੰ ਨਸ਼ੇ ਦੇ ਲਈ ਪਾ ਨਾ ਸਕਣ) ਹੇਕਮੇਨ ਜਾਂ ਪੈਟਰੋਲੀਅਮ ਈਥਰ ਆਦਿ ਹੁੰਦਾ ਹੈ, ਰੱਖਿਆ ਹੁੰਦਾ ਹੈ।

ਟੋਕਰੀ ਦੇ ਉਪਰ ਬਰਤਨ ਅੰਦਰ ਤਾਂਬੇ ਦੀ ਟਿਊਬ (ਨਾਲੀ) ਲੱਗੀ ਹੁੰਦੀ ਹੈ। ਇਸ ਟਿਊਬ ਵਿਚ ਠੰਢਾ ਪਾਣੀ ਘੁੰਮਦਾ ਰਹਿੰਦਾ ਹੈ। ਘੋਲ ਨੂੰ ਗਰਮ ਕਰਨ ਤੇ ਭੰਗ ਦੇ ਟੁੱਕੜਿਆਂ ਵਿਚੋਂ ਭਾਫ਼ ਲੰਘ ਕੇ ਬਰਤਨ ਦੇ ਉਪਰ ਪਹੁੰਚਦੀ ਹੈ। ਤਾਂਬੇ ਦੀ ਟਿਊਬ ਨਾਲ ਸੰਪਰਕ ਵਿਚ ਆ ਕੇ ਭਾਫ਼ ਠੰਢੀ ਹੋ ਕੇ ਤਿਪਕਿਆਂ ਵਿੱਚ ਤਬਦੀਲ ਹੋ ਜਾਂਦੀ ਹੈ, ਜੋ ਹੇਠਾਂ ਘੋਲ ਵਿਚ ਡਿੱਗ ਪੈਂਦੇ ਹਨ। ਜਦੋਂ ਇਹ ਤੁਬਕੇ ਘੋਲ ਵਿਚੋਂ ਗੁਜ਼ਰਦੇ ਹਨ (ਜੋ ਕਿ ਘੋਲ ਵਿਚ ਘੁਲਣਸ਼ੀਲ ਹੈ) ਰਸ ਘੋਲ ਵਿਚ ਇਕੱਠਾ ਹੋਣ ਲੱਗਦਾ ਹੈ। ਇਹ ਪ੍ਰਕਿਰਿਆ ਵਾਰ ਵਾਰ ਦੁਹਰਾਈ ਜਾਂਦੀ ਹੈ, ਜਿੰਨੀ ਦੇਰ ਕਿ ਪਦਾਰਥ ਟੀ.ਐਚ.ਸੀ. ਦੇ ਤੱਤ ਅਤੇ ਰਸ ਵਿਚ ਨਹੀਂ ਬਦਲ ਜਾਂਦੇ। ਫਿਰ ਇਸ ਵਿਚ ਹੋਰ ਨਵੀਂ ਸਮਗਰੀ ਪਾ ਦਿੱਤੀ ਜਾਂਦੀ ਹੈ ਅਤੇ ਇਹ



ਚਿੱਤਰ 52 : ਹਸ਼ੀਸ਼ ਦਾ ਤੇਲ ਕੱਢਣ ਦੇ ਤਰੀਕੇ ਦਾ ਰੇਖਾ-ਚਿੱਤਰ

ਪ੍ਰਕਿਰਿਆ ਜਾਰੀ ਰਹਿੰਦੀ ਹੈ। ਜਿੰਨੀ ਜ਼ਿਆਦਾ ਇਹ ਪ੍ਰਕਿਰਿਆ ਦੁਹਰਾਈ ਜਾਂਦੀ ਹੈ, ਓਨਾ ਹੀ ਵੱਧ ਸ਼ਕਤੀਸ਼ਾਲੀ ਅਤੇ ਤੇਜ਼ ਅਸਰ ਵਾਲਾ ਘੋਲ ਬਣ ਜਾਂਦਾ ਹੈ। ਨਤੀਜੇ ਵਜੋਂ, ਤਿਆਰ ਮਾਲ ਦੇ ਟੀ.ਐਚ.ਸੀ. ਤੱਤਾਂ ਵਿਚ ਬਹੁਤ ਭਿੰਨਤਾ ਹੋਵੇਗੀ।

ਅੱਜ-ਕੱਲ੍ਹ, ਬਹੁਤ ਸਾਰੇ ਲੋਕਾਂ ਨੇ ਚੋਰੀ ਛੁਪੇ ਹਸ਼ੀਸ ਦਾ ਤੇਲ ਬਣਾਉਣ ਵਾਲੀਆਂ ਮਸ਼ੀਨਾਂ ਖ਼ਰੀਦ ਲਈਆਂ ਹਨ। ਰਸੋਈ, ਗੁਸਲਖ਼ਾਨੇ ਜਾਂ ਕਿਸੇ ਵੀ ਹੋਰ ਥਾਂ ਜਿਥੇ ਬਿਜਲੀ ਲੱਗੀ ਹੋਵੇ, ਇਹ ਲੱਗ ਸਕਦੀਆਂ ਹਨ। ਇਕ ਅਜਿਹੀ ਹੀ ਮਸ਼ੀਨ ਹੈ— ਆਈਸੋਮੀਰਾਈਜ਼ਰ ਜੋ ਕਈ ਆਕਾਰਾਂ ਅਤੇ ਕੀਮਤਾਂ 'ਤੇ ਮਿਲਦੀ ਹੈ। ਇਸ ਦਾ ਇਕ ਛੋਟਾ ਯੂਨਿਟ ਜਿਸ ਨੂੰ ਆਈ.ਐਸ.ਓ.-2 ਕਿਹਾ ਜਾਂਦਾ ਹੈ, ਦੀ ਪੱਛਮ ਵਿਚ ਦਵਾਈਆਂ ਦੇ ਮੈਗਜ਼ੀਨ ਵਿਚ ਇਸ਼ਤਿਹਾਰ ਬਾਜੀ ਵੀ ਕੀਤੀ ਜਾਂਦੀ ਹੈ। ਪੱਛਮ ਵਿਚ ਇਹ ਮਸ਼ੀਨਾਂ ਕਾਨੂੰਨੀ ਤੌਰ 'ਤੇ ਖ਼ਰੀਦੀਆ ਜਾ ਸਕਦੀਆਂ ਹਨ।ਇਹ ਬਲਣਸ਼ੀਲ ਹਨ ਅਤੇ ਕੰਮ ਕਰਦਿਆਂ ਫਟ ਵੀ ਸਕਦੀਆਂ ਹਨ। ਜਦੋਂ ਵੀ ਦਵਾਈ ਅਧਿਕਾਰੀ ਇਨਾਂ ਮਸ਼ੀਨਾਂ ਨੂੰ ਫੜਦੇ ਹਨ, ਤਾਂ ਉਹ ਇਨ੍ਹਾਂ ਨੂੰ ਉਥੋਂ ਉਠਾਉਣ ਵਿਚ ਬਹੁਤ ਸਾਵੱਧਾਨੀ ਵਰਤਦੇ ਹਨ, ਤਾਂ ਜੋ ਕਿਧਰੇ ਉਹ ਫਟ ਨਾ ਜਾਣ।

## ਭੰਗ ਦਾ ਪ੍ਰਾਚੀਨ ਯੁੱਗ

ਭੰਗ ਦਾ ਚਲਨ ਹੁਣ ਉੱਚ-ਤਕਨੀਕੀ ਕੰਮ ਬਣ ਗਿਆ ਹੈ, ਪਰ ਇਸ ਦੀ ਕੱਚੀ ਕਿਸਮ ਦਾ ਪ੍ਰਯੋਗ ਪ੍ਰਾਚੀਨ ਸਮੇਂ ਤੋਂ ਹੀ ਹੋ ਰਿਹਾ ਹੈ। ਇਸ ਨੇ ਸਾਡੀਆਂ ਪੌਰਾਣਿਕ ਕਥਾਵਾਂ

ਵਿਚ ਵੀ ਥਾਂ ਬਣਾ ਲਈ ਹੈ। ਕਹਾਣੀਆਂ ਦੇ ਅਨੁਸਾਰ, ਭਗਵਾਨ ਸ਼ਿਵ ਕਿਸੇ ਪਰਿਵਾਰਕ ਝਗੜੇ ਕਰਕੇ ਗੁੱਸੇ ਹੋ ਗਏ ਅਤੇ ਆਪ ਖੇਤਾਂ ਵੱਲ ਚੱਲੇ ਗਏ। ਉਥੇ ਭੰਗ ਦੇ ਉੱਚੇ ਪੌਦੇ ਦੀ ਛਾਂ ਨੇ ਉਨ੍ਹਾਂ ਨੂੰ ਗਰਮੀ ਤੋਂ ਆਰਾਮ ਅਤੇ ਸਹਾਰਾ ਦਿੱਤਾ। ਇਸ ਪੌਦੇ ਦੇ ਜਾਗਿਆਸਾ ਵੱਸ ਉਨ੍ਹਾਂ ਨੇ ਕੁਝ ਪੱਤੇ ਖਾਧੇ, ਜਿਸ ਨੇ ਉਨ੍ਹਾਂ ਨੂੰ ਗਰਮੀ ਤੋਂ ਆਰਾਮ ਦਿੱਤਾ। ਇਸ ਤਰ੍ਹਾਂ ਉਹ ਕੁਝ ਤਾਜ਼ਾ ਮਹਿਸੂਸ ਕਰਨ ਲੱਗੇ। ਅਤੇ ਉਨ੍ਹਾਂ ਨੇ ਇਸ ਪੌਦੇ ਨੂੰ ਆਪਣੇ ਮਨਭਾਉਂਦੇ ਖਾਣੇ ਵਜੋਂ ਅਪਣਾਇਆ। ਅਤੇ ਉਨ੍ਹਾਂ ਨੂੰ ਭੰਗ ਦਾ ਦੇਵਤਾ ਕਿਹਾ ਜਾਣ ਲੱਗਾ।

ਇਸ ਦੇ ਪ੍ਰਯੋਗ ਸੰਬੰਧੀ ਪਹਿਲਾ ਰਿਕਾਰਡ 2737 ਈਸਾ ਪੂਰਬ ਤੋਂ ਮਿਲਦਾ ਹੈ। ਇਹ ਚੀਨੀ ਸਮਰਾਟ ਸੇਨ ਰੰਗ ਦੀਆਂ ਜੜ੍ਹੀਆਂ ਬੂਟੀਆਂ ਸੰਬੰਧੀ ਦਸਤਾਵੇਜ਼ 'ਹਰਬਲ' ਵਿਚ ਦਰਜ ਹੈ। 'ਓਲਡ ਟੈਸਟਾਮੈਂਟ' ਦੇ 'ਬੁਕ ਆਫ਼ ਸੈਮੂਅਲ' ਵਿਚ ਭੰਗ ਦਾ ਜ਼ਿਕਰ 'ਹਨੀਵੁਡ' ਅਤੇ 'ਲੌਂਗ ਆਫ਼ ਸੋਲੋਮਨ' ਦੇ 'ਕੈਲਾਮਸ' ਦੇ ਰੂਪ ਵਿਚ ਹੈ। ਅਥਰਵੇਦ ਵਿਚ ਵੀ ਭੰਗ ਦਾ ਜ਼ਿਕਰ ਪੰਜ ਵੱਡੇ ਸਾਮਰਾਜਾਂ ਵਿਚੋਂ ਇਕ ਦੇ ਰੂਪ ਵਿਚ ਕੀਤਾ ਗਿਆ ਹੈ, ਜੋ ਸਾਨੂੰ ਚਿੰਤਾਵਾਂ ਤੋਂ ਮੁਕਤ ਕਰਦੇ ਹਨ। ਪ੍ਰਾਚੀਨ ਰੋਮ ਅਤੇ ਯੂਨਾਨ ਦੋਵੇਂ ਹੀ ਭੰਗ ਬਾਰੇ ਜਾਣਦੇ ਸਨ। ਯੂਨਾਨ ਭੌਤਿਕਵਾਦੀ ਡਾਇਉਸਕੋਰਾਈਡ (50-70 ਈਸਵੀਂ) ਅਤੇ ਗੇਲਨ (131-201 ਈਸਵੀਂ) ਨੇ ਇਸ ਨੂੰ ਕੁਝ ਕੰਨਾਂ ਦੀਆਂ ਬਿਮਾਰੀਆਂ ਲਈ ਵਰਤਿਆ। ਯੂਨਾਨੀ ਇਤਿਹਾਸਕਾਰ ਹੈਰੋਡੇਟਸ ਨੇ ਦੱਸਿਆ ਕਿ ਸਕਾਈਥੀਅਨ ਲੋਕ ਇਸ ਨੂੰ ਦਹਿਕਦੇ ਪੱਥਰਾਂ 'ਤੇ ਸੁੱਟਦੇ ਹਨ, ਜਿਸ ਨਾਲ ਉਨ੍ਹਾਂ ਦਾ ਨਸ਼ੀਲਾ ਧੂੰਆਂ ਵਾਤਾਵਰਣ ਵਿਚ ਫ਼ੈਲ ਜਾਂਦਾ ਹੈ।

ਨੌਵੀ ਅਤੇ ਬਾਰ੍ਹਵੀਂ ਸਦੀ ਦੌਰਾਨ ਅਰਕ ਹਮਲਾਵਰਾਂ ਨੇ ਭੰਗ ਨੂੰ ਉੱਤਰੀ ਅਫਰੀਕਾ, ਮਿਸਰ, ਅਲਜੀਰੀਆ ਅਤੇ ਮੋਰਾਕੋ ਵਿਚ ਲਿਆਂਦਾ। 'ਟੇਲਜ਼ ਆਫ਼ ਦ ਅਰਾਬੀਅਨ ਨਾਈਟਸ' ਵਰਗੇ ਗ੍ਰੰਥਾਂ ਵਿਚ ਵੀ ਭੰਗ ਦੀ ਬਹੁਤ ਮਹਿਮਾ ਹੋਈ। ਭੰਗ ਦਾ ਗੁਣ-ਗਾਇਣ ਇੰਦਰਕਣ ਜਾਂ ਦੇਵਤਿਆਂ ਦੇ ਭੋਜਨ ਦੇ ਰੂਪ ਵਿਚ ਕੀਤਾ ਗਿਆ। ਪਰ ਜਲਦੀ ਹੀ ਇਸ ਦੇ ਬੁਰੇ ਪ੍ਰਭਾਵਾਂ ਬਾਰੇ ਪਤਾ ਲੱਗ ਗਿਆ। ਉਦਾਹਰਣ ਵਜੋਂ 1378 ਈਸਵੀਂ ਵਿਚ ਈਮਰ ਸਾਊਡੋਨੀ ਸੁਖੋਨੀ ਨੇ ਇਸ ਦੇ ਪ੍ਰਯੋਗ ਨੂੰ ਗ਼ੈਰ-ਕਾਨੂੰਨੀ ਐਲਾਨ ਕਰ ਦਿੱਤਾ ਅਤੇ ਇਸ ਪੌਦੇ ਦੀ ਕਾਸ਼ਤ ਕਰਨ ਜਾਂ ਵਰਤਣ ਵਾਲੇ ਦੇ ਸਜ਼ਾ ਵਜੋਂ ਦੰਦ ਕੱਢ ਦਿੱਤੇ ਜਾਂਦੇ ਸਨ। ਭਾਰਤ ਵਿਚ ਵੀ ਜੋ ਭੰਗ ਜਾਂ ਗਾਂਜਾ ਖਾਂਦਾ ਹੈ, ਉਸ ਨੂੰ ਕਰਮਵਾਰ ਭੰਗੀ ਜਾਂ ਗਾਂਜਰੀ ਕਿਹਾ ਜਾਂਦਾ ਹੈ। ਦੋਵੇਂ ਸ਼ਬਦਾਂ ਦਾ ਪ੍ਰਯੋਗ ਅਪਮਾਨਜਨਕ ਤਰੀਕੇ ਨਾਲ ਕੀਤਾ ਜਾਂਦਾ। ਭੰਗ ਅਤੇ ਇਸ ਦੀਆਂ ਹੋਰ ਕਿਸਮਾਂ ਤੇ ਨਸ਼ੀਲੇ ਉਤਪਾਦਾਂ ਅਤੇ ਉਪਯੋਗਾਂ ਤੇ ਨਸ਼ੀਲੀਆਂ ਦਵਾਈਆਂ ਅਤੇ ਲਤ ਲਗਾਉਣ ਵਾਲੇ ਪਦਾਰਥਾਂ ਦੀ ਧਾਰਾ 1985 ਦੇ ਅੰਤਰਗਤ, ਪਾਬੰਦੀ ਲਾ ਦਿੱਤੀ ਗਈ ਹੈ।

## ਭੰਗ ਦੇ ਪ੍ਰਭਾਵ

ਭੰਗ ਦੇ ਪ੍ਰਭਾਵ ਮੁਖ ਤੌਰ 'ਤੇ ਰਸਾਇਣ ਟੀ.ਐਚ.ਸੀ ਕਰਕੇ ਹਨ। ਮਨੁੱਖੀ ਸਰੀਰ ਵਿਚ ਟੀ.ਐਚ.ਸੀ. ਦੀ ਅੱਧੀ ਜ਼ਿੰਦਗੀ 20 ਘੰਟੇ ਹੈ। ਇਸ ਦਾ ਭਾਵ ਇਹ ਹੋਇਆ

ਕਿ ਜੋ ਕੋਈ ਆਪਣੇ ਸਰੀਰ ਵਿਚ ਕਿਸੇ ਸਮੇਂ ਟੀ.ਐਚ.ਸੀ. ਦੀ 10 ਮਿਲੀਗ੍ਰਾਮ ਮਾਤਰਾ ਲੈਂਦਾ ਹੈ, 20 ਘੰਟੇ ਮਗਰੋਂ ਉਸ ਦੇ ਸਰੀਰ ਵਿਚ ਟੀ.ਐਚ.ਸੀ. ਦੀ ਸਿਰਫ਼ 5 ਮਿਲੀਗ੍ਰਾਮ ਮਾਤਰਾ ਰਹਿ ਜਾਏਗੀ। ਇਕ ਹੋਰ 20 ਘੰਟੇ ਮਗਰੋਂ ਉਸ ਦੇ ਸਰੀਰ ਵਿਚ ਟੀ.ਐਚ.ਸੀ. ਦੀ 2.5 ਮਿਲੀਗ੍ਰਾਮ ਮਾਤਰਾ ਹੀ ਰਹਿ ਜਾਏਗੀ ਅਤੇ ਇਸ ਤਰ੍ਹਾਂ ਚੱਕਰ ਚਲਦਾ ਹੈ। ਬਾਕੀ ਦੀ ਟੀ.ਐਚ.ਸੀ. ਦੀ ਮਾਤਰਾ ਕਿੱਥੇ ਜਾਂਦੀ ਹੈ? ਇਹ ਸਰੀਰ ਦੁਆਰਾ ਘੱਟ ਨੁਕਸਾਨਦੇਹ ਪਦਾਰਥਾਂ ਵਿਚ ਬਦਲ ਜਾਂਦੀ ਹੈ। ਇਹ ਘੱਟ ਨੁਕਸਾਨਦੇਹ ਪਦਾਰਥ ਟੀ.ਐਚ.ਸੀ. ਦੇ ਪਚਨਸ਼ੀਲ ਹਨ ਅਤੇ ਜੋ ਲੁਪਤ ਹੋਣ ਲਈ ਸਮਾਂ ਲੈਂਦੇ ਹਨ। ਭੰਗ ਦੀ ਇਕ ਖ਼ੁਰਾਕ ਦੇ ਪ੍ਰਭਾਵ ਖ਼ਤਮ ਹੋਣ ਲਈ (ਇਸ ਦੀ ਕੋਈ ਵੀ ਕਿਸਮ) 30 ਦਿਨ ਜਾਂ ਵੱਧ ਵੀ ਲੱਗ ਸਕਦੇ ਹਨ। ਇਕ ਵਿਅਕਤੀ ਚਾਹੇ ਭੰਗ ਕਦੀ ਕਦੀ ਲੈਂਦਾ ਹੋਵੇ, ਜਿਵੇਂ ਹਫ਼ਤੇ ਵਿਚ ਇਕ ਵਾਰ, ਹੁਣ ਕਿਉਂਕਿ ਇਕ ਖ਼ੁਰਾਕ ਦੇ ਪੂਰਨ ਤੌਰ 'ਤੇ ਪ੍ਰਭਾਵ ਖ਼ਤਮ ਹੋਣ ਵਿਚ 30 ਦਿਨ ਲੱਗਦੇ ਹਨ, ਹਫਤੇ ਵਿਚ ਇਕ ਵਾਰ ਲੈਣ ਨਾਲ ਇਸ ਦਾ ਘੱਟ ਪ੍ਰਭਾਵ ਹੋ ਸਕਦਾ ਹੈ। ਇਕ ਸਮਾਂ ਅਜਿਹਾ ਵੀ ਆ ਸਕਦਾ ਹੈ, ਜਦੋਂ ਸੇਵਨ ਕਰਤਾ ਦੇ ਸਰੀਰ ਵਿਚ ਟੀ.ਐਚ.ਸੀ. ਦੀ ਖਤਰਨਾਕ ਮਾਤਰਾ ਹੋਏਗੀ।

ਭੰਗ ਦਾ ਸਭ ਤੋਂ ਵੱਧ ਅਸਰ ਦਿਮਾਗ਼ ਤੇ ਨੋਟ ਕੀਤਾ ਗਿਆ ਹੈ। ਸੇਵਨਕਰਤਾ ਇਸ ਨੂੰ ਵਰਤ ਕੇ ਚੰਗਾ ਮਹਿਸੂਸ ਕਰਦਾ ਹੈ। (ਬੱਦਲਾਂ ਵਿਚ ਤੁਰਦਾ ਮਹਿਸੂਸ ਕਰਦਾ ਹੈ) ਉਹ ਸਵੈ-ਵਿਸ਼ਵਾਸੀ, ਗਾਲੜੀ ਅਤੇ ਗੱਪੀ ਬਣ ਜਾਂਦਾ ਹੈ। ਇਹ ਇਕ ਕਾਰਣ ਹੈ ਕਿ ਭੰਗ ਆਮ ਤੌਰ 'ਤੇ ਗਰੁੱਪਾਂ ਵਿਚ ਕਿਉਂ ਲਈ ਜਾਂਦੀ ਹੈ। ਸਾਰਾ ਗਰੁੱਪ ਇਸ ਦਵਾਈ ਨੂੰ ਲੈਣ ਤੋਂ ਬਾਅਦ ਬਿਨਾਂ ਰੁਕਾਵਟ ਲੈਣੀ ਸ਼ੁਰੂ ਕਰ ਦਿੰਦਾ ਹੈ। ਭੰਗ ਦੇ ਲੈਣ ਤੋਂ ਬਾਅਦ ਇਕ ਵਿਸ਼ੇਸ਼ ਅਸਰ ਜੋ ਨੋਟ ਕੀਤਾ ਗਿਆ ਹੈ, ਉਹ ਇਹ ਹੈ ਕਿ ਸਮਾਂ 'ਵੱਧ' ਗਿਆ ਹੈ। (ਜਿਵੇਂ 30 ਮਿੰਟ, ਇਕ ਘੰਟਾ ਜਾਂ ਵੱਧ ਲੱਗੇਗਾ) ਇਸ ਦਾ ਨਤੀਜਾ ਗ਼ਲਤ ਪ੍ਰਭਾਵ ਹੁੰਦਾ ਹੈ, ਕਿ ਭੰਗ ਦੇ ਨਸ਼ੇ ਵਿਚ ਕੀਤਾ ਕੰਮ ਵੱਧ ਤੇਜ਼ ਲੱਗਦਾ ਹੈ। ਇਸ ਨੂੰ 'ਸਮੇਂ ਦਾ ਵਧਾ' ਜਾਂ 'ਸਮੇਂ ਦਾ ਵਿਸਤਾਰ' ਪ੍ਰਭਾਵ ਕਿਹਾ ਜਾਂਦਾ ਹੈ।

ਬਹੁਤ ਸਾਰੇ ਸੇਵਨਕਰਤਾ ਮੰਨਦੇ ਹਨ ਕਿ ਇਹ ਦਵਾਈ ਮਨ ਨੂੰ ਵਿਸਥਾਰਤ ਵੀ ਕਰਦੀ ਹੈ। ਕਿਉਂਕਿ ਇਹ ਕਿਸੇ ਨੂੰ ਸਪੱਸ਼ਟ ਸੋਚਣ ਅਤੇ ਜਿਨ੍ਹਾਂ ਚੀਜ਼ਾਂ ਨੂੰ ਉਹ ਦੇਖ ਨਹੀਂ ਸਕਦਾ ਸੀ, ਉਨ੍ਹਾਂ ਨੂੰ ਦੇਖਣ ਦੇ ਯੋਗ ਬਣਾਉਂਦੀ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਇਹ ਪਾਣੀ ਸੇਵਨ ਕਰਤਾ ਨੂੰ ਸੁੰਦਰਤਾ ਪ੍ਰਤੀ ਵਧ ਚੇਤਨਾ ਪ੍ਰਦਾਨ ਕਰਦੀ ਹੈ ਤੇ ਉਸ ਨੂੰ ਕਲਾਤਮਕ ਗੁਣ ਪ੍ਰਗਟ ਅਤੇ ਵਿਕਸਿਤ ਕਰਨ ਦੇ ਯੋਗ ਬਣਾਉਂਦੀ ਹੈ।

ਇਸ ਦਾਅਵੇ ਬਾਰੇ ਮੁਸ਼ਕਲ ਇਹ ਹੈ ਕਿ ਸਾਰੀਆਂ ਪ੍ਰਾਪਤ ਸੂਚਨਾਵਾਂ ਵਿਰੋਧੀ ਹਨ। ਭੰਗ ਦਾ ਗਲਤ ਸੇਵਨ ਕਰਨ ਵਾਲਾ ਇਹ ਵਿਸ਼ਵਾਸ ਕਰ ਸਕਦਾ ਹੈ ਕਿ ਉਸ ਦਾ ਮੰਨ 'ਚੰਗਾ ਕੰਮ' ਕਰ ਰਿਹਾ ਹੈ ਅਤੇ ਉਹ ਬਹੁਤ ਹੀ ਰਚਨਾਤਮਕ ਹੈ, ਪਰ ਪੱਛਮ ਵਾਲੇ ਇਹ ਦੱਸਦੇ ਹਨ ਕਿ ਇਹ ਸਭ ਭਰਮ ਹੈ ਅਤੇ ਉਸ ਦੇ ਸਭ ਦਾਅਵੇ ਗਲਤ ਹਨ।

ਕਾਫ਼ੀ ਦੇਰ ਤੱਕ ਦੇਖਣ 'ਤੇ ਚਿੱਤਰ ਅਤੇ ਪਿੱਠ-ਭੂਮੀ ਬਦਲਦੇ ਜਾਪਦੇ ਹਨ। ਭੰਗ









ਚਿੱਤਰ 53 : ੳ ਅਤੇ ਅ ਇਨ੍ਹਾਂ ਨੂੰ ਇਕ ਮਿੰਟ ਲਈ ਵੇਖੋ। ਕਾਫ਼ੀ ਦੇਰ ਤੱਕ ਦੇਖਣ ਤੇ ਚਿੱਤਰ ਅਤੇ ਪਿੱਠ-ਭੂਮੀ ਆਪਸ ਵਿੱਚ ਬਦਲਦੇ ਜਾਪਦੇ ਹਨ। ਭੰਗ ਗਾਂਜੇ ਜਾਂ ਚਰਸ ਦੇ ਨਸ਼ੇ ਵਿੱਚ ਇਹ ਪਰਿਵਰਤਨ ਛੇਤੀ ਛੇਤੀ ਦਿੱਸਦਾ ਹੈ।

ਗਾਂਜੇ ਜਾਂ ਚਰਸ ਦੇ ਨਸ਼ੇ ਵਿਚ ਇਹ ਪਰਿਵਰਤਨ ਛੇਤੀ ਛੇਤੀ ਦਿਸਦਾ ਹੈ।

ਉਦਾਹਰਣ ਦੇ ਤੌਰ 'ਤੇ ਵਿਗਿਆਨਕਾਂ ਨੇ ਸੰਗੀਤਕਾਰਾਂ ਦੇ ਸੰਗੀਤ ਨੂੰ ਰਿਕਾਰਡ ਕੀਤਾ, ਜੋ ਭੰਗ ਦੇ ਪ੍ਰਭਾਵ ਹੇਠ ਕੰਮ ਕਰਦੇ ਹਨ। ਇਹ ਲੋਕ ਮਹਿਸੂਸ ਕਰਦੇ ਸਨ

ਕਿ ਉਹ ਪਹਿਲਾਂ ਨਾਲੋਂ ਵਧੀਆ ਸੰਗੀਤ ਵਜਾ ਰਹੇ ਸਨ। ਪਰ ਜਦੋਂ ਅਗਲੇ ਦਿਨ ਜਦੋਂ ਉਨ੍ਹਾਂ ਤੇ ਭੰਗ ਦੇ ਨਸ਼ੇ ਦਾ ਪ੍ਰਭਾਵ ਨਹੀਂ ਹੁੰਦਾ) ਉਨ੍ਹਾਂ ਨੂੰ ਸੁਣਾਏ, ਤਾਂ ਉਨ੍ਹਾਂ ਨੂੰ ਆਪਣੀਆਂ ਗ਼ਲਤੀਆਂ ਦਾ ਪਤਾ ਲੱਗਾ। ਖ਼ਾਸ ਤੌਰ 'ਤੇ ਉਥੋਂ ਦਾ ਕਾਲ-ਬੋਧ ਗਾਇਬ ਹੋ ਗਿਆ ਸੀ। ਕੁਝ ਸੰਗੀਤਕਾਰਾਂ ਨੇ ਸ਼ਿਕਾਇਤ ਕੀਤੀ ਕਿ ਉਨ੍ਹਾਂ ਦੇ ਨਾਲ ਚਾਲਾਕੀ ਕੀਤੀ ਹੈ ਅਤੇ ਉਨ੍ਹਾਂ ਨੇ ਉਨ੍ਹਾਂ ਸੰਗੀਤ ਰਿਕਾਰਡਾਂ ਨੂੰ ਅਸਲੀ ਮੰਨਣ ਤੋਂ ਇਨਕਾਰ ਕਰ ਦਿੱਤਾ।

ਇਸੇ ਤਰ੍ਹਾਂ ਭੰਗ ਦੇ ਪ੍ਰਭਾਵ ਵਿਚ ਆਏ ਕਲਾਕਾਰ ਚੰਗੀ ਕਾਰਗੁਜ਼ਾਰੀ ਨਾ ਦਿਖਾ ਸਕੇ। ਭਾਵੇ ਉਹ ਉਸ ਸਮੇਂ ਸੋਚ ਰਹੇ ਸਨ ਕਿ ਉਹ ਠੀਕ ਕਰ ਰਹੇ ਹਨ। ਗਣਿਤ ਵਿਚ ਮਾਹਿਰ ਵਿਅਕਤੀ ਸਾਧਾਰਨ ਪ੍ਰਸ਼ਨ ਵੀ ਨਾ ਹੱਲ ਕਰ ਸਕੇ ਅਤੇ ਐਥਲੀਟਾਂ ਵਿਚ ਵੀ ਯੋਗਤਾ ਘੱਟ ਗਈ। ਇਹ ਵੀ ਤੱਥ ਹੈ, ਜੋ ਭੰਗ ਦੇ ਅਸਰ ਨੂੰ ਬਹੁਤ ਖ਼ਤਰਨਾਕ ਬਣਾਉਂਦਾ ਹੈ।ਇਕ ਗ਼ਲਤ ਸੇਵਨ ਕਰਨ ਵਾਲੇ ਤੋਂ ਜ਼ਿੰਮੇਵਾਰੀ ਦੀ ਕੀ ਆਸ ਕੀਤੀ ਜਾ ਸਕਦੀ ਹੈ ? ਕੀ ਕੋਈ ਵੀ ਅਜਿਹੀ ਕਾਰ ਵਿਚ ਯਾਤਰੂ ਬਣਨਾ ਪਸੰਦ ਕਰੇਗਾ, ਜਿਸ ਦਾ ਡਰਾਈਵਰ ਸੁਲਫ਼ਾਂ ਪੀਂਦਾ ਹੋਵੇ। ਜੋ ਵਿਸ਼ਵਾਸ ਕਰਦਾ ਹੈ ਕਿ ਉਸ ਦਾ ਕਾਰ 'ਤੇ ਪੂਰਾ ਕਾਬੂ ਹੈ, ਪਰ ਅਸਲ ਵਿਚ ਨਹੀਂ ਹੈ ?

ਭੰਗ ਦੇ ਨਸ਼ੇ ਦਾ ਇਕ ਸਭ ਤੋਂ ਵੱਧ ਨੋਟ ਕਰਨ ਵਾਲਾ ਪ੍ਰਭਾਵ ਇਹ ਹੈ ਕਿ ਸਾਰੀਆਂ ਚੇਤਨਾਵਾਂ ਤੇਜ਼ ਹੋ ਜਾਂਦੀਆਂ ਹਨ। ਦੇਖਣ 'ਤੇ ਰੰਗ ਤੇਜ਼ ਦਿਖਾਈ ਦਿੰਦੇ ਹਨ, ਦ੍ਰਿਸ਼ ਡੂੰਘੇ ਜਾਪਦੇ ਹਨ, ਨਮੂਨੇ ਵੱਧ ਸਪੱਸ਼ਟ ਲੱਗਦੇ ਹਨ। ਚਿੱਤਰਾਂ ਦੀ ਸ਼ਕਲ ਤੇਜ਼ੀ ਨਾਲ ਬਦਲਦੀ ਦਿਖਾਈ ਦਿੰਦੀ ਹੈ, ਆਵਾਜ਼ਾਂ ਵਧੇਰੇ ਸੁਣਨਯੋਗ, ਸਵਾਦ ਅਤੇ ਸੁੰਘਣਸ਼ਕਤੀ ਤੇਜ਼ ਹੋ ਜਾਂਦੀ ਹੈ। ਗਰਮ ਅਤੇ ਠੰਢਾ ਅਨੁਭਵ ਕਰਨ ਦੀ ਚੇਤਨਤਾ ਵੱਧ ਜਾਂਦੀ ਹੈ।

ਜਦੋਂ ਭੰਗ ਦੀ ਬਹੁਤ ਜ਼ਿਆਦਾ ਖ਼ੁਰਾਕ ਸਿਗਰਟ ਵਾਂਗ ਪੀਤੀ ਜਾਂਦੀ ਹੈ, ਤਾਂ ਸੇਵਨ ਕਰਨ ਵਾਲੇ/ਵਾਲਾ ਐਲ.ਐਸ.ਡੀ. ਵਾਂਗ ਭ੍ਰਾਂਤਕ ਮਹਿਸੂਸ ਕਰਦਾ ਹੈ। ਕੁਝ ਲੋਕ ਆਨੰਦ ਦੀ ਥਾਂ ਆਤੰਕ ਅਨੁਭਵ ਕਰਦੇ ਹਨ। ਬਹੁਤ ਨਹੀਂ ਕਿਹਾ ਜਾ ਸਕਦਾ ਕਿ ਕੌਣ ਆਨੰਦ ਦਾ ਅਨੁਭਵ ਕਰੇਗਾ ਅਤੇ ਕੌਣ ਆਤੰਕ ਦਾ। ਇਕ ਹੀ ਆਦੀ ਵਿਅਕਤੀ ਹਰ ਸਮੇਂ ਆਨੰਦ ਅਨੁਭਵ ਕਰਦਾ ਹੈ ਤੇ ਦੂਜੇ ਸਮੇਂ ਆਤੰਕ।

## ਭੰਗ ਕਿਵੇਂ ਕੰਮ ਕਰਦੀ ਹੈ

ਭੰਗ ਦੇ ਕੰਮ ਕਰਨ ਦੀ ਪ੍ਰਣਾਲੀ ਤੋਂ ਵਿਗਿਆਨਕਾਂ ਨੇ ਹੁਣ ਤੱਕ ਗੁਰੇਜ਼ ਕੀਤਾ ਹੈ। ਕੋਈ ਨਹੀਂ ਜਾਣਦਾ ਕਿ ਭੰਗ, ਗਾਂਜਾ ਜਾਂ ਚਰਸ ਕਿਵੇਂ ਆਪਣਾ ਪ੍ਰਭਾਵ ਪਾਉਂਦੇ ਹਨ। ਪਰ ਕੁਝ ਦਿਲਚਸਪ ਕਿਆਸ ਅਰਾਈਆਂ ਕੀਤੀਆਂ ਗਈਆਂ ਹਨ। ਇਨ੍ਹਾਂ ਵਿਚੋਂ ਇਕ ਹੈ ਕਿ ਭੰਗ ਦਾ ਤੇਜ਼ ਤੱਤ ਟੀ.ਐਚ.ਸੀ. ਆਪਣੇ ਆਪ ਨੂੰ ਸਾਡੇ ਸਰੀਰ ਵਿਚ ਕਿਸੇ ਵਿਸ਼ੇਸ਼ ਥਾਂ 'ਤੇ ਜੁੜਦਾ ਹੈ ਅਤੇ ਫਿਰ ਆਪਣਾ ਅਸਰ ਕਰਦਾ ਹੈ। ਮਾਰਫੀਨ ਅਤੇ ਇਸ ਨਾਲ ਸੰਬੰਧਿਤ ਯੌਗਿਕ ਵੀ ਇਸੇ ਤਰ੍ਹਾਂ ਕੰਮ ਕਰਦੇ ਹਨ। ਵਿਗਿਆਨਕਾਂ ਨੇ ਸਾਡੇ ਸਰੀਰ ਵਿਚ ਕਈ ਥਾਂਵਾਂ ਅਜਿਹੀਆਂ ਲੱਭੀਆਂ ਹਨ, ਜਿੱਥੇ ਟੀ.ਐਚ.ਸੀ. ਠਹਿਰਨ ਦੀ

ਗੁੰਜਾਇਸ਼ ਹੈ। ਇਨ੍ਹਾਂ ਥਾਵਾਂ ਦੀ ਮਿਹਦੇ ਅਤੇ ਦਿਮਾਗ ਵਿਚ ਪਛਾਣ ਕੀਤੀ ਗਈ ਹੈ। ਪਰ ਇਨ੍ਹਾਂ ਥਾਵਾਂ ਬਾਰੇ ਬਹੁਤਾ ਪਤਾ ਨਹੀਂ ਲੱਗ ਸਕਿਆ। ਇਨ੍ਹਾਂ ਨੂੰ ਟੀ.ਐਚ.ਸੀ. ਸੰਗ੍ਰਾਹਕ ਕਿਹਾ ਜਾ ਸਕਦਾ ਹੈ, ਪਰ ਇਨ੍ਹਾਂ ਥਾਵਾਂ ਬਾਰੇ ਅਧਿਕ ਜਾਣਕਾਰੀ ਨਹੀਂ ਹੈ। ਇਨ੍ਹਾਂ ਬਾਰੇ ਖੋਜ ਹੋ ਰਹੀ ਹੈ। ਆਸ ਹੈ ਇਨ੍ਹਾਂ ਸੰਗ੍ਰਾਹਕਾਂ ਬਾਰੇ ਵਧੇਰੇ ਜਾਣਕਾਰੀ ਯੋਗ ਸਮੇਂ ਤੇ ਪ੍ਰਾਪਤ ਹੋਵੇਗੀ।

ਇਕ ਹੋਰ ਪ੍ਰਣਾਲੀ ਵੀ ਸੁਝਾਈ ਗਈ ਹੈ। ਇਸ ਪ੍ਰਣਾਲੀ ਨੂੰ ਚੰਗੀ ਤਰ੍ਹਾਂ ਸਮਝਣ ਲਈ ਇਹ ਚੰਗਾ ਹੋਏਗਾ ਕਿ ਅਸੀਂ ਆਪਣੇ ਸਰੀਰ ਦੇ ਸੈੱਲਾਂ ਦੀ ਬਣਤਰ ਬਾਰੇ ਤਾਜ਼ਾ ਜਾਣਕਾਰੀ ਰੱਖੀਏ। ਸਾਡੇ ਸਾਰੇ ਸੈੱਲ ਬਾਰੀਕ ਤਹਿ ਨਾਲ ਢੱਕੇ ਹੁੰਦੇ ਹਨ। ਜਿਸ ਨੂੰ ਸੈੱਲੇ ਝਿੱਲੀ ਕਹਿੰਦੇ ਹਨ। ਸੈੱਲ ਦੀ ਝਿੱਲੀ ਅੰਦਰ ਤੇਲ ਦੀ ਤਰ੍ਹਾਂ ਰਸਾਇਣ ਹੁੰਦੇ ਹਨ, ਜਿਨ੍ਹਾਂ ਨੂੰ ਲਿਪਿਡ (Lipids) ਕਹਿੰਦੇ ਹਨ। ਸੈੱਲ ਦਾ ਅੰਦਰਲਾ ਵਾਤਾਵਰਣ ਬਹੁਤ ਨਾਜ਼ਕ ਹੁੰਦਾ ਹੈ ਅਤੇ ਸੈੱਲ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਕਿਹੜਾ ਤੱਤ ਅੰਦਰ ਲੈਣਾ ਹੈ ਤੇ ਕਿਹੜਾ ਬਾਹਰ ਕੱਢਣਾ ਹੈ। ਜੇ ਕਰ ਸੈੱਲਾਂ ਨੂੰ ਕਿਸੇ ਤਰ੍ਹਾਂ ਇਹ ਸੂਚਨਾ ਭੁਲਾਉਣ ਲਈ ਕਿਹਾ ਜਾਏ, ਤਾਂ ਸਾਰੇ ਤਰ੍ਹਾਂ ਦੇ ਬੇਕਾਰ ਰਸਾਇਣ ਵੀ ਸੈੱਲ ਵਿਚ ਦਾਖ਼ਲ ਹੋ ਸਕਦੇ ਹਨ ਅਤੇ ਲੋੜੀਂਦੇ ਰਸਾਇਣ ਬਾਹਰ ਰਹਿ ਸਕਦੇ ਹਨ। ਇਨ੍ਹਾਂ ਲਿਪਿਡਾਂ ਨਾਲ ਭੰਗ ਇੰਜ ਪ੍ਰਕਿਰਿਆ ਕਰਦੀ ਹੈ, ਕਿ ਉਨ੍ਹਾਂ ਦਾ ਕੰਮ ਅਨਿਯਮਤ ਹੋ ਜਾਂਦਾ ਹੈ। ਇਹ ਸਾਰੀ ਤਰ੍ਹਾਂ ਦੇ ਗ਼ਲਤ ਰਸਾਇਣਾਂ ਨੂੰ ਸੈੱਲਾਂ ਵਿਚ ਦਾਖ਼ਲ ਹੋਣ ਦਾ ਕਾਰਣ ਬਣਦੇ ਹਨ। ਜੇ ਕਰ ਅਜਿਹੀ ਪ੍ਰਕਿਰਿਆ ਦਿਮਾਗ਼ ਸੈੱਲਾਂ ਵਿਚ ਹੁੰਦੀ ਹੈ, ਤਾਂ ਅਸਾਧਾਰਨ ਸੰਵੇਦਨਾ ਵੀ ਹੁੰਦੀ ਹੈ, ਜੋ ਕਿ ਭੰਗ ਦਾ ਨਸ਼ਾ ਕਰਨ ਤੋਂ ਬਾਅਦ ਹੁੰਦਾ ਹੈ।

ਇਸ ਤੋਂ ਇਲਾਵਾ ਇਕ ਹੋਰ ਪ੍ਰਣਾਲੀ ਦੀ ਤਜਵੀਜ਼ ਕੀਤੀ ਜਾਂਦੀ ਹੈ। ਸਾਡੇ ਸਰੀਰ ਵਿਚ ਰਸਾਇਣਾਂ ਦੇ ਸਮੂਹ ਹੁੰਦੇ ਹਨ, ਜਿਨ੍ਹਾਂ ਨੂੰ ਇਨ੍ਹਾਂ ਦੇ ਸਰੋਤ ਦੇ ਨਾਂ 'ਤੇ ਪ੍ਰੋਸਟੇਗਲੈਂਡਿੰਨ (ਆਦਮੀ ਦੀ ਗ੍ਰੰਥੀ ਨਾਲ ਸੰਬੰਧਿਤ) ਕਿਹਾ ਜਾਂਦਾ ਹੈ। ਇਹ ਰਸਾਇਣਾਂ ਦੇ ਬਹੁ-ਪੱਖੀ ਸਮੂਹ ਹੁੰਦੇ ਹਨ, ਇਸ ਸੂਰਤ ਵਿਚ ਕਿ ਇਹ ਵੱਡੀ ਹੱਦ ਤੱਕ ਅਸਰ ਕਰਦੇ ਹਨ। ਬਹੁਤ ਸਾਰੀਆਂ ਦਵਾਈਆਂ ਸਾਡੇ ਸਰੀਰ ਵਿਚ ਪ੍ਰੋਸਟੇਗਲੈਂਡਿੰਨ ਨੂੰ ਪ੍ਰਭਾਵਿਤ ਕਰ ਕੇ ਅਸਰ ਕਰਦੀਆਂ ਹਨ। ਉਦਾਹਰਣ ਦੇ ਤੌਰ 'ਤੇ ਘਰੇਲੂ ਦਵਾਈ ਐਸਪ੍ਰੀਨ ਸਾਡੇ ਸਰੀਰ ਵਿਚ ਪ੍ਰੋਸਟੇਗਲੈਂਡਿੰਨ ਦੀ ਪੱਧਰ ਨੂੰ ਘਟਾ ਕੇ ਅਸਰ ਕਰਦੀ ਹੈ। ਭੰਗ ਵਿਚ ਤੇਜ਼ ਰਸਾਇਣ ਟੀ.ਐਚ.ਸੀ. ਸਾਡੇ ਸਰੀਰ ਵਿਚ ਪ੍ਰੋਸਟੇਗਲੈਂਡਿੰਨ ਪੱਧਰ ਵਿਚ ਤਬਦੀਲੀ ਕਰ ਕੇ ਕੰਮ ਕਰਨਾ ਸ਼ੁਰੂ ਕਰਦੀ ਹੈ, ਪਰ ਬਹੁਤ ਰੋਲ-ਘਚੋਲਾ ਅਜੇ ਬਾਕੀ ਹੈ। ਕਿਉਂਕਿ ਇਕ ਗੱਲ ਤੰਤੂਆਂ ਵਿਚ ਟੀ.ਐਚ.ਸੀ. ਪ੍ਰਸੋਟੈਗਲੈਂਡਿੰਨ ਦਾ ਪੱਧਰ ਵਧਾਉਂਦੇ ਹਨ ਤੇ ਕੁੱਝ ਵਿਚ ਘਟਾਉਂਦੇ ਹਨ। ਕਿਸੇ ਗੱਲ ਨੂੰ ਪੱਕੀ ਤਰ੍ਹਾਂ ਕਹਿਣ ਤੋਂ ਪਹਿਲਾਂ ਇਸ ਪਾਸੇ ਬਹੁਤ ਕੰਮ ਦੀ ਲੋੜ ਹੈ। ਇਹ ਕਾਫੀ ਸੰਭਵ ਹੈ ਕਿ ਟੀ.ਐਚ.ਸੀ. ਉਪਰ ਦਿੱਤੀਆਂ ਤਜਵੀਜ਼ ਸ਼ੁਦਾ ਪ੍ਰਣਾਲੀਆਂ ਦੇ ਮਿਲਾਉਣ ਨਾਲ ਕੰਮ ਕਰਦੀ ਹੈ।

### ਪਾਗ਼ਲਪਨ ਦੀ ਦੌੜ

ਭੰਗ ਜਾਂ ਸੁਲਫ਼ੇ ਦੀ ਵਰਤੋਂ ਕਰਨ ਵਾਲਿਆਂ ਵਿਚ ਇਕ ਵਿਸ਼ੇਸ਼ ਘਟਨਾ ਇਕ-

ਦਮ ਅਸਰ ਦੀ ਹੁੰਦੀ ਹੈ। ਇਕ ਅਜੀਬ ਘਟਨਾ ਹੈ, ਜਿਸ ਵਿਚ ਸੇਵਨ ਕਰਤਾ ਇਕਦਮ ਨਸ਼ਈ ਮਹਿਸੂਸ ਕਰਦਾ ਹੈ। ਜਦੋਂ ਉਹ ਦਵਾਈ ਨਹੀਂ ਲੈਂਦਾ ਜਾਂ ਉਸ ਨੇ ਮਹੀਨਾ ਪਹਿਲਾਂ ਭੰਗ ਦਾ ਸੇਵਨ ਛੱਡ ਦਿੱਤਾ, ਤਾਂ ਇਹ ਇਕਦਮ ਅਸਰ ਵਾਲੀ ਘਟਨਾ ਐਲ.ਐਸ.ਡੀ. ਦੇ ਸੇਵਨ ਕਰਤਾ ਵਿਚ ਵਿਸ਼ੇਸ਼ ਤੌਰ 'ਤੇ ਦੱਸੀ ਜਾਂਦੀ ਹੈ। ਅਤੇ ਉਹ ਦੋਵੇਂ ਮੱਦਾਂ ਇਕ ਦੂਜੇ ਨਾਲ ਚੰਗੀ ਤਰ੍ਹਾਂ ਜੁੜੀਆਂ ਹੋਈਆਂ ਹਨ। ਇਕ ਭੰਗ ਜਾਂ ਸੁਲਫ਼ੇ ਦਾ ਸੇਵਨਕਰਤਾ, ਜਿਸ ਨੇ ਕਈ ਮਹੀਨੇ ਪਹਿਲਾਂ ਭੰਗ ਦਾ ਸੇਵਨ ਕਰਨਾ ਛੱਡ ਦਿਤਾ ਹੋਵੇ, ਇਕਦਮ ਗੁੱਸੇ ਵਿਚ ਆ ਸਕਦਾ ਹੈ। (ਜਿਵੇਂ ਕਿ ਉਸ ਨੇ ਭੰਗ ਦੀ ਵੱਡੀ ਮਾਤਰਾ ਲਈ ਹੋਵੇ) ਅਤੇ ਉਹ ਗਲੀਆਂ ਵਿਚ ਪਾਗਲਾਂ ਵਾਂਗ ਦੌੜਨਾ ਸ਼ੁਰੂ ਕਰ ਦਿੰਦਾ ਹੈ। ਇਸ ਦੇ ਵਰਤਾਉ ਅਤੇ ਭੰਗ ਸੇਵਨ ਕਰਤਾ ਦੇ ਵਰਤਾਉ ਵਿਚ ਕਾਫ਼ੀ ਅੰਤਰ ਹੁੰਦਾ ਹੈ। ਕੋਈ ਵਿਅਕਤੀ ਖ਼ਤਰਨਾਕ ਹਥਿਆਰ ਵੀ ਚੁੱਕ ਸਕਦਾ ਹੈ। ਜਿਵੇਂ ਚਾਕੂ ਅਤੇ ਖਰੂਦ ਕਰਨ ਲੱਗਦਾ ਹੈ। ਲੋਕਾਂ ਨੂੰ ਮਾਰਨ ਲੱਗਦਾ ਹੈ। ਜਦੋਂ ਇਹ ਤੇਜ਼ ਪ੍ਰਭਾਵ ਖ਼ਤਮ ਹੋ ਜਾਂਦਾ ਹੈ, ਤਾਂ ਉਕਤ ਵਿਅਕਤੀ ਆਪਣੇ ਕੀਤੇ ਤੇ ਹੋਰਨਾਂ ਤੋਂ ਡਰਦਾ ਹੈ। ਉਹ ਥਾਣੇ ਵਿਚ ਆਪਣੇ ਹਥਿਆਰ ਸਮੇਤ ਆਤਮ ਸਮਰਪਣ ਕਰਨ ਅਤੇ ਜੋ ਕੀਤਾ ਹੈ, ਬਾਰੇ ਦੱਸਣ ਲਈ ਜਾ ਸਕਦਾ ਹੈ। ਇਸ ਵਿਸ਼ੇਸ਼ ਘਟਨਾ ਨੂੰ 'ਜੇਕਿਲ ਐਂਡ ਹਾਈਡ' ਪ੍ਰਭਾਵ ਕਿਹਾ ਜਾਂਦਾ ਹੈ। ਤੁਹਾਨੂੰ ਯਾਦ ਹੋਵੇਗਾ ਕਿ ਰਾਬਰਟ ਲੁਈਸ ਸਟੀਵੈਨਸ ਦੇ ਨਾਵਲ 'ਦੀ ਸਟਰੇਜ ਕੇਸ ਆਫ਼ ਡਾਕਟਰ ਜੇਕਿਲ ਐਂਡ ਮਿਸ ਹਾਈਡ' (1886 ਵਿਚ ਲਿਖਿਆ ਗਿਆ) ਵਿਚ ਲੰਡਨ ਦੇ ਪਰਉਪਕਾਰੀ ਚਿਕਿਤਸਕ ਡਾਕਟਰ ਜੇਕਿਲ ਨੂੰ ਅਜਿਹੀ ਦਵਾਈ ਮਿਲਦੀ ਹੈ, ਜੋ ਉਨ੍ਹਾਂ ਨੂੰ ਦੁਸ਼ਟ ਮਿਸ.ਹਾਈਡ ਵਿਚ ਬਦਲ ਦੇਂਦੀ ਹੈ, ਦਵਾਈ ਦਾ ਅਸਰ ਖ਼ਤਮ ਹੋਣ 'ਤੇ ਉਹ ਫਿਰ ਪਰਉਪਕਾਰੀ ਡਾ.ਜੇਕਿਲ ਬਣ ਜਾਂਦੀ ਹੈ। ਇਕ ਵਾਰ ਡਾਕਟਰ ਜੇਕਿਲ, ਮਿਸ. ਹਾਈਡ ਦੇ ਰੂਪ ਵਿਚ ਸਰ ਡੇਨਵਰਸ ਕੈਰਿਊ ਦੀ ਹੱਤਿਆ ਕਰ ਦਿੰਦਾ ਹੈ। ਇਸ ਦੇ ਬਾਅਦ ਅਨੋਖੀਆਂ ਘਟਨਾਵਾਂ ਹੁੰਦੀਆਂ ਹਨ ਅਤੇ ਨਾਵਲ ਦਾ ਦੁੱਖਦ ਅੰਤ ਹੁੰਦਾ ਹੈ।

ਭੰਗ ਜਾਂ ਸੁਲਫਾਂ ਕੁਝ ਹੋਰ ਬੁਰੇ ਪ੍ਰਭਾਵ ਵੀ ਪਾ ਸਕਦਾ ਹੈ, ਜਿਸ ਵਿਚ ਦਿਲ ਦੀ ਧੜਕਣ ਤੇਜ਼ ਹੋਣਾ ਸ਼ਾਮਲ ਹੈ, ਇਹ ਭੁੱਖ ਨੂੰ ਵਧਾਉਂਦੀ ਹੈ ਅਤੇ ਇਕ ਉਲਟੀ ਰੋਕਣ ਵਾਲੇ ਏਜੰਟ ਵਜੋਂ ਕੰਮ ਕਰਦੀ ਹੈ।

ਅਸਲ ਵਿਚ ਟੀ.ਐਚ.ਸੀ. ਡਾਕਟਰਾਂ ਵਲੋਂ ਕੁਝ ਮਰੀਜ਼ਾਂ ਤੇ ਉਲਟੀਆਂ ਰੋਕਣ ਵਾਲੀ ਦਵਾਈ ਵਜੋਂ ਵਰਤੀ ਗਈ। ਇਥੇ ਇਹ ਸਪੱਸ਼ਟ ਕਰਨਾ ਬਹੁਤ ਜ਼ਰੂਰੀ ਹੈ, ਕਿ ਭਾਵੇਂ ਟੀ.ਐਚ.ਸੀ. ਦਵਾਈ ਵਜੋਂ ਕੁਝ ਦੇਸ਼ਾਂ ਵਿਚ ਵਰਤੀ ਜਾਂਦੀ ਹੈ, ਪਰ ਉਸ ਨੂੰ ਟੀਕੇ ਨਾਲ ਦੇਣਾ ਨੁਕਸਾਨਦੇਹ ਹੈ। ਸਾਰੀਆਂ ਹੀ ਦਵਾਈਆਂ ਜੇ ਕਰ ਗ਼ਲਤ ਢੰਗ ਨਾਲ ਲਈਆਂ ਜਾਂਦੀਆਂ ਹਨ ਤਾਂ ਸੇਵਨ ਕਰਤਾ ਨੂੰ ਨੁਕਸਾਨ ਪਹੁੰਚਾ ਸਕਦੀਆਂ ਹਨ ਅਤੇ ਮੌਤ ਦਾ ਕਾਰਣ ਵੀ ਬਣ ਸਕਦੀਆਂ ਹਨ।

ਭੰਗ ਜਾਂ ਸੁਲਫ਼ੇ ਦੇ ਧੂੰਏਂ ਵਿਚ ਸਿਗਰਟ ਦੇ ਧੂੰਏਂ ਵਾਂਗ ਹੀ ਕਾਫ਼ੀ ਜਾਂ ਲੁੱਕ ਵਰਗੀ ਚੀਜ਼ ਕਾਫ਼ੀ ਮਾਤਰਾ ਵਿਚ ਹੁੰਦੀ ਹੈ। ਇਹ ਨੱਕ ਤੇ ਗਲੇ ਵਿਚ ਜਲਣ ਪੈਦਾ ਕਰ ਕੇ ਆਵਾਜ਼ ਬੰਦ ਕਰ ਸਕਦਾ ਹੈ।ਹਵਾ ਨਾਲੀ ਵਿਚ ਕੁਝ ਸੋਜ ਵੀ ਆ ਸਕਦੀ ਹੈ। ਇਸੇ



ਚਿੱਤਰ 54 : ਫਲੈਸ਼ ਬੈਕ ਘਟਨਾ ਨਾਲ 'ਡਾਕਟਰ ਜੇਕਿਲ ਅਤੇ ਮਿਸ. ਹਾਈਡ' ਦੀ ਕਹਾਣੀ ਯਾਦ ਹੋ ਜਾਂਦੀ ਹੈ।

ਪ੍ਰਭਾਵ ਕਰ ਕੇ ਕੁਝ ਖੋਜ ਕਰਨ ਵਾਲਿਆਂ ਨੇ ਇਸ ਦਵਾਈ ਨੂੰ ਦਮੇ ਦੇ ਮਰੀਜ਼ਾਂ ਤੇ ਅਜ਼ਮਾਇਆ ਹੈ। ਪਰ ਇਹ ਦੇਖਿਆ ਗਿਆ ਹੈ, ਕਿ ਇਹ ਦਮਾ ਖ਼ਤਮ ਕਰਨ ਵਾਲੀ ਸਾਬਤ ਨਹੀਂ ਹੋਈ। ਇਸ ਦੇ ਉਲਟ ਇਸ ਨੇ ਸਮੱਸਿਆ ਪੈਦਾ ਕੀਤੀ। ਭੰਗ ਦਾ ਨਸ਼ਾ ਅੱਖਾਂ ਵਿਚ ਲਾਲੀ ਪੈਦਾ ਕਰਦਾ ਹੈ।

ਬਹੁਤ ਸਾਰੇ ਸੇਵਨਕਰਤਾ ਇਹ ਦਾਅਵਾ ਕਰਦੇ ਹਨ ਕਿ ਭੰਗ ਕਾਮ ਨੂੰ ਵਧਾਉਂਦੀ ਹੈ। ਅਸਲ ਵਿਚ ਇਹ ਨਸ਼ਾ ਬੱਚੇ ਪੈਦਾ ਕਰਨ ਦੀ ਸ਼ਕਤੀ ਵਿਚ ਕਮੀ ਕਰ

ਸਕਦਾ ਹੈ। ਸ਼ੁਕਰਾਣੂਆਂ ਦੀ ਗਿਣਤੀ ਘੱਟ ਜਾਂਦੀ ਹੈ। ਖ਼ੂਨ ਵਿਚ ਪੁਰਸ਼ ਹਾਰਮੋਨਜ਼ ਦਾ ਪੱਧਰ ਘੱਟ ਜਾਂਦਾ ਹੈ ਅਤੇ ਕੁੱਝ ਪੁਰਸ਼ਾਂ ਦੀਆਂ ਛਾਤੀਆਂ ਵਿਕਸਿਤ ਹੋਣ ਲੱਗਦੀਆਂ ਹਨ।

ਭੰਗ ਦੇ ਲਾਭ, ਖ਼ਤਰਿਆਂ ਸੰਬੰਧੀ ਅਜੇ ਵੀ ਵਿਵਾਦ ਹੈ। ਚਿਕਿਤਸਾ ਵਿਗਿਆਨੀ ਮੰਨਦੇ ਹਨ ਕਿ :

- ਭੰਗ ਦੀ ਔਸਤ ਮਿਕਦਾਰ ਆਨੰਦ ਪ੍ਰਦਾਨ ਕਰਦੀ ਹੈ, ਹੋਰ ਕੁਝ ਨਹੀਂ।
- ਕੁਝ ਸੇਵਨਕਰਤਾ, ਸੁਲਫਾ ਜਾਂ ਭੰਗ ਨੂੰ ਧੂਮਰਪਾਨ ਕਰਨ ਤੇ ਡਰ, ਉਦਾਸੀ ਅਤੇ ਮਾਨਸਿਕ ਵਿਰਕਤੀਆਂ ਦਾ ਅਨੁਭਵ ਕਰਦੇ ਹਨ।
- ਬਹੁਤ ਪੁਰਾਣੇ ਸੇਵਨਕਰਤਾ ਮਨੋਵਿਗਿਆਨਿਕ ਪੀੜ ਸਹਿੰਦੇ ਹਨ, ਪਰ ਜੇ ਇਸ ਆਦਤ ਨੂੰ ਛੱਡ ਦੇਣ ਤਾ ਆਮ ਸਾਧਾਰਣ ਜੀਵਨ ਵੀ ਜੀਅ ਸਕਦੇ ਹਨ।
- ਭੰਗ ਕਿਸੇ ਵੀ ਤਰ੍ਹਾਂ ਸੁਰੱਖਿਅਤ ਨਹੀਂ, ਪਰ ਨਾ ਹੀ ਇਹ ਏਨੀ ਭਿਆਨਕ ਹੈ ਕਿ ਇਸ ਦਾ ਸ਼ਿਕਾਰ ਵਿਅਕਤੀ ਗੰਭੀਰ ਜ਼ੁਰਮ ਕਰਨ ਲਈ ਉਤਸਾਹਿਤ ਹੋਵੇ।



6

# ਐਲ. ਐਸ. ਡੀ. : ਸਵਰਗ ਜਾਂ ਨਰਕ ਦਾ ਟਿਕਟ

ਭਰਮ ਜਾਂ ਭੁਲੇਖਾ ਪਾਉਣ ਵਾਲੀਆਂ ਦਵਾਈਆਂ ਹੈਲਯੂਸਿਨੋਜੇਨਸ ਖ਼ਪਤਕਾਰਾਂ ਵਿਚ ਭਰਮ ਪੈਦਾ ਕਰਦੀਆਂ ਹਨ। ਇਹ ਦਵਾਈਆਂ, ਜਿਨ੍ਹਾਂ ਵਿਚ ਐਲ.ਐਸ.ਡੀ. ਬਹੁਤ ਵਿਸ਼ੇਸ਼ ਹੈ, ਲੋਕਾਂ ਦੇ ਆਸੇ ਪਾਸੇ ਦੀ ਸੂਝ ਅਤੇ ਸਮਝ ਦੇ ਤਰੀਕੇ ਨੂੰ ਬਦਲਣ-ਯੋਗ ਹੁੰਦੀਆਂ ਹਨ। ਰੰਗਾਂ ਬਾਰੇ ਸੂਝ ਵਿਸ਼ੇਸ਼ ਤੌਰ 'ਤੇ ਬਹੁਤ ਤੇਜ਼, ਕਰੂਪ, ਜਾਂ ਯਥਾਰਥਵਾਦੀ ਹੋ ਜਾਂਦੀ ਹੈ। ਸੇਵਨਕਰਤਾ ਕਹਿੰਦੇ ਹਨ ਕਿ ਉਹ ਆਵਾਜ਼ਾਂ ਦੇਖਦੇ ਹਨ ਜਾਂ ਦ੍ਰਿਸ਼ ਨੂੰ ਸੁੰਘਦੇ ਅਤੇ ਸੁਣਦੇ ਹਨ। ਆਮ ਤੌਰ 'ਤੇ ਵਸਤੂਆਂ ਜ਼ਿੰਦਗੀ ਨਾਲ ਧੜਕਦੀਆਂ ਹਨ। ਇਥੇ ਸੰਪੂਰਨ ਭਰਮ ਵੀ ਹੋ ਸਕਦਾ ਹੈ।

ਐਲ.ਐਸ.ਡੀ. ਜਾਂ ਲੀਸਰਜਕ ਐਸਿਡ ਡਾਈਥਾਈਲਾਮਾਈਡ ਭਰਮ ਪੈਦਾ ਕਰਨ ਵਾਲੀਆਂ ਦਵਾਈਆਂ ਦੇ ਸਮੂਹ ਵਿਚ ਜਾਣੀ ਜਾਂਦੀ ਹੈ। ਇਹ ਦਵਾਈਆਂ ਸੇਵਨਕਰਤਾ ਦੇ ਮੂਡ ਜਾਂ ਧਾਰਨਾ ਨੂੰ ਬਦਲ ਦਿੰਦੀਆਂ ਹਨ। ਭਰਮ ਜਾਂ ਭੁਲੇਖਾ ਪੈਦਾ ਕਰਨ ਵਾਲੀਆਂ ਦਵਾਈਆਂ ਨੇ ਆਪਣਾ ਨਾਂ ਲਾਤੀਨੀ ਸ਼ਬਦ ਆਲੂਸੀਨਾਰੀ ਭਾਵ 'ਮਨ ਵਿਚ ਘੁੰਮਣਾ' ਤੋਂ ਲਿਆ ਹੈ। ਇਨ੍ਹਾਂ ਦਵਾਈਆਂ ਦੇ ਹੋਰ ਬਹੁਤ ਸਾਰੇ ਨਾਂ ਹਨ, ਜਿਵੇਂ : ਸਾਈਕੋਟੋਮੀਮੈਟਿਕ, ਸਾਈਕੋਡੇਲਿਕ, ਇਲਯੂਜ਼ਨੋਜੈਨਿਕ ਜਾਂ ਮਿਸਿਟਕੋਮੀਮੈਟਿਕ ਦਵਾਈਆਂ। ਕਈ ਲੋਕ ਇਸ ਨੂੰ ਮਨੋਵਿਸਤਾਰਕ ਦਵਾਈਆਂ ਕਹਿਣਾ ਪਸੰਦ ਕਰਦੇ ਹਨ।

ਭਰਮ ਪੈਦਾ ਕਰਨ ਵਾਲੀਆਂ ਦਵਾਈਆਂ ਦੇ ਦਿਮਾਗ਼ੀ ਅਤੇ ਆਰਥਿਕ ਪ੍ਰਭਾਵ ਜਿਹੜੀਆਂ ਦਵਾਈਆਂ ਬਾਰੇ ਅਸੀਂ ਪਹਿਲਾਂ ਹੀ ਵਿਚਾਰ ਕਰ ਚੁੱਕੇ ਹਾਂ, ਨਾਲੋਂ ਭਿੰਨ ਹੁੰਦੇ ਹਨ। ਇਕ ਵਿਸ਼ੇਸ਼ ਅਸਰ ਜੋ ਸੇਵਨਕਰਤਾ ਦੇ ਮਨ 'ਤੇ ਹੁੰਦਾ ਹੈ, ਉਹ ਕਈ ਪ੍ਰਕਾਰ ਦੀਆਂ ਤਸਵੀਰਾਂ ਦਾ ਪੈਦਾ ਹੋਣਾ ਹੈ। ਦਵਾਈ ਦੇ ਵਰਤਣ ਤੋਂ ਬਾਅਦ ਅੱਠ ਜਾਂ ਦਸ ਘੰਟੇ ਨੀਂਦ ਆ ਸਕਣੀ ਅਸੰਭਵ ਹੁੰਦੀ ਹੈ। ਡਰ ਦੀ ਭਾਵਨਾ ਇਕ ਆਮ ਸ਼ਿਕਾਇਤ ਹੈ।ਚਿਹਰਾ ਲਾਲ ਹੋ ਜਾਂਦਾ ਹੈ ਅਤੇ ਸਰੀਰ ਵਿਚ ਆਮ ਤੌਰ 'ਤੇ ਕਾਂਬਾ ਜਾ ਜੋਸ਼ ਹੁੰਦਾ ਹੈ।

## ਭ੍ਰਾਂਤਕ ਦਵਾਈਆਂ ਦੀਆਂ ਕਿਸ਼ਮਾਂ

ਭ੍ਰਾਂਤੀ ਪੈਦਾ ਕਰਨ ਵਾਲੀਆਂ ਦਵਾਈਆਂ ਕਈ ਹੁੰਦੀਆਂ ਹਨ, ਪਰ ਰਸਾਇਣਕ ਤੌਰ 'ਤੇ ਸਾਰੀਆਂ ਨੂੰ ਤਿੰਨ ਵਿਸ਼ਾਲ ਗਰੁੱਪਾਂ ਵਿਚ ਸ਼੍ਰੇਣੀ-ਬੱਧ ਕੀਤਾ ਜਾ ਸਕਦਾ ਹੈ। ਪਹਿਲੀਆਂ ਇੰਡਲਏਲਾਈਲੈਮੀਨ ਜਾਂ ਆਈ.ਏ.ਏ. ਜੋ ਇੰਡੋਲ (ਨਾਈਟਰੋਜਨ ਯਕਤ

ਰਿੰਗ) ਇਕ ਤੋਂ ਵੱਧ ਰਿੰਗਾਂ 'ਤੇ ਆਧਰਿਤ ਹੁੰਦੀਆਂ ਹਨ। ਇਸ ਗਰੁੱਪ ਵਿਚ ਸ਼ਾਮਲ ਹਨ ਐਲ.ਐਸ.ਡੀ. ਸਾਈਲੋਲਾਬੀਨ, ਡੀ.ਐਸ.ਟੀ. ਅਤੇ ਹਰਮਾਲਾ ਅਲਕਾਈਡ ਖਾਰ। ਦੂਜੇ ਗਰੁੱਪ ਵਿਚ ਫੀਨਾਈਲ ਜਾਂ ਪੀ.ਈ.ਆਈ.ਏ. ਸ਼ਾਮਲ ਹੈ। ਜਿਨ੍ਹਾਂ ਵਿਚ ਸਿਰਫ਼ ਇਕ ਰਿੰਗ ਹੁੰਦਾ ਹੈ।ਇਸ ਵਿਚ ਮੇਸਕਾਲੀਨ ਸ਼ਾਮਲ ਹੈ। ਤੀਜੇ ਗਰੁੱਪ ਵਿਚ ਫੀਨਾਈਲ ਈਸੋਪਰੋਮੇਲੀਨ ਜਾਂ ਪੀ.ਆਈ.ਏ. ਹੈ। ਭਾਵੇਂ ਇਨ੍ਹਾਂ ਦਾ ਵੀ ਇਕ ਛੱਲਾ ਹੁੰਦਾ ਹੈ, ਇਨ੍ਹਾਂ ਦਾ ਬਾਕੀ ਢਾਚਾਂ ਗੁੰਝਲਦਾਰ ਹੁੰਦਾ ਹੈ। ਇਸ ਗਰੁੱਪ ਵਿਚ ਤਥਾਕਥਿਤ ਨਕਲੀ ਦਵਾਈਆਂ ਸ਼ਾਮਲ ਹੁੰਦੀਆਂ ਹਨ ਜਿਨ੍ਹਾਂ ਬਾਰੇ ਪਹਿਲੇ ਕਾਂਡ ਵਿਚ ਦੱਸਿਆ ਜਾ ਚੁੱਕਾ ਹੈ। ਇਸ ਗਰੁੱਪ ਵਿਚ ਜੋ ਕੁਝ ਦਵਾਈਆਂ ਸ਼ਾਮਲ ਹਨ, ਉਨ੍ਹਾਂ ਵਿਚ ਡੀ.ਓ.ਐਮ. (ਜਾਂ ਐਸ.ਟੀ.ਪੀ.), ਐਮ.ਡੀ.ਏ, ਡੀ.ਓ.ਈ.ਟੀ. ਐਮ.ਐਮ. ਡੀ.ਏ. ਅਤੇ ਟੀ.ਐਮ.ਏ. ਆਦਿ ਹਨ। ਇਹ ਬਹੁਤ ਲੰਮੇ ਰਸਾਇਣਕ ਨਾਵਾਂ ਦੇ ਛੋਟੇ ਨਾਂ ਹਨ। ਉਦਾਹਰਣ ਵਜੋਂ, ਡੀ.ਓ.ਐਮ. ਦਾ ਭਾਵ ਹੈ 2.5–ਡਾਈਮੀਥਾਕਸੀ–4– ਮੀਥਾਈਲ ਐਮਫੀਟਾਮੀਨ। ਇਨ੍ਹਾਂ ਵਿਚੋਂ ਕਈ ਛੋਟੇ ਨਾਵਾਂ ਨੂੰ ਆਮ ਸ਼ਬਦ ਵਿਚ ਬਦਲ ਦਿੱਤਾ ਗਿਆ ਹੈ, ਜਿਵੇਂ ਐਮ.ਡੀ.ਐਮ.ਏ. ਦਾ ਭਾਵ 'ਏਡਮ' ਜਾਂ ਆਦਮ ਵਜੋਂ ਲਿਆ ਜਾਂਦਾ ਹੈ।

## ਐਲ.ਐਸ.ਡੀ.

ਐਲ.ਐਸ.ਡੀ. ਮਨੁੱਖ ਦੀ ਜਾਣਕਾਰੀ ਵਿਚ ਦਵਾਈਆਂ ਵਿਚੋਂ ਇਕ ਸਭ ਤੋਂ ਵੱਧ ਸ਼ਕਤੀਸ਼ਾਲੀ ਹੈ। ਇਕ ਚੰਗੀ ਪ੍ਰਭਾਵਸ਼ਾਲੀ ਖ਼ੁਰਾਕ ਸਿਰਫ਼ 25 ਮਾਈਕਰੋਗ੍ਰਾਮ ਦੀ ਹੁੰਦੀ ਹੈ। ਇਹ ਅਜੇ ਤੱਕ ਪਤਾ ਨਹੀ ਲਗ ਸਕਿਆ ਕਿ ਐਲ.ਐਸ.ਡੀ. ਮਨ ਤੇ ਕਿਵੇਂ ਅਸਰ ਕਰਦੀ ਹੈ। ਇਹ ਦਿਮਾਗ਼ ਵਿਚ ਰਸਾਇਣਕ ਤਬਦੀਲੀ ਕਰਦੀ ਜਾਪਦੀ ਹੈ ਅਤੇ ਇਸ ਨੂੰ ਨਿਊਕਲਿਕ ਤੇਜ਼ਾਬ ਵਿਚ ਜਕੜ ਲੈਂਦੀ ਹੈ (ਨਿਊਕਲਿਕ ਐਸਿਡ ਕੁਦਰਤੀ ਯੌਗਿਕ ਹੁੰਦੇ ਹਨ, ਜੋ ਸੈੱਲਾਂ ਨੂੰ ਜਿਉਂਦੇ ਨਹੀਂ ਰਹਿਣ ਦਿੰਦੇ) ਇਹ ਸਰੀਰਕ ਨਿਰਭਰਤਾ ਨੂੰ ਵਿਕਸਿਤ ਨਹੀਂ ਕਰਦੇ ਭਾਵ ਐਲ.ਐਸ.ਡੀ. ਪਿਛਾਂਹ-ਖਿੱਚੂ ਦਵਾਈ ਪ੍ਰਭਾਵ ਪੈਦਾ ਨਹੀ ਹੋਣ ਦਿੰਦੀ। ਪਰ ਕੁਝ ਹਫ਼ਤਿਆਂ ਵਿਚ ਅਤੇ ਛੇਤੀ ਹੀ ਸਹਿਣਸ਼ੀਤਲਾ ਵਿਕਸਿਤ ਹੋ ਜਾਂਦੀ ਹੈ। 500 ਮਾਈਕਰੋਗ੍ਰਾਮ ਦੀਆਂ ਖ਼ੁਰਾਕਾਂ ਪੂਰੀ ਤਰ੍ਹਾਂ ਅਸਰ ਕਰਨ ਲਈ ਜ਼ਰੂਰੀ ਹੋ ਜਾਂਦੀਆਂ ਹਨ। ਫ਼ਿਰ ਵੀ ਇਹ ਖ਼ੁਰਾਕਾਂ ਘੱਟ ਹਨ, ਜਦੋਂ ਇਨ੍ਹਾਂ ਦਾ ਮੁਕਾਬਲਾ ਦੂਜੀਆਂ ਦਵਾਈਆਂ ਨਾਲ ਕੀਤਾ ਜਾਂਦਾ ਹੈ। ਐਲ.ਐਸ.ਡੀ. ਦੀ 30 ਗ੍ਰਾਮ ਮਾਤਰਾ ਢਾਈ ਲੱਖ ਤੋਂ ਵੀ ਵੱਧ ਲੋਕਾਂ ਲਈ ਕਾਫ਼ੀ ਹੈ। ਇਸ ਸਚਾਈ ਨਾਲ ਅਜਿਹੀਆਂ ਕਈ ਝੂਠੀਆਂ ਕਹਾਣੀਆਂ ਸੁਣਨ ਨੂੰ ਮਿਲੀਆਂ, ਜਿਨ੍ਹਾਂ ਵਿਚ ਜਦ ਸ਼ਹਿਰ ਦੇ ਪਾਣੀ ਦੇ ਸਰੋਤ ਵਿਚ ਕਿਸੇ ਨੇ 30 ਗ੍ਰਾਮ ਐਲ.ਐਸ.ਡੀ.ਮਿਲਾ ਦਿੱਤੀ, ਤਾਂ ਸਾਰਾ ਸ਼ਹਿਰ ਪਾਗਲਾਂ ਵਾਂਗ ਵਰਤਾਉ ਕਰਨ ਲੱਗਾ।

ਆਪਣੇ ਤਰਲ ਰੂਪ ਵਿਚ, ਐਲ.ਐਸ.ਡੀ.ਦੀ ਥੋੜ੍ਹੀ ਜਿਹੀ ਮਾਤਰਾ ਬਹੁਤ ਹੀ ਸ਼ਕਤੀਸ਼ਾਲੀ ਹੋ ਸਕਦੀ ਹੈ। ਸੂਈ ਦੇ ਸਿਰੇ 'ਤੇ ਇਕ ਛੋਟਾ ਜਿਹਾ ਤੁਬਕਾ ਵੀ ਇਸ ਦੇ ਪ੍ਰਭਾਵ ਲਈ ਕਾਫ਼ੀ ਹੁੰਦਾ ਹੈ। ਦੂਜੀਆਂ ਦੇ ਉਲਟ ਐਲ.ਐਸ.ਡੀ. ਹਮੇਸ਼ਾ ਨੌਜ਼ਵਾਨਾਂ ਦੀ ਦਵਾਈ ਰਹੀ ਹੈ। ਨਾਬਾਲਿਗ ਉਮਰ ਵਿਚ ਇਸ ਦਾ ਕਾਫ਼ੀ ਪ੍ਰਯੋਗ ਹੁੰਦਾ ਹੈ। ਐਲ.ਐਸ.ਡੀ.

ਦਾ ਪ੍ਰਯੋਗ 1960 ਵਿਚ ਕਾਫ਼ੀ ਵੱਧ ਗਿਆ ਸੀ, ਜਦੋਂ ਸਕੂਲਾਂ ਅਤੇ ਕਾਲਜਾਂ ਦੇ ਨੌਜਵਾਨ ਬ੍ਰਹਿਮੰਡੀ ਸ਼ਕਤੀ ਜਾਂ ਪਰਮਾਤਮਾ (ਇਸ ਦਾ ਜੋ ਵੀ ਭਾਵ) ਨਾਲ ਇਕ ਹੋਣ ਲਈ ਨਿਰਾਸ਼ ਹੋ ਕੇ ਤਜਰਬੇ ਕਰਨ ਲੱਗ ਪਏ ਸਨ। ਅਸਲ ਵਿਚ ਸ਼ਬਦ ਸਾਈਕੇਡੇਲਿਕ (ਸ਼੍ਰੇਣੀ ਜਿਸ ਨਾਲ ਐਲ.ਐਸ.ਡੀ. ਸੰਬੰਧਿਤ ਹੈ) ਯੂਨਾਨੀ ਸ਼ਬਦ ਸਾਈਕੀ ਭਾਵ ਸੋਚ ਅਤੇ ਡੀਲੋਸ ਭਾਵ 'ਪ੍ਰਤੱਖ' ਹੈ। ਐਲ.ਐਸ.ਡੀ. ਕਿਸੇ ਨੂੰ ਆਪਣੇ ਅੰਦਰ ਦੇਖਣ ਦੇ ਯੋਗ ਬਣਾਉਂਦੀ ਹੈ। ਕਈ ਐਲ.ਐਸ.ਡੀ. ਇਸ ਲਈ ਲੈਂਦੇ ਹਨ ਕਿ ਉਹ ਆਪਣੀ ਹੋਂਦ ਨੂੰ ਦੱਸਣ ਲਈ ਸਮਾਜ ਵਿਚ ਬਗਾਵਤ ਕਰ ਦਿੰਦੇ ਹਨ, ਜਾਂ ਸੁਪਨੇ ਲੈਂਦੇ ਹਨ। ਕੁਝ ਐਲ.ਐਸ.ਡੀ. ਨੂੰ ਭਗਤੀ ਅਤੇ ਕੁਦਰਤੀ ਭੇਦ ਖੋਲ੍ਹਣ ਲਈ ਛੋਟਾ ਰਸਤਾ ਸਮਝਦੇ ਹਨ। ਥੋੜ੍ਹੇ ਸ਼ਬਦਾਂ ਵਿਚ ਐਲ.ਐਸ.ਡੀ. ਭਿੰਨ ਭਿੰਨ ਲੋਕਾਂ ਲਈ ਵਰਤੀ ਜਾਂਦੀ ਹੈ, ਜਿਨ੍ਹਾਂ ਦਾ ਸੰਬੰਧ ਹੋਸ਼ ਦੀਆਂ ਬਦਲੀਆਂ ਹੋਈਆਂ ਹਾਲਤਾਂ ਨਾਲ ਹੈ ਅਤੇ ਇਸ ਐਲ.ਐਸ.ਡੀ. ਵੱਡੀ ਮਾਤਰਾ ਵਿਚ ਪੈਦਾ ਕਰਦੀ ਹੈ।

ਐਲ.ਐਸ.ਡੀ. ਕਈ ਤਰ੍ਹਾਂ ਨਾਲ ਵਰਤੀ ਜਾਂਦੀ ਹੈ, ਜਿਵੇਂ ਕਿ ਘਰ ਦੇ ਬਣੇ ਕੈਪਸੂਲ, ਗੋਲੀਆਂ, ਜਾਂ ਚੀਨੀ ਦੀ ਟੁਕੜੀ ਵਿਚ, ਟਾਫੀਆਂ, ਚਿੰਗਮ, ਸਿਆਹੀ ਚੂਸ ਪੇਪਰ, ਜਾਂ ਟਿਕਟਾਂ 'ਤੇ ਲੱਗੀ ਹੋ ਸਕਦੀ ਹੈ। ਆਮ ਤੌਰ 'ਤੇ ਮੂੰਹ ਰਾਹੀਂ ਖਾਣ ਲਈ ਇਸ ਦਾ ਪਾਊਡਰ ਪਾਣੀ ਵਿਚ ਘੋਲਿਆ ਜਾ ਸਕਦਾ ਹੈ ਜਾਂ ਕੋਕਾ ਕੋਲਾ ਜਾਂ ਕਿਸੇ ਵੀ ਮਠਿਆਈ ਜਾਂ ਟਾਫੀਆਂ ਵਿਚ ਪਾਇਆ ਜਾ ਸਕਦਾ ਹੈ। ਐਲ.ਐਸ.ਡੀ. ਖ਼ਾਸ ਕਿਸਮ ਦੇ ਸਿਆਹੀ ਚੂਸ ਤੇ ਵੀ ਲੱਗੀ ਮਿਲਦੀ ਹੈ। ਇਨ੍ਹਾਂ ਸਿਆਹੀ ਚੂਸ ਪੇਪਰਾਂ ਦੇ ਛੋਟੇ ਛੋਟੇ ਟੁੱਕੜੇ ਕਰ ਕੇ ਖਾਧੇ ਜਾ ਸਕਦੇ ਹਨ। ਇਸ ਸ਼ਕਲ ਵਿਚ ਐਲ.ਐਸ.ਡੀ. ਨੂੰ ਬਲੋਟਰ (Blotter) ਐਸਿਡ ਕਿਹਾ ਜਾਂਦਾ ਹੈ।

ਪ੍ਰਯੋਗਸ਼ਾਲਾ ਵਿਚ ਐਲ.ਐਸ.ਡੀ. ਤਿਆਰ ਕਰਨੀ ਬਹੁਤ ਆਸਾਨ ਹੈ। ਐਲ.ਐਸ.ਡੀ. ਦੀ ਛੋਟੀ ਖ਼ੁਰਾਕ ਜੋ 100 ਰੁਪਏ ਵਿਚ ਵਿਕਦੀ ਹੈ, ਨੂੰ ਤਿਆਰ ਕਰਨ ਵਿਚ ਮੁਸ਼ਕਲ ਨਾਲ ਇਕ ਰੁਪਿਆ ਖ਼ਰਚ ਆਉਂਦਾ ਹੈ। ਇਸ ਦਵਾਈ ਨੂੰ ਵਿਦੇਸ਼ ਵਿਚ ਬਣਾਇਆ ਜਾਂਦਾ ਹੈ ਅਤੇ ਭਾਰਤ ਵਿਚ ਸਮਗਲ ਕੀਤਾ ਜਾਂਦਾ ਹੈ। ਐਲ.ਐਸ.ਡੀ. ਦੀ ਉੱਚ ਸ਼ਕਤੀ ਅਤੇ ਬੇਰੰਗ, ਬੇਸਵਾਦ, ਬੇਗੰਧ ਅਤੇ ਪਾਣੀ ਵਿਚ ਘੁੱਲਣ ਦੇ ਗੁਣ ਕਰ ਕੇ ਵੰਡ ਕਰਨ ਵਿਚ ਆਸਾਨੀ ਹੁੰਦੀ ਹੈ।

ਅੱਜ-ਕੱਲ੍ਹ ਐਲ.ਐਸ.ਡੀ. ਦਾ ਮਿਲਣਾ ਬਹੁਤ ਆਸਾਨ ਕਰ ਦਿੱਤਾ ਹੈ, ਜਿਵੇਂ ਚੀਨੀ ਦੀ ਟੁੱਕੜੀ ਤੇ ਕੁਝ ਤੁਬਕੇ ਪਾਉਣ ਜਾਂ ਚਿੰਗਮ ਤੇ। ਇਹ ਜੈਲੇਟੀਨ ਦੇ ਸੁਕੇਅਰ ਦੀ ਸ਼ਕਲ ਵਿਚ ਵੀ ਮਿਲਣ ਲੱਗੀ ਹੈ, ਜਿਨ੍ਹਾਂ ਨੂੰ ਖਿੜਕੀ ਦੇ ਸ਼ੀਸ਼ੇ (Window Panes) ਕਿਹਾ ਜਾਂਦਾ ਹੈ। ਇਹ ਇੰਨੇ ਛੋਟੇ ਹੁੰਦੇ ਹਨ ਕਿ ਇਨ੍ਹਾਂ ਨੂੰ ਡਾਕ ਟਿਕਟ ਦੇ ਪਿਛੇ ਛੁਪਾਇਆ ਜਾ ਸਕਦਾ ਹੈ, ਜੋ ਲਿਫ਼ਾਫੇ ਤੇ ਲੱਗੀ ਹੁੰਦੀ ਹੈ। ਇਸ ਤਰੀਕੇ ਨਾਲ ਛੁਪਾਈ ਐਲ.ਐਸ.ਡੀ ਬੜੇ ਆਰਾਮ ਨਾਲ ਅਧਿਕਾਰੀ ਲੱਭ ਲੈਂਦੇ ਹਨ। ਡਾਕ ਟਿਕਟ ਤਰੀਕਾ ਇਸ ਸੰਦੇਸ਼ ਨੂੰ ਉਤਸ਼ਾਹ ਦਿੰਦਾ ਹੈ, 'ਇਕ ਵਾਰੀ ਚੱਟੋ ਤੇ ਇਕ ਵਾਰੀ ਝੂਟਾ ਲਵੋਂ'।

ਐਲ.ਐਸ.ਡੀ. ਦੀਆਂ ਕਿਸਮਾਂ ਵਿਚ ਹੁਣੇ ਹੁਣੇ ਜੋ ਵਾਧਾ ਕੀਤਾ ਗਿਆ ਹੈ, ਉਹ ਹੈ ਬਦਲਣ ਯੋਗ ਡੰਕਲ (decals)। ਜੋ ਮੁੱਢਲੇ ਰੂਪ ਵਿਚ ਤਸਵੀਰਾਂ ਜਾਂ




ਚਿੱਤਰ 55 : 'ਵਿੰਡੋ ਪੇਨਜ਼' ਦੀ ਸ਼ਕਲ ਵਿੱਚ ਡਾਕ ਟਿਕਟ ਪਿੱਛੇ ਛੁਪਾਈ ਐਲ.ਐਸ.ਡੀ.

ਰੰਗਦਾਰ ਕਾਰਟੂਨਾਂ ਦੇ ਡਿਜ਼ਾਈਨ ਹੁੰਦੇ ਹਨ, ਜਿਵੇਂ ਕਿ ਮਿਕੀ ਮਾਊਸ, ਡੈਨਿਸ ਦੀ ਮੈਨੇਸ ਆਦਿ ਜਿਨ੍ਹਾਂ ਨੂੰ ਕਿ ਚੂਸਿਆ ਜਾ ਸਕਦਾ ਹੈ। ਐਲ.ਐਸ.ਡੀ. ਜ਼ਿਆਦਾਤਰ ਮੂੰਹ ਰਾਹੀਂ ਖਾਧੀ ਜਾਂਦੀ ਹੈ। ਬਹੁਤ ਘੱਟ ਇਸ ਦਾ ਟੀਕਾ ਲਗਾਇਆ ਜਾਂਦਾ ਹੈ। ਇਸ ਦੀ ਸਿਗਰਟ ਰਾਹੀਂ ਵੀ ਵਰਤੋਂ ਕੀਤੀ ਜਾਂਦੀ ਹੈ।

## ਵਰਤੋਂ ਦੇ ਤਰੀਕੇ

ਐਲ.ਐਸ.ਡੀ. ਮਿਲਾਵਟ ਦੇ ਮਾਮਲੇ ਵਿਚ ਦੂਜੀਆਂ ਦਵਾਈਆਂ ਨਾਲੋਂ ਸੁਰੱਖਿਅਤ ਰਹੀ ਹੈ। ਹੈਰੋਇਨ ਵਿਚ ਉਦਾਹਰਣ ਦੇ ਤੌਰ 'ਤੇ ਬਹੁਤ ਮਿਲਾਵਟ ਹੁੰਦੀ ਹੈ। ਅਤੇ ਬਹੁਤ ਸਾਰੇ ਇਸ ਦੇ ਕਥਿਤ ਨਮੂਨੇ ਹੈਰੋਇਨ ਨਹੀਂ ਸਨ। ਇਹ ਇਸ ਲਈ ਹੈ ਕਿਉਂਕਿ ਹੈਰੋਇਨ ਦਵਾਈ ਤਿਆਰ ਕਰਨਾ ਬਹੁਤ ਮਹਿੰਗਾ ਹੈ। ਦੂਜੇ ਪਾਸੇ ਐਲ.ਐਸ.ਡੀ. ਆਸਾਨੀ ਨਾਲ ਅਤੇ ਘੱਟ ਲਾਗਤ ਨਾਲ ਤਿਆਰ ਹੁੰਦੀ ਹੈ। ਇਸ ਲਈ ਮਿਲਾਵਟ ਦੀ ਘੱਟ ਗੁੰਜਾਇਸ਼ ਹੁੰਦੀ ਹੈ। ਅਸਲ ਵਿਚ ਕੁਝ ਨਮੂਨੇ, ਜੋ ਦੂਜੀਆਂ ਦਵਾਈਆਂ ਵਜੋਂ ਵੇਚੇ ਜਾਂਦੇ ਹਨ, ਉਹ ਐਲ.ਐਸ.ਡੀ. ਹੁੰਦੇ ਹਨ, ਜਿਵੇਂ ਮੈਸਕਾਲਾਈਨ ਸੀਲੋਸੀਬਾਫੀਨ ਜਾਂ ਟੀ.ਐਚ.ਸੀ. ਆਦਿ।

ਐਲ.ਐਸ.ਡੀ. ਦੀ ਵਰਤੋਂ ਦੇ ਤਰੀਕੇ ਆਸਾਧਾਰਨ ਅਤੇ ਅਜੀਬ ਹਨ। ਵਰਤਣ ਵਾਲਿਆਂ ਦੀ ਵੱਡੀ ਗਿਣਤੀ ਲਗਾਤਾਰ ਦੀ ਬਜਾਏ ਰੁਕ ਰੁਕ ਕੇ ਦਵਾਈ ਦਾ ਪ੍ਰਯੋਗ

ਕਰਦੀ ਹੈ, ਜਿਵੇਂ ਕਿ ਹਫ਼ਤੇ ਦੇ ਆਖਰੀ ਦਿਨ ਆਧਾਰ 'ਤੇ। ਕਈ ਦਵਾਈਆਂ ਵਿਚ ਇਸ ਦੀ ਗ਼ਲਤ ਵਰਤੋਂ ਆਮ ਹੁੰਦੀ ਹੈ। ਉਦਾਹਰਣ ਦੇ ਤੌਰ 'ਤੇ ਇਕ ਐਲ.ਐਸ.ਡੀ. ਸੇਵਨਕਰਤਾ ਐਲ.ਐਸ.ਡੀ. ਨੂੰ ਭੰਗ ਜਾਂ ਐਮਫੈਟਾਮਾਈਨ ਨਾਲ ਲੈ ਸਕਦਾ ਹੈ। ਇਸ ਤਰ੍ਹਾਂ ਮਿਲਾ ਕੇ ਦਵਾਈ ਖਾਣ ਨਾਲ ਭ੍ਰਾਂਤੀ ਪ੍ਰਭਾਵ ਪੈਦਾ ਹੁੰਦਾ ਹੈ, ਜਿਵੇਂ ਮੈਸਕੇਲਾਈਨ ਅਤੇ ਸਾਈਲੋਸਿਨ ਜਾ ਤਿਆਰ ਭੰਗ ਵਿਚ ਪੁਰਾਣੇ ਐਲ.ਐਸ.ਡੀ. ਸੇਵਨਕਰਤਾ ਨੂੰ 'ਤੇਜ਼ਾਬੀ ਸਿਰ' Acid heads ਵਜੋਂ ਜਾਣਿਆਂ ਜਾਂਦਾ ਹੈ।

## ਐਲ.ਐਸ.ਡੀ. ਦੀ ਕਹਾਣੀ

ਐਲ.ਐਸ.ਡੀ. ਦੀ ਕਹਾਣੀ ਆਮ ਰਾਈ ਦੇ ਦਾਣੇ ਨਾਲ ਸ਼ੁਰੂ ਹੁੰਦੀ ਹੈ, ਜੋ ਉੱਲੀ ਨਾਲ ਰੀਂਦਾ ਹੋ ਜਾਂਦਾ ਹੈ, ਜਿਸ ਨੂੰ ਕਲੈਵੀਸੈਪਸ ਪਰਪੁਰੀਆ (Claviceps purpurea) ਕਹਿੰਦੇ ਹਨ। ਇਹ ਉੱਲੀ ਦਾਣਿਆਂ ਦੇ ਖੇਤਾਂ ਵਿਚ ਆਮ ਦਿਖਾਈ ਦਿੰਦੀ ਹੈ, ਖ਼ਾਸ ਤੌਰ 'ਤੇ ਸਿੱਲੇ, ਗਰਮ ਮੌਸਮ ਦੌਰਾਨ। ਭਾਵੇਂ ਇਹ ਹੋਰ ਅਨਾਜਾਂ ਤੇ ਅਸਰ ਕਰਦੀ ਹੈ, ਰਾਈ ਸਭ ਤੋਂ ਵੱਧ ਅਸਰ ਗ੍ਰਹਿਣ ਕਰਦੀ ਹੈ। ਇਸ ਦੇ ਬੀਜ ਹਵਾ ਜਾਂ ਕੀੜਿਆਂ ਰਾਹੀਂ ਰਾਈ ਦੀ ਜਵਾਨ ਕੁੱਖ ਵਿਚ ਚਲੇ ਜਾਂਦੇ ਹਨ। ਕੁੱਖ ਵਿਚ ਬੀਜ ਪੁੰਗਰਦੇ ਹਨ, ਜੋ ਖਮੀਰ ਪੈਦਾ ਕਰਦਾ ਹੈ ਅਤੇ ਕੁੱਖ ਦੇ ਕੇਂਦਰੀ ਹਿੱਸੇ ਵਿਚ ਧਸ ਜਾਂਦਾ ਹੈ। ਦਾਣੇ ਦੇ ਤੰਤੂ ਖਮੀਰ ਕਾਰਣ ਭਰ ਜਾਂਦੇ ਹਨ ਅਤੇ ਇਕ ਪੀਲਾ ਪਦਾਰਥ ਬਣ ਜਾਂਦਾ ਹੈ, ਜਿਸ ਨੂੰ ਸ਼ਹਿਦ ਦੇ ਤੁਪਕੇ ਕਿਹਾ ਜਾਂਦਾ ਹੈ। ਇਹ ਕੀੜਿਆਂ ਨੂੰ ਖਿੱਚਦਾ ਹੈ, ਜਿਹੜਾ ਉੱਲੀ ਨੂੰ ਰਾਈ ਦੇ ਤਿੱਖੇ ਡੰਠਲ ਤੱਕ ਪਹੁੰਚਾ ਦੇਂਦਾ ਹੈ। ਹੌਲੀ-ਹੌਲੀ ਕਵਚ ਤੰਤੂ ਵਾਲੀ ਵਿਚ ਸਾਰੀ ਜਗ੍ਹਾ ਘੇਰ ਲੈਂਦੇ ਹਨ ਅਤੇ ਜਾਮਣੀ ਰੰਗ ਦੇ ਮੁੜੇ ਹੋਏ ਟੁੱਕੜੇ ਸਕਲੇਰੋਟੀਅਮ ਦਾ ਰੂਪ ਲੈਂਦੇ ਹਨ। ਰਾਈ ਦੀ ਇਸ ਬਿਮਾਰੀ ਅਤੇ ਜਾਮਣੀ ਕਠੋਰ ਟੁੱਕੜਿਆਂ ਨੂੰ ਰਾਈ ਦਾ ਅਰਗਟ ਕਹਿੰਦੇ ਹਨ। ਅਰਗਟ ਨਾਂ ਪੁਰਾਣੀ ਫ਼ਰਾਂਸੀਸੀ ਭਾਸ਼ਾ ਅਰਗਟ



ਚਿੱਤਰ 56 : ਰਾਈ ਦਾ ਇਕ ਸਿੱਟਾ, ਜਿਸ ਦੇ ਦਾਣੇ ਉੱਲੀ ਲੱਗੇ ਦਿਖਾਈ ਦੇ ਰਹੇ ਹਨ (ਕਾਲੇ ਰੰਗ ਦੀ)।

ਤੋਂ ਨਿਕਲਿਆ ਹੈ, ਜਿਸ ਦਾ ਅਰਥ ਹੈ : ਕੁੱਕੜ ਖੰਭ, ਕਿਉਂਕਿ ਇਹ ਕੁੱਕੜ ਦੇ ਖੰਭਾਂ ਨਾਲ ਮਿਲਦੇ ਜੁਲਦੇ ਹਨ। ਇਸ ਬਿਮਾਰੀ ਦਾ ਪੁਰਾਣਾ ਨਾਂ ਖੰਭ ਰਾਈ ਸੀ।



ਚਿੱਤਰ 57 : ਬਿਮਾਰ ਦਾਣਾ ਜੋ ਵੱਡਾ ਕਰਨ ਤੇ ਦੇਖੀਏ ਤਾਂ ਕੁੱਕੜ ਦੀਆਂ ਲੱਤਾਂ ਦਾ ਹੇਠਲਾ ਹਿੱਸਾ ਜਾਪਦਾ ਹੈ।

ਇਨ੍ਹਾਂ ਬਿਮਾਰ ਦਾਣਿਆਂ ਨੂੰ ਖਾਣ ਨਾਲ, ਜੋ ਕਿ ਬਹੁਤ ਸਾਰੇ ਕਿਸਾਨ ਮੱਧ-ਯੁੱਗ ਵਿਚ ਖਾਣ ਲਈ ਮਜਬੂਰ ਹੁੰਦੇ ਸਨ, ਨੂੰ ਇਕ ਅਜੀਬ ਬਿਮਾਰੀ ਲ਼ਗਾਉਂਦੇ ਸਨ ਜਿਨ੍ਹਾਂ ਨੂੰ ਮਾਰਗਟ ਰੋਗ ਜਾਂ ਸੇਂਟ ਐਨਥੀ ਫ਼ਾਇਰ ਕਿਹਾ ਜਾਂਦਾ ਸੀ। ਇਸ ਦਾ ਸ਼ਿਕਾਰ ਅੰਗਾਂ ਵਿਚ ਤੇਜ਼ ਦਰਦ ਮਹਿਸੂਸ ਕਰਦਾ ਹੈ ਅਤੇ ਕਈ ਵਾਰ ਬੇ-ਅਰਾਮੀ ਵੀ। ਉਹ ਆਪਣੇ ਅੰਗਾਂ ਨੂੰ ਅੱਗ ਲੱਗੀ ਮਹਿਸੂਸ ਕਰਦੇ ਹਨ ਅਤੇ ਕੋਲੇ ਦੀ ਤਰ੍ਹਾਂ ਕਾਲੇ ਹੋ ਕੇ ਡਿੱਗੇ ਮਹਿਸੂਸ ਕਰਦੇ ਹਨ। ਬਹੁਤ ਸਾਰੇ ਕਿਸਾਨ ਵਿਚਾਰੇ ਇਸ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਚਾਰੇ ਅੰਗ ਗੁਆ ਬੈਠਦੇ ਹਨ। ਸੇਂਟ ਐਂਥਨੀ ਦੇ ਧਾਰਮਿਕ ਅਸਥਾਨ ਦੀ ਸੈਰ ਕਰਨ ਆਇਆ ਵਿਅਕਤੀ ਇਕ ਆਰਾਮ ਲਿਆਇਆ ਮਹਿਸੂਸ ਕਰਦਾ। ਇਸੇ ਕਰ ਕੇ ਇਸ ਦਾ ਨਾਂ ਸੇਂਟ ਐਂਥਨੀ ਫਾਇਰ ਪੈ ਗਿਆ। ਹੁਣ ਇਹ ਲੱਭਿਆ ਗਿਆ ਕਿ ਇਸ ਬਿਮਾਰੀ ਦਾ ਕਾਰਣ ਰਾਈ ਨਸ਼ੀਲੇ ਰਸਾਇਣ ਦੇ ਹੋਣ ਕਰਕੇ ਹੈ। ਜਿਸ ਨੂੰ ਐਰਗੋਟਾਮਾਈਨ ਅਤੇ ਐਰਗੋਨੋਵੀਨ ਕਿਹਾ ਜਾਂਦਾ ਹੈ। ਇਹ ਰਸਾਇਣ ਸਰੀਰ ਦੇ ਠੀਕ ਪੱਠਿਆ ਵਿਚ ਬੁਰੀ ਤਰ੍ਹਾਂ ਸੁੰਗੜਨ ਲਿਆ ਦਿੰਦੇ ਹਨ। ਕਿਉਂਕਿ ਖ਼ੂਨ ਦੀਆਂ ਧਮਣੀਆਂ ਦੀ ਆਪਣੀ ਦੀਵਾਰ ਵਿਚ ਪੱਧਰੇ ਪੱਠੇ ਹੁੰਦੇ ਹਨ, ਉਹ ਸੁੰਗੜ ਜਾਂਦੇ ਹਨ ਅਤੇ ਭਿੰਨ ਭਿੰਨ ਅੰਗਾਂ ਨੂੰ ਖ਼ੂਨ ਦੀ ਸਪਲਾਈ ਘੱਟ ਕਰ ਦਿੰਦੇ ਹਨ। ਜਿਵੇਂ ਅਸੀ ਜਾਣਦੇ ਹਾਂ ਕਿ ਅੰਗਾਂ ਵਿਚ ਸੈੱਲ



ਚਿੱਤਰ 58 : ਸੇਂਟ ਐਂਥਨੀ ਦੇ ਨਾਂ ਤੇ ਸੇਂਟ ਐਂਥਨੀ ਦੀ ਅੱਗ ਦਾ ਨਾਂ ਪਿਆ।

ਮਰ ਸਕਦੇ ਹਨ। ਅੰਗਾਂ ਨੂੰ ਕਾਲਾ ਕਰ ਦਿੰਦੇ ਹਨ। ਇਸ ਨੂੰ ਤਕਨੀਕੀ ਤੌਰ 'ਤੇ ਗੈਂਗਰੀਨ ਪ੍ਰਭਾਵ ਕਿਹਾ ਜਾਂਦਾ ਹੈ। ਪੁਰਾਤਨ ਸਮੇਂ ਵਿਚ ਸਮਝਿਆ ਜਾਂਦਾ ਸੀ ਕਿ ਅੰਗਾਂ ਦਾ ਕਾਲਾ ਹੋਣਾ ਅਦ੍ਰਿਸ਼ ਅੱਗ ਕਰ ਕੇ ਹੈ।

ਔਰਤਾਂ ਦੀ ਬੱਚੇਦਾਨੀ ਵਿਚ ਵੀ ਕੋਣ ਰਹਿਤ ਮਾਸ-ਪੇਸ਼ੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦਾ ਸੁੰਗੜਨਾ ਇਸ ਵਿਚਲੇ ਪਦਾਰਥ ਨੂੰ ਬਾਹਰ ਕੱਢ ਦਿੰਦਾ ਹੈ। ਇਹੀ ਕਾਰਣ ਹੈ ਗਰਭ ਅਵਸਥਾ ਵਿਚ ਅਰਗਟ ਖਾਣ ਤੇ ਗਰਭਪਾਤ ਹੋ ਜਾਂਦਾ ਹੈ। ਪਰ ਜੇ ਕਰ ਇਕ ਔਰਤ ਨੂੰ ਪੂਰੇ ਦਿਨ ਹੋਣ ਤੇ ਰਾਈ ਦਿਤੀ ਜਾਏ, ਤਾਂ ਇਹ ਬੱਚੇ ਦਾਨੀ ਨੂੰ ਸਿਕੋੜ ਕੇ ਬੱਚਾ ਬਿਨਾਂ ਕਿਸੇ ਤਕਲੀਫ ਦੇ ਪੈਦਾ ਹੋਣ ਵਿਚ ਮਦਦ ਕਰਦੀ ਹੈ। ਕਈ ਵਾਰ ਬੱਚਾ ਹੋਣ ਪਿਛੋਂ ਬੱਚੇਦਾਨੀ ਵਿਚੋਂ ਖ਼ੂਨ ਵਹਿਣ ਲੱਗਦਾ ਹੈ। ਉਸ ਲਈ ਵੀ ਰਾਈ ਲਾਭਦਾਇਕ ਹੈ। 18ਵੀਂ ਅਤੇ 19ਵੀਂ ਸਦੀ ਵਿਚ ਬਹੁਤ ਸਾਰੇ ਡਾਕਟਰਾਂ ਨੇ ਆਪਣੇ ਕੰਮ ਵਿਚ ਰਾਈ ਦਾ ਪ੍ਰਯੋਗ ਕੀਤਾ। ਅਸਲੀ ਰਸਾਇਣ, ਜੋ ਕੋਸ਼ਕਾਵਾਂ ਵਿਚ ਸਿਕੋੜ ਲਿਆਉਂਦਾ ਹੈ, ਉਹ ਹੈ ਰਾਈ ਦਾ ਰੋਗ, ਜਿਸ ਨੂੰ 1935 ਵਿਚ ਰਾਈ ਨਾਲੋਂ ਵੱਖ ਕੀਤਾ ਗਿਆ। ਰਾਈ ਅਣਗਿਣਤ ਕੀਮਤੀ ਦਵਾਈਆਂ ਲਈ ਕੀਮਤੀ ਖਜ਼ਾਨਾ ਬਣ ਗਿਆ।

ਹੁਣ ਤੱਕ ਜੋ ਕੁਝ ਹੋਇਆ, ਅੱਛਾ ਹੋਇਆ, ਪਰ ਅਰਗਟ ਦਾ ਐਲ.ਐਸ.ਡੀ. ਨਾਲ ਕੀ ਸੰਬੰਧ? 1930 ਦੇ ਦਹਾਕੇ ਵਿਚ ਸਵਿਟਜ਼ਰਲੈਂਡ ਦੇ ਅਰਥਰ ਸਟੋਲ ਨੇ ਅਰਗਟ ਦੇ ਅਲਕਾਪਿੰਡਾਂ ਦੇ ਆਪਣੇ ਅਧਿਐਨ ਦੌਰਾਨ ਦੇਖਿਆ ਕਿ ਇਨ੍ਹਾਂ ਦੇ ਅਣੂਆਂ ਦਾ ਇਕ ਭਾਗ ਸਭ ਅਲਕਾਪਿੰਡਾਂ ਵਿਚ ਬਰਾਬਰ ਹੈ। ਇਹ ਲੀਸਰਜਕ ਤੇਜ਼ਾਬ ਦੇ ਕਣ ਸਨ। ਕੀ ਉਹ ਰਸਾਇਣਕ ਤੌਰ 'ਤੇ ਇਨ੍ਹਾਂ ਹਿੱਸਿਆਂ 'ਤੇ ਸੁਧਾਰ ਕਰ ਸਕਿਆ ਅਤੇ ਨਵੀਆਂ ਅਤੇ ਵਧੀਆ ਦਵਾਈਆਂ ਪੈਦਾ ਕਰ ਸਕਿਆ? ਦਵਾਈ ਜਿਸ ਦਾ ਲਾਭਦਾਇਕ ਅਸਰ ਹੋਵੇ, ਨੁਕਸਾਨਦੇਹ ਨਹੀਂ, ਜਿਵੇਂ ਕਿ ਖ਼ੂਨ ਦੀਆਂ ਧਮਣੀਆਂ ਦਾ ਸੁੰਗੜਨਾ ਜਾਂ ਜੇਕਰ ਉਸ ਨੇ ਕੁਝ ਕੀਤਾ, ਤਾਂ ਨਿਸਚੇ ਹੀ ਉਸ ਨੇ ਨਵੀਂ ਕੀਮਤੀ ਦਵਾਈ ਕੱਢੀ। ਉਸ ਨੇ ਇਹ ਕੰਮ ਡਾ. ਅਲਬਰਟ ਹਾਫਮੈਨ ਨੂੰ ਦਿੱਤਾ, ਜੋ ਕੁਦਰਤੀ ਵਸਤਾਂ ਵਿਭਾਗ ਸੰਡੋਜ਼ ਲਿਮਟਿਡ ਬੇਸਲੇ ਦੇ ਡਾਇਰੈਕਟਰ

ਚਿੱਤਰ 59 : ਡਾ. ਹਾਫਮੈਨ ਐਲ.ਐਸ.ਡੀ. ਦਾ ਖੋਜ-ਕਰਤਾ

ਰੀਸਰਚ ਸਨ।

ਹਾਫਮੈਨ ਨੇ ਵਿੱਧੀਵਤ ਢੰਗ ਨਾਲ ਅਣਗਿਣਤ ਨਵੇਂ ਪਦਾਰਥ, ਜਿਹੜੇ ਸਾਰੇ ਲੀਸਰਜਿਕ ਤੇਜ਼ਾਬ ਦੇ ਵਿਚੋਂ ਨਿਕਲੇ, ਤਿਆਰ ਕੀਤੇ। ਇਨ੍ਹਾਂ ਵਿਚ ਲੀਸਰਜਿਕ ਤੇਜ਼ਾਬ ਡਈਥਾਈਲਾਮਾਈਡ ਸੀ। ਇਹ ਪ੍ਰੋ: ਐਰਨਸਟ ਰੋਥਲੀਨ ਨੂੰ ਟੈਸਟ ਕਰਨ ਲਈ ਦਿੱਤਾ ਗਿਆ। ਕਿਉਂਕਿ ਲੀਸਰਜਿਕ ਤੇਜ਼ਾਬ ਦਾ 25ਵਾਂ ਘੋਲ ਸੀ, ਉਸ ਨੇ ਇਹਨੂੰ ਐਲ.ਐਸ. ਡੀ. 25 ਕਿਹਾ। ਪ੍ਰੋ. ਰੋਥਲੀਨ ਨੇ ਇਸ ਨਵੇਂ ਰਸਾਇਣ ਨੂੰ ਚੰਗੀ ਤਰ੍ਹਾਂ ਟੈਸਟ ਕੀਤਾ ਅਤੇ ਇਹ ਦੱਸਿਆ ਕਿ ਇਸ ਵਿਚ ਬੱਚੇਦਾਨੀ ਨੂੰ ਸਿਕੋੜਣ ਦੇ ਗੁਣ ਮੌਜੂਦ ਹਨ। ਇਹ ਤਾਂ ਪਹਿਲੇ ਤੋਂ ਤੈਅ ਸੀ, ਪਰ ਅਸਾਧਾਰਣ ਗੱਲ ਇਹ ਸੀ ਕਿ ਇਸ ਦਵਾਈ ਨਾਲ ਕੁਝ ਜੰਤੂਆਂ ਵਿਚ ਉਤਜੇਨਾ ਦੇ ਵਿਸ਼ੇਸ਼ ਲੱਛਣ ਪੈਦਾ ਹੋਏ। ਇਹ 1938 ਦੀ ਘਟਨਾ ਹੈ। ਛੇਤੀ ਹੀ ਦੂਜਾ ਸੰਸਾਰ ਯੁੱਧ ਛਿੜ ਗਿਆ ਅਤੇ ਐਲ.ਐਸ.ਡੀ. ਤੇ 1943 ਤੱਕ ਕੰਮ ਠੱਪ ਹੋ ਕੇ ਰਹਿ ਗਿਆ।

1943 ਵਿਚ ਡਾ. ਹਾਫਮੈਨ ਨੇ ਐਲ.ਐਸ.ਡੀ. ਤੇ ਖੋਜ ਦਾ ਕੰਮ ਮੁੜ ਸ਼ੁਰੂ ਕੀਤਾ। ਇਸ ਵਾਰ ਉਸ ਨੇ ਆਪਣੇ ਆਪ 'ਤੇ ਇਸ ਦੇ ਟੈਸਟ ਕੀਤੇ। ਅਪ੍ਰੈਲ 19, 1943 ਨੂੰ ਉਸ ਨੇ 4 ਵਜ ਕੇ 20 ਮਿੰਟ ਤੇ 250 ਮਾਈਕਰੋਗ੍ਰਾਮ ਐਲ.ਐਸ.ਡੀ. ਲਈ। ਘੋਲ ਬੇਸੁਆਦਾ ਸੀ। ਚਾਰ ਵਜ ਕੇ ਪੰਜਾਹ ਮਿੰਟ ਤੱਕ ਉਹ ਬਿਲਕੁਲ ਠੀਕ ਸੀ। 5 ਵਜੇ ਉਸ ਨੂੰ ਹਲਕੀ ਜਿਹੀ ਊਂਘ, ਬੇਆਰਾਮੀ ਅਤੇ ਬੇਧਿਆਨੀ ਮਹਿਸੂਸ ਹੋਈ, ਨਜ਼ਰ ਵਿਚ ਫ਼ਰਕ ਆਇਆ ਅਤੇ ਹੱਸਣ ਲਈ ਮਨ ਕੀਤਾ। ਇਸ ਤੋਂ ਅੱਗੇ ਉਹ ਇਸ ਦੇ ਲੱਛਣ ਨਾ ਲਿਖ ਸਕਿਆ। ਉਸ ਨੇ ਆਪਣੇ ਲੈਬਰਟਰੀ ਸਹਿਯੋਗੀ ਨੂੰ ਬੁਲਾਇਆ ਤੇ ਉਸ ਨੂੰ ਘਰ ਛੱਡਣ ਲਈ ਕਿਹਾ। ਦੋਵੇਂ ਸਾਈਕਲ 'ਤੇ ਚੜ੍ਹ ਕੇ ਘਰ ਗਏ। ਉਸ ਦੇ ਬਾਅਦ ਵਿਚ ਮੇਰੀ ਨਜ਼ਰ ਮੇਰੇ ਅੱਗੇ ਡੋਲ ਰਹੀ ਸੀ ਅਤੇ ਵਸਤੂਆਂ ਮਜ਼ਾਕੀਆ ਸ਼ੀਸ਼ੇ ਵਿਚ ਛਾਇਆ ਵਾਂਗ ਟੇਢੀਆਂ-ਮੇਢੀਆਂ ਦਿੱਸ ਰਹੀਆਂ ਹਨ। ਮੇਰੇ ਲਈ ਥਾਂ ਤੋਂ ਹਿੱਲ ਸਕਣਾ ਮੁਸ਼ਕਲ ਲੱਗਦਾ ਸੀ। ਭਾਵੇਂ ਬਾਅਦ ਵਿਚ ਮੇਰੇ ਸਹਾਇਕ ਨੇ ਮੈਨੂੰ ਦੱਸਿਆ ਅਸੀਂ ਕਾਫ਼ੀ ਗਤੀ ਨਾਲ ਸਾਈਕਲ ਚਲਾਇਆ ਸੀ।"

ਅਗਲੇ ਕੁਝ ਘੰਟਿਆਂ ਦੌਰਾਨ ਉਨ੍ਹਾਂ ਅਜੀਬ ਲੱਛਣਾਂ ਬਾਰੇ ਤਜਰਬਾ ਹੋਇਆ, ਜਿਸ

ਦੀ ਉਸ ਨੇ ਇਸ ਪ੍ਰਕਾਰ ਵਿਆਖਿਆ ਕੀਤੀ। 'ਸਿਰ ਚਕਰਾਉਣਾ, ਨਜ਼ਰ-ਭਰਮ, ਮੇਰੇ ਆਲੇ -ਦੁਆਲੇ ਅਜੀਬ ਕਿਸਮ ਦੇ ਰੰਗਾਂ ਦੇ ਮਖੌਟੇ ਪਹਿਨੀ ਲੋਕ, ਬੇਹੱਦ ਬੇਚੈਨੀ, ਅਧਰੰਗ ਹੁੰਦਾ ਜਾਪਦਾ, ਸਿਰ, ਅੱਖਾਂ, ਅਤੇ ਸਾਰੇ ਸਰੀਰ ਵਿਚ ਤੇਜ਼ ਹਲਚਲ ਜਿਵੇਂ ਸਾਰੇ ਸਰੀਰ ਵਿਚ ਕੋਈ ਭਾਰੀ ਚੀਜ਼ ਭਰ ਗਈ ਹੋਵੇ। ਗਲਾ ਸੁੱਕਾ ਲੱਗਦਾ ਸੀ; ਸਰੀਰ ਦੀ ਹਾਲਤ ਬਾਰੇ ਸਪੱਸ਼ਟ ਗਿਆਨ, ਜਿਸ ਵਿਚ ਮੈਂ ਇਕ ਨਿਰਪੱਖ ਨਿਰੀਖਿਅਕ ਵਜੋਂ ਅਨੁਭਵ ਕੀਤਾ ਕਿ ਮੈਂ ਅਚੇਤ ਤੌਰ 'ਤੇ ਜੋ ਮੂੰਹ ਵਿਚ ਆਇਆ ਬੋਲਦਾ ਰਿਹਾ। ਕਈ ਵਾਰ ਮੈਂ ਮਹਿਸੂਸ ਕੀਤਾ ਕਿ ਮੈਂ ਆਪਣੇ ਸਰੀਰ ਵਿਚੋਂ ਹੀ ਬਾਹਰ ਨਿਕਲ ਗਿਆ ਹਾਂ।"

ਐਲ.ਐਸ.ਡੀ. ਦੇ ਪ੍ਰਭਾਵ ਬਾਰੇ ਇਹ ਵਿਆਖਿਆ ਬਿਲਕੁਲ ਨਿਰਪੱਖ ਅਤੇ ਉਚਿਤ ਹੈ। ਇਸ ਪਤਾ ਲੱਗਾ ਕਿ ਅਸਰ ਹੋਣ ਵਿਚ 30 ਮਿੰਟ ਲੱਗੇ। ਦੋ ਜਾਂ ਚਾਰ ਘੰਟੇ ਵਿਚ ਆਪਣੀ ਚਰਮ–ਸੀਮਾ 'ਤੇ ਪਹੁੰਚਦੇ ਹਨ ਅਤੇ 8 ਤੋਂ 12 ਘੰਟੇ ਵਿਚ ਗਾਇਬ ਹੋ ਜਾਂਦੇ ਹਨ। ਕੁਝ ਲੋਕ ਦੂਜਿਆਂ ਦੇ ਮੁਕਾਬਲੇ ਵਧੇਰੇ ਭਰਮੀ ਹੋ ਗਏ। ਐਲ.ਐਸ.ਡੀ. ਤੋਂ ਬਹੁਤ ਖ਼ਤਰਾ ਇਹ ਹੈ ਕਿ ਪੈਦਾ ਹੋਏ ਵਾਤਾਵਰਣ ਬਾਰੇ ਗਲਤ ਅੰਦਾਜ਼ੇ ਲੱਗ ਜਾਂਦੇ ਹਨ। ਭਾਵੇਂ ਇਹ ਉਸ ਤਰ੍ਹਾਂ ਨਹੀਂ ਹੁੰਦਾ, ਜਿਵੇਂ ਕਹਾਣੀਆਂ ਵਿਚ ਦੱਸਿਆ ਜਾਂਦਾ ਹੈ। ਲੋਕ ਕਈ ਵਾਰ ਅਕਸਰ ਖਿੜਕੀ ਰਾਹੀ ਬਾਹਰ ਕੁੱਦ ਜਾਂਦੇ ਹਨ, ਟਰੈਫਿਕ ਵਾਲੀਆਂ ਥਾਵਾਂ ਤੇ ਚਲੇ ਜਾਂਦੇ ਹਨ, ਅੱਗ ਵਿਚ ਚਲਦੇ ਹਨ ਜਾਂ ਸਮੁੰਦਰ 'ਤੇ ਚਲਣ ਲਗਦੇ ਹਨ। ਐਲ.ਐਸ.ਸੀ. ਐਮਫੇਟਾਮਾਈਨ ਦੀ ਤਰ੍ਹਾਂ ਮਨੁੱਖ ਨੂੰ ਹਿੰਸਕ ਵਰਤਾਉ ਵਾਲਾ ਬਣਾ ਸਕਦੀ ਹੈ। ਦੂਜਾ ਆਮ ਅਸਰ ਜੋ ਐਲ.ਐਸ.ਡੀ. ਕਰਦੀ ਹੈ, ਉਹ ਹੈ ਮਾਨਸਿਕ ਵਿਗਾੜ, ਜਿਸ ਲਈ ਹਸਪਤਾਲ ਵਿਚ ਡਾਕਟਰ ਦੇ ਇਲਾਜ ਦੀ ਲੋੜ ਹੁੰਦੀ ਹੈ। ਅਜਿਹਾ ਜਿੰਨੀ ਵਾਰ ਹੁੰਦਾ ਹੈ, ਇਹ ਤੈਅ ਕਰਨਾ ਮੁਸ਼ਕਲ ਹੈ।

ਐਲ.ਐਸ.ਡੀ. ਰਾਹੀ ਪੈਦਾ ਕੀਤੇ ਲੱਛਣ ਪਾਗਲਪਨ ਦੇ ਲੱਛਣਾਂ ਨਾਲ ਏਨੇ ਮਿਲਦੇ ਸਨ ਕਿ ਕੁਝ ਚਿਕਿਤਸਕ ਮੰਨਣ ਲੱਗੇ ਕਿ ਮਾਨਸਿਕ ਰੋਗਾਂ ਦਾ ਪ੍ਰਭਾਵਕਾਰੀ ਇਲਾਜ ਹੁਣ ਨਿਕਲਣ ਹੀ ਵਾਲਾ ਹੈ। ਇਸ ਦੇ ਬਾਅਦ ਉਨ੍ਹਾਂ ਨੇ ਐਲ.ਐਸ.ਡੀ. ਦਵਾਈ ਨੂੰ ਕਈ ਰੋਗੀਆਂ ਦੇ ਵਿਗਾੜਾਂ ਲਈ ਵਰਤਿਆ, ਪਰ ਨਤੀਜੇ ਨਿਰਾਸ਼ਾਜਨਕ ਹੀ ਰਹੇ। ਐਲ.ਐਸ.ਡੀ. ਦੀ ਵਰਤੋਂ ਅਲਕੋਹਲ ਅਤੇ ਅਫ਼ੀਮ ਦੀ ਲਤ ਛੁਡਾਉਣ ਲਈ ਔਟਿਜਮ (ਬੱਚਿਆਂ ਦੀ ਦੁਰਲਭ ਬਿਮਾਰੀ, ਜਿਸ ਨਾਲ ਉਹ ਹੋਰ ਲੋਕਾਂ ਨਾਲ ਸੰਚਾਰ ਨਹੀ ਕਰ ਸਕਦੇ) ਵਿਚ, ਕੈਂਸਰ ਵਿਚ ਪੀੜ ਤੋਂ ਮੁਕਤੀ ਦੇ ਲਈ ਅਤੇ ਮਾਨਸਿਕ ਵਿਕਾਰ ਦੇ ਇਲਾਜ ਵਿਚ ਕੀਤੀ ਗਈ। ਇਨ੍ਹਾਂ ਕੇਸਾਂ ਵਿਚ ਭਾਵੇਂ ਮੁੱਢਲੇ ਨਤੀਜੇ ਉਤਸ਼ਾਹਜਨਕ ਰਹੇ, ਪਰ ਐਲ.ਐਸ.ਡੀ. ਦੀ ਅਖ਼ੀਰ ਡਾਕਟਰੀ ਉਪਯੋਗਿਤਾ ਸਿੱਧ ਨਹੀਂ ਹੋ ਸਕੀ।

## ਮਾੜੇ ਅਤੇ ਚੰਗੇ ਝੂਟੇ

ਝੂਟਾ ਇਕ ਪ੍ਰਸਿੱਧ ਸ਼ਬਦ ਹੈ, ਜੋ ਇਕ ਨਸ਼ੀਲੀ ਦਵਾਈ ਜਿਵੇਂ ਐਲ.ਐਸ.ਡੀ. ਦਾ ਪ੍ਰਯੋਗ ਕਰਨ ਵਾਲਾ ਇਸ ਨੂੰ ਲੈਣ ਪਿਛੋਂ ਅਨੁਭਵ ਕਰਦਾ ਹੈ। ਇਹ ਚੰਗੇ 'ਝੂਟੇ' ਅਤੇ ਮਾੜੇ 'ਝੂਟੇ ਹੁੰਦੇ ਹਨ। ਪਿਛਲਿਆਂ ਨੂੰ ਘੁਮਕੜੀ ਜਾ ਅਵਾਰਾਗਰਦੀ ਕਿਹਾ ਜਾਂਦਾ ਹੈ। ਇਕ ਚੰਗਾ ਝੂਟਾ ਸੁਹਾਵਣਾ ਅਤੇ ਭਾਵਕ ਭਾਵਨਾਵਾਂ ਵਾਲਾ ਹੋ ਸਕਦਾ ਹੈ। ਇਕ ਮਾੜੇ

ਝੂਟੇ ਜਾਂ ਅਵਾਰਾਗਰਦੀ ਇਸ ਦਾ ਉਲਟ ਹੁੰਦਾ ਹੈ। ਦੇਖਿਆ ਹੋਇਆ ਪ੍ਰਤੀਬਿੰਬ ਡਰ ਅਤੇ ਸਹਿਮ ਦੀਆਂ ਭਾਵਨਾਵਾਂ ਪੈਦਾ ਕਰਦਾ ਹੈ। ਕਿਉਂਕਿ ਇਸ ਦੀ ਭਵਿੱਖਬਾਣੀ ਕਰਨਾ ਸੰਭਵ ਨਹੀਂ ਹੈ ਕਿ ਕਿਸੇ ਨੂੰ ਚੰਗਾ ਜਾਂ ਮਾੜਾ ਝੂਟਾ ਆਏਗਾ। ਐਲ.ਐਸ.ਡੀ. ਦਾ ਲੈਣਾ ਇਕ ਰਸਾਣਿਕ ਖੇਡ ਵਾਂਗ ਹੈ, ਜਿਸ ਵਿਚ ਘੁੰਮਦੀ ਹੋਈ ਇਕ ਮੇਜ਼ 'ਤੇ ਪੱਤੇ ਰੱਖੇ ਜਾਂਦੇ ਹਨ ਤੇ ਉਨ੍ਹਾਂ ਬਾਰੇ ਕੁਝ ਪਤਾ ਨਹੀਂ ਹੁੰਦਾ ਕਿ ਕਿਸ ਦੀ ਕਿਸਮਤ ਖੋਲ੍ਹੇਗੀ। ਐਲ.ਐਸ.ਈ. ਅਤੇ ਐਮਫੈਟਾਮਾਈਨ ਜਾਂ ਅਜਿਹੀਆਂ ਹੋਰ ਦਵਾਈਆਂ ਦਾ ਮਿਸ਼ਰਣ ਅਜਿਹੇ ਭਿਆਨਕ ਅਸਰ ਪੈਦਾ ਕਰ ਸਕਦਾ ਹੈ, ਕਿ ਇਸ ਦਾ ਪ੍ਰਯੋਗ ਕਰਨ ਵਾਲਾ ਮੌਤ ਦੇ ਝੂਟੇ ਹੀ ਅਨੁਭਵ ਕਰਨ ਲੱਗਦਾ ਹੈ।

## ਨਸ਼ੇ ਦੀ ਤੋੜ

ਐਲ.ਐਸ.ਡੀ. ਦੀ ਵਰਤੋਂ ਦੀ ਇਕ ਪ੍ਰਮਾਣਿਕਤਾ ਜੋ ਸਿੱਧ ਹੁੰਦੀ ਹੈ, ਉਹ ਕੁਝ ਦੇਰ ਬਾਅਦ ਨਸ਼ੇ ਦੀ ਤੋੜ ਹੈ, ਜੋ ਕਿ ਅਸੀ ਪਹਿਲਾਂ ਭੰਗ ਦੇ ਕੇਸ ਵਿਚ ਦੇਖ ਚੁੱਕੇ ਹਾਂ। ਇਹ ਪ੍ਰਭਾਵ ਸੇਵਨਕਰਤਾ ਦੇ ਐਲ.ਐਸ.ਡੀ. ਛੱਡਣ ਦੇ ਹਫ਼ਤੇ ਜਾਂ ਮਹੀਨੇ ਪਿਛੋਂ ਵੀ ਹੋ ਸਕਦਾ ਹੈ। ਨਸ਼ੇ ਦੀ ਤੋੜ ਦਾ ਅਸਰ ਐਲ.ਐਲ.ਡੀ. ਦੇ ਕਲਾਸੀਕਲ ਝੂਟਿਆਂ ਵਾਂਗ ਹੀ ਹੈ, ਪਰ ਇਹ ਐਲ.ਐਸ.ਡੀ. ਨਾ ਲੈਣ ਕਾਰਣ ਹੁੰਦਾ ਹੈ। ਇਸ ਦਾ ਇਕ ਹੋਰ ਕਾਰਣ ਸ਼ਾਇਦ ਇਹ ਹੈ ਕਿ ਐਲ.ਐਸ.ਡੀ. ਦਿਮਾਗ ਨੂੰ ਰਸਾਇਣ ਰੂਪ ਵਿਚ ਬਦਲ ਦਿੰਦੀ ਹੈ। ਨਸ਼ੇ ਦੀ ਤੋੜ ਦੇ 50 ਫ਼ੀਸਦੀ ਕੇਸਾਂ ਵਿਚ ਇਸ ਦਾ ਤੁਰੰਤ ਕਾਰਣ ਨਹੀਂ ਮਿਲਦਾ। ਬਾਕੀ ਦੇ ਅੱਧਿਆਂ ਵਿਚ ਇਹ ਪ੍ਰਭਾਵ ਤੇਜ਼ ਰੌਸ਼ਨੀ, ਉੱਚੀ ਆਵਾਜ਼, ਅਲਕੋਹਲ ਦੀ ਵਰਤੋਂ, ਭੰਗ ਪੀਣ ਜਾਂ ਕੁਝ ਆਸਾਧਾਰਣ ਅਨੁਭਵ ਕਰਕੇ ਦੇਖਣ ਵਿਚ ਆਇਆ ਹੈ। ਲਗਭਗ 5 ਫ਼ੀਸਦੀ ਐਲ.ਐਸ.ਡੀ. ਦੇ ਪੁਰਾਣੇ ਸੇਵਨਕਰਤਾ ਇਸ ਬਿਮਾਰੀ ਤੋਂ ਪੀੜਤ ਸਨ।

## ਐਲ.ਐਸ.ਡੀ. ਦੇ ਪ੍ਰਭਾਵ

ਹਾਫਮੈਨ ਨੇ ਐਲ.ਐਸ.ਡੀ. ਦੇ ਕਈ ਪ੍ਰਭਾਵ ਬਹੁਤੀ ਡੂੰਘਾਈ ਨਾਲ ਵਰਣਨ ਕੀਤੇ ਹਨ। ਹੋਰ ਅਗਲੀਆਂ ਖੋਜਾਂ ਦੱਸਦੀਆਂ ਹਨ ਕਿ ਇਹ ਧਾਰਨਾਵਾਂ ਕਈ ਤਰੀਕਿਆਂ ਨਾਲ ਬਦਲੀਆਂ ਜਾ ਸਕਦੀਆਂ ਹਨ। ਰੰਗ ਜ਼ਿਆਦਾ ਗੂੜ੍ਹੇ ਹੋ ਜਾਂਦੇ ਹਨ। ਬਾਹਰਲੀਆਂ ਰੇਖਾਵਾਂ ਵੀ ਗੂੜ੍ਹੀਆਂ ਲੱਗਦੀਆਂ ਹਨ ਅਤੇ ਵਸਤਾਂ ਸਾਧਾਰਨ ਨਾਲੋਂ ਵੱਡੀਆਂ ਜਾਂ ਛੋਟੀਆਂ ਜਾਪਦੀਆਂ ਹਨ। ਇਸ ਨੂੰ ''ਗੁਲੀਵਰ ਪ੍ਰਭਾਵ' ਵੀ ਕਿਹਾ ਜਾ ਸਕਦਾ ਹੈ। (ਤੁਹਾਨੂੰ ਯਾਦ ਹੋਵੇਗਾ ਕਿ ਗੁਲੀਵਰ ਬੌਣਿਆਂ ਦੇ ਦੇਸ਼ ਲਿਲੀਪੁਟ ਅਤੇ ਦੈਤਾਂ ਦੇ ਦੇਸ਼ ਬਰਾਡਿੰਗਨੈਗ ਗਿਆ ਸੀ ਹੈ।) ਅੱਖਾਂ ਬੰਦ ਕਰਨ ਤੇ ਪ੍ਰਛਾਵਿਆਂ ਪਿਛੇ ਤੇਜ਼ ਰੰਗ ਦਿਖਾਈ ਦੇਣਗੇ। ਇਕ ਵਿਸ਼ੇਸ਼ ਲੱਛਣ ਹੈ।

ਸੰਵੇਦਨਾਵਾਂ ਦਾ ਜੁੜਨਾ ਵਿਚ ਆਮ ਨਾਲੋਂ ਬਿਲਕੁਲ ਅਲੱਗ ਸੰਵਦੇਨਾ ਉਤਪੰਨ ਹੋ ਜਾਂਦੀ ਹੈ। ਉਦਾਹਰਣ ਦੇ ਤੌਰ 'ਤੇ ਸੰਗੀਤ ਕਾਰਣ ਅੱਖਾਂ ਅੱਗੇ ਕਈ ਕਿਸਮ ਦੇ ਰੰਗ



ਚਿੱਤਰ 60 : 'ਗੁਲੀਵਰ ਪ੍ਰਭਾਵ' ਜਿਥੇ ਸੇਵਨਕਰਤਾ ਆਪਣੇ ਆਪ ਨੂੰ ਬੌਣੇ ਲਿਲੀਪੁਟ ਦੇ ਵਸਨੀਕਾਂ ਵਿੱਚ ਦੈਤ ਦੀ ਤਰ੍ਹਾਂ ਮਹਿਸੂਸ ਕਰਦਾ ਹੈ।

ਦਿਸਦੇ ਹਨ, ਅਥਵਾ ਤਸਵੀਰ ਜਾਂ ਘੁੰਮਦੇ ਹੋਏ ਵਰਣਚੱਕਰ ਦੇਖਣ ਨਾਲ ਸੰਗੀਤ ਸੁਣਾਈ ਦਿੰਦਾ ਹੈ। ਵਸਤੂਆਂ ਅਤੇ ਲੋਕ ਟੇਢੇ-ਮੇਢੇ ਦਿਸਦੇ ਹਨ। ਸਾਰਾ ਸਰੀਰ ਜਾਂ ਕੋਈ ਇਕ ਹੱਥ-ਪੈਰ ਬਹੁਤ ਵੱਡਾ ਜਾਂ ਬਹੁਤ ਛੋਟਾ ਦਿਸਦਾ ਹੈ। ਇਸ ਪ੍ਰਭਾਵ ਨੂੰ 'ਐਲਾਈਸ ਇੰਨ ਵੰਡਰਲੈਂਡ' ਪ੍ਰਭਾਵ ਕਿਹਾ ਜਾ ਸਕਦਾ ਹੈ।

ਸਰੀਰ 'ਤੇ ਦੂਜੇ ਪ੍ਰਭਾਵ ਵੀ ਅਨੁਭਵ ਹਨ। ਖ਼ੂਨ ਦਬਾਉ ਵਿਚ ਥੋੜ੍ਹਾ ਜਿਹਾ ਵਾਧਾ




ਚਿੱਤਰ 61 : ਐਲ.ਐਸ.ਡੀ. ਸੇਵਨਕਰਤਾ ਨੂੰ ਇਕ ਰੰਗਦਾਰ ਪਹੀਏ ਨੂੰ ਘੁਮਾਉਣ ਨਾਲ ਸਿਰ ਵਿਚ ਸੰਗੀਤ ਪੈਦਾ ਹੁੰਦਾ ਜਾਪੇਗਾ।

ਹੁੰਦਾ ਹੈ, ਦਿਲ ਦੀ ਧੜਕਣ ਤੇਜ਼ ਹੁੰਦੀ ਹੈਂ। ਅੱਖ ਦੀ ਪੁਤਲੀ ਫੈਲ ਜਾਂਦੀ ਹੈ। ਇਸ ਨਾਲ ਅਧਿਕ ਪ੍ਰਭਾਵ ਅੱਖ ਵਿਚ ਘੁੰਮਦਾ ਹੈ, ਜੋ ਦਰਦਨਾਕ ਹੁੰਦਾ ਹੈ। ਚਮੜੀ ਜਲ ਸਕਦੀ ਹੈ, ਅੱਖਾਂ ਲਾਲ ਹੋ ਜਾਂਦੀਆਂ ਹਨ, ਸਰੀਰ ਵਿਚ ਕਾਂਬਾ ਆ ਸਕਦਾ ਹੈ। ਚਾਲ ਲੜਖੜਾਉਣ ਲੱਗਦੀ ਹੈ। ਕਈ ਵਾਰ ਉਲਟੀਆਂ ਵੀ ਆਉਂਦੀਆਂ ਹਨ। ਤਾਪਮਾਨ ਵਿਚ ਵਾਧਾ ਹੁੰਦਾ ਹੈ। (ਖਰਗੋਸ਼ਾਂ ਵਿਚ ਇਹ ਬਹੁਤ ਵੱਧ ਹੋ ਜਾਂਦਾ ਹੈ) ਅਤੇ ਇਹ ਐਲ.ਐਸ.ਡੀ. ਦਾ ਮੁੱਖ ਚਿੰਨ੍ਹ ਹੈ। ਕਈ ਮਾਮਲਿਆਂ ਵਿਚ ਬੇਆਰਾਮੀ ਪੈਦਾ ਹੋ ਸਕਦੀ ਹੈ। ਕਈ ਵਾਰ ਦਿਮਾਗੀ ਬਿਮਾਰੀ ਦੇ ਲੱਛਣ ਵੀ ਦਿਖਾਈ ਦਿੰਦੇ ਹਨ। ਲਗਭਗ 50 ਮਿਲੀਗ੍ਰਾਮ ਐਲ.ਐਸ.ਡੀ. ਦੀ ਮਾਤਰਾ ਇਕ ਵਿਅਕਤੀ ਦੀ ਮੌਤ ਦਾ ਕਾਰਣ ਬਣ ਸਕਦੀ ਹੈ।

1967 ਵਿਚ ਇਕ ਵਿਗਿਆਨਕ ਕੋਹੇਨ ਨੇ ਦੱਸਿਆ ਕਿ ਐਲ.ਐਸ.ਡੀ. ਨਾਲ ਮਨੁੱਖੀ ਖ਼ੂਨ ਦੇ ਸਫ਼ੈਦ ਸੈੱਲਾਂ ਵਿਚ ਕਰੋਮੋਸੋਮਲ ਵਿਚ ਟੁੱਟ-ਭੱਜ ਦੇਖੀ ਗਈ। ਇਹ ਤੱਥ ਜਦੋਂ ਸਾਇੰਸ ਜਰਨਲ ਵਿਚ ਪ੍ਰਕਾਸ਼ਿਤ ਹੋਏ, ਤਾਂ ਇਨ੍ਹਾਂ ਨੂੰ ਕਾਫ਼ੀ ਪ੍ਰਸਿੱਧੀ ਮਿਲੀ। ਸਾਡੇ ਕੁਝ ਪਾਠਕਾਂ ਨੂੰ ਭਿਆਨਕ ਥੇਲੀਡੋਮਾਈਡ ਦੁਖਾਂਤ ਬਾਰੇ ਪਤਾ ਹੋਏਗਾ, ਜੋ ਕੁਝ ਸਾਲ

ਪਹਿਲਾਂ ਵਾਪਰੀ, ਜਿਸ ਵਿਚ ਬਹੁਤ ਸਾਰੀਆਂ ਗਰਭਵਤੀ ਔਰਤਾਂ ਨੇ ਬੱਚਿਆਂ ਨੂੰ ਆਰਾਮ ਨਾਲ ਜਨਮ ਦੇਣ ਲਈ ਥੇਲੀਡੋਮਾਈਡ ਦੀ ਵੀ ਨਵੀ ਦਵਾਈ ਲਈ। ਆਮ ਜਨਤਾ ਵਿਚ ਕੁਦਰਤੀ ਸੀ ਕਿ ਇਸ ਨਾਲ ਸਹਿਮ ਪੈਦਾ ਹੋ ਗਿਆ। ਕਰੋਮੋਸੋਮਲ ਦਾ ਨੁਕਸਾਨ ਇਕ ਚੇਤਾਵਨੀ ਭਰੀ ਤਬਦੀਲੀ ਸੀ। ਕਿਉਂਕਿ ਇਹ ਸਿਰਫ਼ ਸੇਵਨਕਰਤਾ 'ਤੇ ਹੀ ਅਸਰ ਨਹੀ ਕਰਦਾ, ਸਗੋਂ ਉਸ ਦੀ ਔਲਾਦ 'ਤੇ ਵੀ ਅਸਰ ਕਰਦਾ ਹੈ। ਉਦੋਂ ਤੋਂ ਇਸ ਸੰਬੰਧੀ ਕਈ ਅਧਿਐਨ ਹੋ ਚੁੱਕੇ ਹਨ, ਪਰ ਹੁਣ ਤੱਕ ਕਿਸੇ ਸਿੱਟੇ 'ਤੇ ਨਹੀ ਪੁਜੇ। ਐਲ. ਐਸ. ਡੀ. ਗਰਭਪਾਤ ਲਈ ਵੀ ਵਰਤੀ ਜਾਂਦੀ ਹੈ। ਬੱਚਿਆਂ ਵਿਚ ਵਿਗਾੜ ਕੈਂਸਰ ਪੈਦਾ ਕਰਦੀ ਹੈ, ਭਾਵੇਂ ਇਸ ਬਾਰੇ ਪੱਕੇ ਪ੍ਰਭਾਵ ਨਹੀ ਪ੍ਰਾਪਤ ਹੋਏ।




ਚਿੱਤਰ 62 : ਸਿਨੇਪਸਜ਼ ਨਾੜੀਆਂ ਦਰਮਿਆਨ ਜੋੜ

## ਐਲ.ਐਸ.ਡੀ. ਕਿਵੇਂ ਕੰਮ ਕਰਦੀ ਹੈ

ਦਿਮਾਗ਼ ਵਿਚ ਇਕ ਵਿਸ਼ੇਸ਼ ਰਸਾਇਣਕ ਪਦਾਰਥ ਹੁੰਦਾ ਹੈ ਜੋ ਨਾੜੀਆਂ ਦਰਮਿਆਨ ਸੰਦੇਸ਼ਵਾਹਕ ਦਾ ਕੰਮ ਕਰਦਾ ਹੈ। ਨਾੜੀਆਂ ਤਾਰਾਂ ਦੀ ਤਰ੍ਹਾਂ ਹੁੰਦੀਆਂ ਹਨ, ਜੋ ਕਿ ਆਪਸ ਵਿਚ ਜੁੜੀਆਂ ਨਹੀ ਹੁੰਦੀਆਂ। ਨਾੜੀਆਂ ਦੇ ਸਿਰਿਆਂ 'ਤੇ ਬਹੁਤ ਬਾਰੀਕ ਥਾਵਾਂ ਹੁੰਦੀਆਂ ਹਨ ਇਨ੍ਹਾਂ ਨੂੰ ਸਿਨੇਪਸਜ਼ ਕਿਹਾ ਜਾਂਦਾ ਹੈ। ਜੇ ਸੇਰੋਟੋਨਿਨ (ਅਤੇ ਕੁਝ ਹੋਰ ਵਿਸ਼ੇਸ਼ ਰਸਾਇਣ) ਨਾ ਹੁੰਦੇ ਤਾਂ ਇਕ ਨਾੜੀ ਵਿਚ ਚਲਦੀਆਂ ਬਿਜਲਈ ਭਾਵਨਾਵਾਂ ਅਗਲੀ ਨਾੜੀ ਵਿਚ ਨਹੀਂ ਪਹੁੰਚਦੀਆਂ। ਜੋ ਬਿਜਲਈ ਤਰੰਗ ਇਕ ਨਾੜੀ ਦੇ ਸਿਰੇ 'ਤੇ ਪੁੱਜਦੀ ਹੈ, ਤਾਂ ਇਥੇ ਇਹ ਕੁਝ ਸੇਰੋਟੋਨਿਨ ਅਣੂ ਛੱਡਦੀ ਹੈ, ਜੋ ਸਿਨੈਪਟਿਕ ਖ਼ਾਲੀ ਸਥਾਨ ਵਿਚ ਭਰ ਜਾਂਦੇ ਹਨ। ਇਹ ਕਣ ਦੂਜੀ ਨਾੜੀ ਵੱਲ ਤੇਜ਼ੀ ਨਾਲ ਜਾਂਦੇ ਹਨ ਅਤੇ ਕੁਝ ਵਿਸ਼ੇਸ਼ ਸੰਗ੍ਰਾਹਕ ਕਰਤਾ ਨਾਲ ਜੁੜ ਜਾਂਦੇ ਹਨ ਅਤੇ ਇਕ ਤਾਜ਼ਾ




ਚਿੱਤਰ 63 : ਸਿਨੇਪਸਜ਼ ਦਾ ਬਹੁਤ ਹੀ ਵੱਡਾ ਦ੍ਰਿਸ਼ ਮੁੱਠ ਵਰਗੀਆਂ ਦੋ ਸੰਰਚਨਾਵਾਂ ਅਸਲ ਵਿੱਚ ਦੋ ਤਾਂਤਰਿਕਾਵਾਂ ਦੇ ਸਿਰੇ ਹਨ। ਉਪਰਲੀ ਮੁੱਠ ਵਿੱਚ ਬੁਲਬੁਲੇ ਵਰਗੀਆਂ ਸੰਰਚਨਾਵਾਂ ਸੇਰੋਟੋਨਿਨ ਯੁਕਤ ਵੈਸੀਕਲਜ਼ ਹਨ। ਇਹ ਰਸਾਇਣ ਦਿਮਾਗ਼ ਵਿਚ ਤੰਤਰਿਕਾ ਸੰਕੇਤ ਦੇ ਪ੍ਰੇਸ਼ਣ ਲਈ ਉਤਰਦਾਰੀ ਹਨ।

ਬਿਜਲਈ ਮਨੋਵੇਗ਼ ਸ਼ੁਰੂ ਕਰਦੇ ਹਨ (ਦੇਖੋ ਚਿੱਤਰ)।

ਐਲ.ਐਸ.ਡੀ. ਸੇਰੋਟੋਨਿਨ ਨਾਲ ਰਸਾਇਣਕ ਤੌਰ 'ਤੇ ਮਿਲਦੀ ਜੁਲਦੀ ਹੈ। ਇਸ ਤਰ੍ਹਾਂ ਆਪਣੇ ਆਪ ਨੂੰ ਸੇਰੋਟੋਨਿਨ ਲਈ ਬਣੇ ਸੰਗ੍ਰਾਹਕਾਂ ਨਾਲ ਜੋੜਦੀ ਹੈ। ਨਤੀਜਾ ਇਹ ਹੁੰਦਾ ਹੈ ਕਿ ਸੇਰੋਟੋਨਿਨ ਦਿਮਾਗ਼ ਵਿਚ ਤਾਜ਼ਾ ਤਰੰਗਾਂ ਨੂੰ ਸ਼ੁਰੂ ਨਹੀਂ ਕਰ ਸਕਦਾ। ਸਿੱਟੇ ਵਜੋਂ ਦਿਮਾਗ਼ ਦੀ ਬਹੁਤੀ ਪ੍ਰਕਿਰਿਆ ਕੰਮ ਕਰਨੋਂ ਹਟ ਜਾਂਦੀ ਹੈ, ਜਾਂ ਬਹੁਤ ਬੁਰੀ ਤਰ੍ਹਾਂ ਪ੍ਰਭਾਵਿਤ ਹੁੰਦੀ ਹੈ। ਇਹ ਉਨ੍ਹਾਂ ਲੱਛਣਾਂ ਨੂੰ ਪੈਦਾ ਕਰਦੀ ਹੈ

ਜੋ ਐਲ.ਐਸ.ਡੀ ਦੀਆਂ ਵਿਸ਼ੇਸ਼ਤਾਈਆਂ ਹਨ। ਜਦੋਂ ਐਲ.ਐਸ.ਡੀ ਦਵਾਈਆਂ ਨਾਲ ਦਿਤੀ ਜਾਂਦੀ ਹੈ, ਜੋ ਦਿਮਾਗ ਦੇ ਸੇਰੋਟੋਨਿਨ ਨੂੰ ਮੰਦ ਕਰਦੀ ਹੈ, ਤਾਂ ਐਲ.ਐਸ.ਡੀ. ਦਾ ਪ੍ਰਭਾਵ ਵੱਧ ਅਤੇ ਲੰਮੇ ਸਮੇ ਤੱਕ ਹੁੰਦਾ ਹੈ। ਦੂਜੇ ਪਾਸੇ ਜਦੋਂ ਐਲ.ਐਸ.ਡੀ. ਦਵਾਈਆਂ ਨਾਲ ਦਿੱਤੀ ਜਾਂਦੀ ਹੈ, ਜੋ ਦਿਮਾਗ਼ ਵਿਚ ਸੇਰੋਟੋਨਿਨ ਨੂੰ ਵਧਾਉਂਦੀ ਹੈ, ਤਾਂ ਐਲ.ਐਸ.ਡੀ. ਦੇ ਪ੍ਰਭਾਵ ਘੱਟ ਜਾਂਦੇ ਹਨ। ਇਹ ਤਜਰਬੇ ਇਹ ਦੱਸਦੇ ਹਨ ਕਿ ਐਲ.ਐਸ.ਡੀ. ਸੇਰੋਟੋਨਿਨ ਦੇ ਨਾਲ 'ਲੜ ਕੇ' ਆਪਣਾ ਪ੍ਰਭਾਵ ਉਤਪਨ ਕਰਦੀ ਹੈ।



# 7

## ਪੀ.ਸੀ.ਪੀ. : ਦੇਵਤਿਆਂ ਦਾ ਨਿਰਾਦਰ

ਪੀ.ਸੀ.ਪੀ. ਜਾਂ ਫੈਨਸਈਕਲੀਡਾਈਨ ਹੁਣੇ ਹੁਣੇ ਨਸ਼ੀਲੀਆਂ ਦਵਾਈਆਂ ਦੇ ਦ੍ਰਿਸ਼ 'ਤੇ ਮੋਹਰੀ ਬਣ ਕੇ ਉਭਰੀ ਹੈ, ਜੋ ਪਸ਼ੂਆਂ ਨੂੰ ਬੇਸੁਰਤ ਕਰਨ ਲਈ ਵਰਤੀ ਜਾਂਦੀ ਹੈ। ਇਹ ਪੀ.ਸੀ.ਪੀ. ਨਸ਼ੀਲੀ ਦਵਾਈ Phencyclohexylpiperidine ਦੀ ਰਸਾਇਣਕ ਉਪਜ ਹੈ ਅਤੇ ਇਸ ਰਸਾਇਣਕ ਉਪਜ ਨੂੰ ਆਮ ਭਾਸ਼ਾ ਵਿਚ ਸ਼ਾਂਤ ਕਰਨ ਜਾਂ ਆਰਾਮ ਪਹੁੰਚਾਣ ਵਾਲੀ ਗੋਲੀ ਕਿਹਾ ਜਾਂਦਾ ਹੈ। ਇਸ ਦੇ ਹੋਰ ਅਣਗਿਣਤ ਉਤੇਜਕ ਨਾਂ ਹਨ, ਜਿਵੇਂ ਏਂਜਲ ਡਸਟ, (ਫਰਿਸ਼ਤਿਆਂ ਦੀ ਧੂੜ) ਏਮਬਾਮਿੰਗ ਫਲੂਡ (ਸੁਗੰਧੀ ਪੈਦਾ ਕਰਨ ਵਾਲਾ ਦ੍ਰਵ), ਗੁਰੀਲਾ, ਬਿਸਕੁਟ, ਮੈਜਿਕ ਮਿਸਟ (ਜਾਦੂਮਈ ਨਸ਼ਾ) ਅਤੇ ਰਾਕਟ ਫਿਊਲ (ਰਾਕਟ ਦਾ ਬਾਲਣ) ਆਦਿ। ਭਾਵੇਂ ਇਸ ਦੀ ਪਹਿਲਾਂ ਪਹਿਲ 1926 ਵਿਚ ਖੋਜ ਹੋਈ ਸੀ ਪਰ ਇਸ ਦਾ ਬੇਹੋਸ਼ੀ ਕਰਨ ਵਾਲਾ ਪ੍ਰਭਾਵ 1957 ਵਿਚ ਪਤਾ ਲੱਗਾ। 1958 ਵਿਚ ਫੈਨਸਈਕਲੀਡਾਈਨ ਮਨੁੱਖ ਨੂੰ ਸੁੰਨ ਕਰਨ ਲਈ ਤਜਰਬੇ ਦੇ ਤੌਰ 'ਤੇ ਬਾਜ਼ਾਰ ਵਿਚ ਆਈ। ਬਾਂਦਰਾਂ 'ਤੇ ਦਵਾਈ ਦੇ ਪ੍ਰਭਾਵ ਨੂੰ ਦੇਖਦੇ ਨਿਰਮਾਤਾ ਪਾਰਕ ਡੇਵੀਜ਼ ਐਂਡ ਕੰਪਨੀ ਨੇ ਆਪਣਾ ਵਪਾਰਕ ਨਾਂ 'ਸੇਰਨਾਈਲ' ਚੁਣਿਆ।ਬਹੁਤੀਆਂ ਸੁੰਨ ਕਰਨ ਵਾਲੀਆਂ ਦਵਾਈਆਂ ਸਾਹ ਪ੍ਰਕ੍ਰਿਆ ਵਿਚ ਵਿਗਾੜ ਪੈਦਾ ਕਰਦੀਆਂ ਹਨ। ਇਸ ਤਰ੍ਹਾਂ ਇਹ ਸੁੰਨ ਕਰਨ ਵਾਲਿਆਂ ਦੀ ਬੇਹੋਸ਼ੀ ਸਾਹ ਪ੍ਰਕਿਰਿਆ ਠੀਕ ਰੱਖਣ ਵਿਚ ਮਦਦ ਕਰਦੀ ਸੀ। 'ਸਰੇਨਾਈਲ' ਵਿਚ ਇਹ ਦੋਸ਼ ਨਹੀਂ ਸੀ ਅਤੇ ਸਾਹ ਪ੍ਰਕਿਰਿਆ ਵਿਚ ਨਾ ਵਿਗਾੜ ਪੈਦਾ ਕਰਨ ਵਾਲੀ ਹੋਣ ਕਰ ਕੇ ਇਸ ਦਾ ਪ੍ਰਯੋਗ ਬਹੁਤ ਵੱਧ ਗਿਆ। ਪਰ 1956 ਵਿਚ ਮਨੁੱਖਾਂ ਲਈ ਇਸ ਦਾ ਪ੍ਰਯੋਗ ਬੰਦ ਕਰ ਦਿੱਤਾ ਗਿਆ, ਕਿਉਂਕਿ 'ਸਰੇਨਾਈਲ' ਦੇ ਕੁਝ ਬੁਰੇ ਪ੍ਰਭਾਵ ਸਨ। ਇਨ੍ਹਾਂ ਵਿਚ ਘਬਰਾਹਟ, ਬਹੁਤ ਗੁੱਸਾ, ਭਰਮ ਪ੍ਰਭਾਵ ਅਤੇ ਸਮੇਂ ਤੇ ਸਥਾਨ ਤੇ ਪ੍ਰਭਾਵ ਸੰਬੰਧੀ ਅਚੇਤਨਾ ਸ਼ਾਮਲ ਸੀ। ਪੰਜਾਂ ਵਿਚੋਂ ਲਗਭਗ ਇਕ ਮਰੀਜ਼ ਵਿਚ ਇਹ ਲੱਛਣ ਦਿਖਾਈ ਦਿੰਦੇ ਸਨ, ਜੋ 18 ਘੰਟੇ ਤੱਕ ਜਾਰੀ ਰਹਿੰਦੇ ਸਨ। 'ਸਰੇਨਾਈਲ' ਦੇ ਪ੍ਰਯੋਗ ਕਰਨ ਕਾਰਣ ਪੈਦਾ ਪ੍ਰਭਾਵ ਦਿਮਾਗ਼ੀ ਨੁਕਸ ਵਾਲੇ ਮਰੀਜ਼ਾਂ ਨਾਲ ਮਿਲਦੇ ਸਨ। ਇਸ ਤਰ੍ਹਾਂ ਸਰੇਨਾਈਲ ਮਨੋਰੋਗ ਪੈਦਾ ਕਰਨ ਲੱਗੀ, ਅਜਿਹੀਆਂ ਖੋਜਾਂ ਸਾਹਮਣੇ ਆਈਆਂ।

1967 ਵਿਚ, ਫੈਨਸਈਕਲੀਡਾਈਨ ਮੁੜ ਬਾਜ਼ਾਰ ਵਿਚ ਨਵੇਂ ਨਾਂ ਨਾਲ ਲਿਆਂਦੀ ਗਈ, (ਇਸ ਦੇ ਪਹਿਲੇ ਨਾਂ ਦੇ ਅਖ਼ੀਰ 'ਤੇ 'an' ਲਗਾ ਦਿੱਤਾ ਗਿਆ) ਜੋ ਪਸ਼ੂਆਂ ਨੂੰ ਬੇਹੋਸ਼ ਕਰਨ ਲਈ ਸੀ। ਉਸੇ ਸਾਲ ਇਹ ਨਸ਼ੀਲੀ ਦਵਾਈ ਦਾ ਸਾਨਫ਼ਰਾਂਸਿਸਕੋ

ਵਿਚ ਪ੍ਰਯੋਗ ਆਰੰਭ ਹੋਇਆ। ਇਸ ਤੋਂ ਮਗਰੋਂ ਇਸ ਨੂੰ ਦੇਣ ਵਾਲੀਆਂ ਗੋਲੀਆਂ ਕਿਹਾ ਜਾਣ ਲੱਗਾ। ਹੈਰੋਇਨ ਦੇ ਉਲਟ, ਇਨ੍ਹਾਂ ਨੂੰ ਮੂੰਹ ਰਾਹੀਂ ਲਿਆ ਜਾਣ ਲੱਗਾ। ਪੀ.ਸੀ.ਪੀ. ਦੇ ਪ੍ਰਭਾਵਾਂ ਦੀ ਭਵਿੱਖਬਾਣੀ ਅਨੁਭਵ ਹੈ। ਇਸ ਦੀ ਅਨਿਸਚਿਤਤਾ ਅਤੇ ਵੱਧ ਮਾਤਰਾ ਵਿਚ ਲਏ ਜਾਣ ਕਰਕੇ ਸਾਨਫਰਾਸਿਸਕੋ ਦੀ ਖਾੜੀ ਵਿਚੋਂ ਇਕ ਸਾਲ ਦੇ ਅੰਦਰ ਅੰਦਰ ਗ਼ੈਰ-ਕਾਨੂੰਨੀ ਦਵਾਈਆਂ ਦੇ ਦ੍ਰਿਸ਼ ਤੋਂ ਆਰਾਮ ਦੇਣ ਵਾਲੀਆਂ ਗੋਲੀਆਂ ਦਾ ਨਾਮੋ-ਨਿਸ਼ਾਨ ਮਿੱਟ ਗਿਆ। ਇਸ ਤੋਂ ਥੋੜ੍ਹੀ ਦੇਰ ਬਾਅਦ ਇਹ 'ਹਾਗ' ਨਾਂ ਵਜੋਂ ਅਮਰੀਕਾ ਦੇ ਪੂਰਬੀ ਕਿਨਾਰੇ 'ਤੇ ਮੁੜ ਸਾਹਮਣੇ ਆਈ। ਪਰ ਉਥੇ ਵੀ ਇਹ ਥੋੜ੍ਹਾ ਚਿਰ ਹੀ ਚੱਲ ਸਕੀ।

1970 ਦੇ ਦਹਾਕੇ ਦੇ ਸ਼ੁਰੂ ਵਿਚ ਪੀ.ਸੀ.ਪੀ. ਬਾਜ਼ਾਰ ਵਿਚ ਮੁੜ ਆ ਗਈ। ਇਸ ਵਾਰ ਇਸ ਦਾ ਰੂਪ ਛਲ-ਕਪਟ ਦੀ ਦਵਾਈ ਦਾ ਸੀ। ਕਿਉਂਕਿ ਇਹ ਆਰਾਮ ਨਾਲ ਅਤੇ ਸਸਤੇ ਰੂਪ ਵਿਚ ਘਰੇਲੂ ਪ੍ਰਯੋਗਸ਼ਾਲਾ ਵਿਚ ਬਿਨਾਂ ਕਿਸੇ ਕਾਨੂੰਨੀ ਖ਼ਤਰੇ ਦੇ ਤਿਆਰ ਕੀਤੀ ਜਾਣ ਲੱਗੀ, ਇਸ ਲਈ ਇਸ ਨੂੰ ਕੁਝ ਹੋਰ ਨਸ਼ੀਲੀਆਂ ਵਸਤਾਂ ਜਿਵੇਂ ਟੀ.ਐਚ.ਸੀ, ਮੈਸਕਾਲੀਨ, ਸੀਲੋਸਾਈਬੀਨ, ਐਲ.ਐਸ.ਡੀ., ਐਮਫੈਟਾਮਾਈਨ, ਕੋਕੀਨ ਆਦਿ ਦੇ ਬਦਲ ਵਜੋਂ ਵੇਚਿਆ ਜਾਣ ਲੱਗਾ। ਅਸਲ ਵਿਚ ਇਹ ਦੇਖਿਆ ਗਿਆ ਕਿ ਇਸ ਦਵਾਈ ਦੇ ਸਿਰਫ਼ 30 ਫ਼ੀਸਦੀ ਨਮੂਨੇ ਅਜਿਹੇ ਸਨ, ਜਿਨ੍ਹਾਂ ਵਿਚ ਪੀ.ਸੀ.ਪੀ. ਨੂੰ ਪੀ.ਸੀ.ਪੀ. ਵੱਲੋਂ ਵੇਚਿਆ ਜਾਣ ਲੱਗਾ। ਟੀ.ਐਚ.ਸੀ. ਜੋ ਅਸਲ ਵਿਚ ਬਾਜ਼ਾਰ ਵਿਚ ਉਪਲਬਧ ਨਹੀਂ ਸੀ, ਨੂੰ ਇਸੇ ਨਾਂ ਨਾਲ ਵੇਚਿਆ ਗਿਆ।

1970 ਦੇ ਦਹਾਕੇ ਦੇ ਮੱਧ ਵਿਚ, ਪੀ.ਸੀ.ਪੀ. ਦਾ ਪ੍ਰਯੋਗ ਸਿਖਰ 'ਤੇ ਪੁੱਜ ਗਿਆ। ਇਕ ਅੰਦਾਜ਼ੇ ਅਨੁਸਾਰ ਇਸ ਦਵਾਈ ਦੀ ਇਕੱਲੇ ਅਮਰੀਕਾ ਵਿਚ ਹੀ 70 ਲੱਖ ਲੋਕ ਕਦੀ-ਦਵਾਈ ਅਤੇ 10 ਲੱਖ ਲੋਕ ਘੱਟੋ ਘੱਟ ਹਫ਼ਤੇ ਵਿਚ ਇਕ ਵਾਰੀ ਵਰਤੋਂ ਕਰਦੇ ਸਨ। ਬਹੁਤ ਸਾਰੇ ਨਸ਼ਈਆਂ ਵਿਚ ਪੀ.ਸੀ.ਪੀ. ਬਹੁਤ ਮਕਬੂਲ ਹੋਈ, ਖ਼ਾਸ ਕਰਕੇ 14 ਸਾਲ ਦੀ ਉਮਰ ਦੇ ਕਿਸ਼ੋਰਾਂ ਵਿਚ। ਹੁਣ ਇਹ ਰੁਝਾਨ ਦੇਖਣ ਵਿਚ ਆਇਆ ਹੈ ਕਿ ਪੀ.ਸੀ.ਪੀ. ਦੀ ਵਰਤੋਂ ਇਨ੍ਹਾਂ ਸਾਲਾਂ ਵਿਚ ਘਟੀ ਹੈ।

## ਪੀ.ਸੀ.ਪੀ. ਕੀ ਹੈ?

ਪੀ.ਸੀ.ਪੀ. ਚਿੱਟਾ ਦਾਣੇਦਾਰ ਠੋਸ ਪਦਾਰਥ ਹੈ, ਜਿਹੜਾ ਪਾਣੀ ਅਤੇ ਸ਼ਰਾਬ ਵਿਚ ਘੁਲ ਜਾਂਦਾ ਹੈ। ਇਸ ਨੂੰ ਬਾਜ਼ਾਰ ਵਿਚ ਹਾਈਡਰੋਕਲੋਰਾਈਡ ਵਜੋਂ ਏਂਜਲ ਡਸਟ ਦੇ ਆਮ ਨਾਂ ਹੇਠ ਵੇਚਿਆ ਜਾਂਦਾ ਹੈ। ਕਿਉਂਕਿ ਇਹ ਪਾਉਡਰ ਸੇਵਨਕਰਤਾ ਨੂੰ ਸਵਰਗ ਦੇ ਝੂਟਿਆਂ ਵਰਗਾ ਅਹਿਸਾਸ ਦਿੰਦਾ ਹੈ ਇਸ ਲਈ ਇਹ ਮੰਨਿਆ ਜਾਂਦਾ ਹੈ ਕਿ ਦੇਵਤੇ ਇਸ ਪਾਉਡਰ ਨੂੰ ਵਰਤਦੇ ਸਨ। ਇਸ ਕਾਰਣ ਇਸ ਦਾ 'ਫਰਿਸ਼ਤਿਆਂ ਦੀ ਧੂੜ' ਵਰਗਾ ਕਲਪਨਾਸ਼ੀਲ ਨਾਂ ਪਿਆ।

ਪੀ.ਸੀ.ਪੀ. ਦੀ ਵਰਤੋਂ ਕਰਨ ਵਾਲੇ ਇਸ ਦਵਾਈ ਨੂੰ ਸਿਗਰਟ ਵਿਚ ਪਾ ਕੇ ਪੀਣ ਨਾਲ ਇਸ ਦਾ ਅਸਰ 2 ਤੋਂ 5 ਮਿੰਟ ਬਾਅਦ ਮਹਿਸੂਸ ਕਰਨ ਲੱਗਦੇ ਹਨ। ਜੇ ਇਸ ਨੂੰ ਮੂੰਹ ਰਾਹੀਂ ਖਾਧਾ ਜਾਏ, ਤਾਂ ਇਸ ਦਾ ਅਸਰ 30 ਤੋਂ 60 ਮਿੰਟ ਬਾਅਦ ਸ਼ੁਰੂ ਹੁੰਦਾ

ਹੈ। ਸਿਗਰਟ ਵਿਚ ਪਾ ਕੇ ਪੀਣ ਨਾਲ 15 ਤੋਂ 30 ਮਿੰਟ ਪਿੱਛੋਂ ਇਸ ਦਾ ਅਸਰ ਸਿਖ਼ਰ 'ਤੇ ਪੁੱਜ ਜਾਂਦਾ ਹੈ ਅਤੇ ਸਵੇਨਕਰਤਾ 'ਤੇ 4 ਤੋਂ 6 ਘੰਟੇ ਅਸਰ ਰਹਿੰਦਾ ਹੈ ਤੇ ਅਗਲੇ 24 ਤੋਂ 48 ਘੰਟਿਆਂ ਬਾਅਦ ਆਦਮੀ ਆਮ ਹਾਲਤ ਵਿਚ ਆਉਂਦਾ ਹੈ।

ਪੀ.ਸੀ.ਪੀ. ਲਹੂ ਨੂੰ ਛੱਡ ਕੇ ਤੰਤੂਆਂ ਦੇ ਅੰਦਰ ਧਸ ਜਾਣ ਦੀ ਪ੍ਰਵਿਰਤੀ ਰਖਦੀ ਹੈ। ਪੀ.ਸੀ.ਪੀ. ਦੀ ਇਕ ਖ਼ੁਰਾਕ ਕਿਸੇ ਤਰ੍ਹਾਂ ਵੀ ਲੈਣ ਪਿੱਛੋਂ ਇਹ ਵੇਖਿਆ ਗਿਆ ਹੈ ਕਿ ਇਸ ਦੀ ਮਿਕਦਾਰ ਦਿਮਾਗ਼ ਵਿਚ ਲਹੂ ਨਾਲੋਂ 10 ਗੁਣਾਂ ਵਧੇਰੇ ਹੋ ਜਾਂਦੀ ਹੈ। ਇਸੇ ਤਰ੍ਹਾਂ ਦੀ ਹੀ ਇਸ ਦੀ ਮਿਕਦਾਰ ਚਰਬੀ ਤੰਤੂਆਂ ਵਿਚ ਲਹੂ ਨਾਲੋਂ ਲਗਭਗ 100 ਗੁਣਾਂ ਵਧੇਰੇ ਹੋ ਜਾਂਦੀ ਹੈ। ਤੰਤੂਆਂ ਵਿਚ ਇਸ ਦੀ ਵੱਡੀ ਪੱਧਰ ਤੇ ਵੰਡ ਹੋਣ ਕਰ ਕੇ ਇਸ ਦਵਾਈ ਦਾ ਅਸਰ ਲੰਮੇ ਸਮੇਂ ਤੱਕ ਰਹਿੰਦਾ ਹੈ। ਕਈ ਵਾਰ ਡਾਕਟਰ ਵੀ ਖ਼ੂਨ ਵਿਚ ਪੀ.ਸੀ.ਪੀ. ਲੱਭ ਸਕਣ ਤੋਂ ਅਸਮਰਥ ਰਹਿੰਦੇ ਹਨ।

ਪੀ.ਸੀ.ਪੀ. ਨੂੰ ਜਦੋਂ ਸਿਗਰਟ ਵਿਚ ਪਾ ਕੇ ਪੀਤਾ ਜਾਂਦਾ ਹੈ ਜਾਂ ਸੁੰਘਿਆ ਜਾਂਦਾ ਹੈ, ਤਾਂ ਇਹ ਕਾਫ਼ੀ ਮਾਤਰਾ ਵਿੱਚ ਪੇਟ ਵਿਚ ਰਹਿ ਜਾਂਦੀ ਹੈ। ਇਸ ਤਰ੍ਹਾਂ ਜਦੋਂ ਖਾਧਾ ਗਿਆ ਖਾਣਾ ਪੇਟ ਵਿਚ ਜ਼ਜ਼ਬ ਹੁੰਦਾ ਹੈ, ਤਾਂ ਪੀ.ਸੀ.ਪੀ. ਇਸ ਵਿਚ ਮਿਲ ਜਾਂਦੀ ਹੈ। ਪੀ.ਸੀ.ਪੀ. ਮੁੱਖ ਤੌਰ 'ਤੇ ਗੁਰਦਿਆਂ ਵਿਚ ਜਜ਼ਬ ਹੋ ਜਾਂਦੀ ਹੈ। ਜਿਥੋਂ ਖ਼ੂਨ ਵਿਚ ਚਲੀ ਜਾਂਦੀ ਹੈ (ਅਤੇ ਫ਼ਿਰ ਤੰਤੂਆਂ ਵਿਚ ਜਾਂਦੀ ਹੈ)। ਪਰੰਤੂ ਇਕ ਵਾਰ ਪੀ.ਸੀ.ਪੀ. ਜੇ ਖ਼ੂਨ ਵਿਚ ਦਾਖ਼ਲ ਹੋ ਜਾਵੇ, ਤਾਂ ਪੇਟ ਦਿਆਂ ਮੁਸਾਮਾਂ ਵਿਚ ਜੰਮ ਜਾਂਦੀ ਹੈ, ਜਿਥੋਂ ਇਕ ਵਾਰ ਫਿਰ ਮੁੜ ਜਜ਼ਬ ਹੋਣ ਲਈ ਗੁਰਦਿਆਂ ਵਿਚ ਚਲੀ ਜਾਂਦੀ ਹੈ। ਇਹ ਵਾਰ ਵਾਰ ਚੱਕਰ ਰੀਕਵਰੀ ਪੜਾਅ ਦੇ ਵੱਧਣ ਘੱਟਣ ਸੰਬੰਧੀ ਵਿਆਖਿਆ ਕਰਦਾ ਹੈ। ਇਸ ਤਰ੍ਹਾਂ ਇਸ ਦੇ ਪੇਟ ਵਿਚ ਜਮ੍ਹਾਂ ਹੋਣ ਕਾਰਨ ਇਸ ਦੀ ਪੇਟ ਵਿਚ ਮਿਕਦਾਰ ਖ਼ੂਨ ਨਾਲੋਂ 50 ਗੁਣਾਂ ਵਧ ਸਕਦੀ ਹੈ। ਇਸੇ ਲਈ ਜਦੋਂ ਪੀ.ਸੀ.ਪੀ. ਸਿਗਰਟ ਵਿਚ ਪਾ ਕੇ ਪੀਤੀ ਜਾਂਦੀ



ਚਿੱਤਰ 64 : ਇਕ ਪੇਟ ਸਾਫ਼ ਕਰਨ ਵਾਲੀ ਨਲੀ

ਹੈ, ਤਾਂ ਡਾਕਟਰ ਪੇਟ ਸਾਫ਼ ਕਰਨ ਵਾਲੀ ਨਾਲੀ ਦਾ ਪ੍ਰਯੋਗ ਕਰਦਾ ਹੈ। ਪੀ.ਸੀ.ਪੀ. ਦੇ ਦੌਰੇ ਦੀ ਪ੍ਰਣਾਲੀ ਜਾਣ ਕੇ ਇਹ ਦੇਖਣ ਵਾਲਿਆਂ ਨੂੰ ਸ਼ਾਇਦ ਬੁਰਾ ਨਾ ਲੱਗੇ। ਕਿਉਂਕਿ ਇਹ ਮਰੀਜ਼ ਬਹੁਤ ਗੁੱਸੇ ਵਿਚ ਅਤੇ ਬੇਆਰਾਮ ਹੁੰਦੇ ਹਨ। ਇਸ ਕਰਕੇ ਇਨ੍ਹਾਂ ਵਿਚ ਪੇਟ ਸਾਫ਼ ਕਰਨ ਵਾਲੀ ਨਲੀ ਦੀ ਵਰਤੋਂ ਕਰਨੀ ਸਮੱਸਿਆ ਬਣ ਜਾਂਦੀ ਹੈ।

## ਪੀ.ਸੀ.ਪੀ. ਦੇ ਪ੍ਰਭਾਵ

ਪੀ.ਸੀ.ਪੀ. ਦੇ ਸਭ ਤੋਂ ਵੱਧ ਅਦਭੁਤ ਪ੍ਰਭਾਵ ਮਨੋਵਿਗਿਆਨਕ ਅਤੇ ਮਾਨਸਿਕ ਹੁੰਦੇ ਹਨ। ਜਿਨ੍ਹਾਂ ਵਿਚ ਮੁੱਖ ਤੌਰ 'ਤੇ ਸਰੀਰਕ ਵਿਗਾੜ, ਜਿਵੇਂ ਅੰਗਾਂ ਦਾ ਵਧ ਜਾਣਾ, ਸਿਰ ਦਾ ਵੱਖਰਾ ਲੱਗਣਾ ਜਾਂ ਆਪਣੇ ਆਪ 'ਤੇ ਹੱਸਣਾ ਆਦਿ ਸ਼ਾਮਲ ਹਨ। ਬਹੁਤ ਜ਼ਿਆਦਾ ਸੁੰਨਤਾ ਜਾਂ ਬੇਹੋਸ਼ੀ ਵੀ ਹੋ ਸਕਦੀ ਹੈ। ਸੇਵਨਕਰਤਾ ਆਪਣੇ ਆਪ ਨੂੰ ਆਮ ਤੌਰ 'ਤੇ ਮਦਹੋਸ਼, ਬੌਂਦਲਿਆ ਹੋਇਆ ਅਤੇ ਭੁਲੱਕੜ ਮਹਿਸੂਸ ਕਰਦਾ ਹੈ। ਉਸ ਦੀ ਚਾਲ ਸਹੀ ਨਹੀਂ ਰਹਿੰਦੀ ਅਤੇ ਉਸ ਨੂੰ ਸਰੀਰਕ ਨੁਕਸਾਨ ਪੁੱਜਣ ਦਾ ਖ਼ਤਰਾ ਰਹਿੰਦਾ ਹੈ, ਕਿਉਂਕਿ ਉਸ ਨੂੰ ਦਰਦ ਮਹਿਸੂਸ ਨਹੀਂ ਹੁੰਦਾ। ਨਸ਼ਈ ਵਿਅਕਤੀ ਆਪਣੇ ਆਪ ਨੂੰ ਸ਼ੈਤਾਨ ਸਮਝਣ ਲੱਗਦਾ ਹੈ ਜਾਂ ਇਕ ਜਾਨਵਰ ਜਾਂ ਰੱਬ ਵੀ। ਉਸ ਵਿਚ ਕਈ ਵਾਰ ਚਿੰਤਾ ਅਤੇ ਕਈ ਵਾਰ ਪੂਰੀ ਤਰ੍ਹਾਂ ਵੈਰ ਵਿਰੋਧ ਦਿਖਾਈ ਦਿੰਦਾ ਹੈ। ਕੁਝ ਪ੍ਰਤੀਸ਼ਤ ਨਸ਼ਈ ਲੋਕਾਂ ਸਾਹਮਣੇ ਕੱਪੜੇ ਲਾਹੁਣ ਤੱਕ ਵੀ ਜਾਂਦੇ ਹਨ। ਪੀ.ਸੀ.ਪੀ. ਦੇ ਨਸ਼ੇ ਦਾ ਇਕ ਹੋਰ ਪ੍ਰਮਾਣਿਕ ਚਿੰਨ੍ਹ ਹੈ ਕਿ ਨਸ਼ਈ ਨੂੰ ਵਾਰ ਵਾਰ ਭੁਲੇਖੇ ਪੈਂਦੇ ਹਨ ਕਿ ਉਹ ਸ੍ਰੇਸ਼ਠ ਅਤੇ ਤਾਕਤਵਰ ਵਿਅਕਤੀ ਹੈ ਅਤੇ ਅਜਿੱਤ ਹੈ, ਜੋ ਕਿ ਦਵਾਈ ਵਿਚ ਦਰਦ ਨਿਵਾਰਕ ਗੁਣਾਂ ਕਰਕੇ ਹੁੰਦਾ ਹੈ। ਨਸ਼ਾ ਕੀਤੇ ਮਰੀਜ਼ ਆਪਣੀਆਂ ਬਾਹਵਾਂ ਨੂੰ ਝਟਕਦੇ ਰਹਿੰਦੇ ਹਨ। ਉਹ ਪੁਲੀਸ 'ਤੇ ਵੀ ਹਮਲਾ ਕਰ ਦਿੰਦੇ ਹਨ। ਕਈਆਂ ਨੇ ਆਪਣੇ ਸਾਹਮਣੇ ਆਉਂਦੀ ਰੇਲ ਗੱਡੀ ਨੂੰ ਰੋਕਣ ਲਈ ਇੰਜਣ ਅੱਗੇ ਖਲੋਣ ਦੀ ਕੋਸ਼ਿਸ਼ ਕੀਤੀ। ਕਈਆਂ ਨੇ ਰਿੱਛ ਦੀ ਗੁਫ਼ਾ ਵਿਚ ਜਾ ਕੇ ਤਸਵੀਰ ਲੈਣ ਦੀ ਕੋਸ਼ਿਸ਼ ਕੀਤੀ। ਜਾਂ ਫ਼ਿਰ ਖਿੜਕੀ ਜਾਂ ਪਹਾੜ ਦੀ ਚੋਟੀ ਤੋਂ ਹੇਠਾਂ ਕੁੱਦ ਗਏ। ਇਹ ਅਸਾਧਾਰਨ ਵਰਤਾਉ ਕਈ ਵਾਰ ਬਹੁਤ ਹਿੰਸਕ ਹੁੰਦਾ ਹੈ। ਇਕ ਵਾਰ ਇਕ ਨਸ਼ਈ ਨੇ ਪਲਾਸ ਨਾਲ ਆਪਣੇ ਅਗਲੇ ਦੰਦ ਬਾਹਰ ਖਿੱਚ ਦਿੱਤੇ। ਇਕ ਹੋਰ ਔਰਤ ਨੇ ਆਪਣੇ ਬੱਚੇ ਨੂੰ ਖਾਣੇ ਵਾਲੇ ਤੇਲ ਵਿਚ ਤਲ ਦਿੱਤਾ। ਹੋਰ ਦੋਸਤਾਂ ਅਤੇ ਅਜਨਬੀਆਂ ਨਾਲ ਜਬਰ-ਕਰਨ ਦੀਆਂ ਖ਼ਬਰਾਂ ਹਨ, ਜੋ ਹਥਿਆਰਾਂ ਜਾਂ ਬਿਨਾਂ ਹਥਿਆਰ ਹੋਈਆਂ। ਇਨ੍ਹਾਂ ਵਿਚ ਬਹੁਤ ਹਿੰਸਕ ਵਾਰਦਾਤਾਂ ਇਨ੍ਹਾਂ ਦਵਾਈਆਂ ਲੈਣ ਵਾਲਿਆਂ ਨੇ ਕੀਤੀਆਂ। ਉਂਜ ਇਹ ਬਹੁਤ ਹੀ ਸ਼ਾਂਤੀ ਪਸੰਦ ਵਿਅਕਤੀ ਸਨ।

ਪੀ.ਸੀ.ਪੀ. ਨਸ਼ਾ ਕਰਨ ਵਾਲੇ ਦੀਆਂ ਅੱਖਾਂ ਦੇ ਡੇਲੇ ਕੰਬਣੇ, ਇਸ ਦਾ ਇਕ ਹੋਰ ਪ੍ਰਮਾਣਿਕ ਚਿੰਨ੍ਹ ਹੈ; ਡਾਕਟਰ, ਜਿਸ ਨੂੰ ਅੱਖਾਂ ਦੇ ਡੇਲੇ ਘੁੰਮਣ ਦਾ ਰੋਗ ਕਹਿੰਦੇ ਹਨ। ਇਸ ਰੋਗ ਦਾ ਪਤਾ ਰੋਗੀ ਨੂੰ ਕੁਝ ਦੂਰ ਖੜ੍ਹੇ ਕਰ ਕੇ ਸਿੱਧੇ ਦੇਖਣ ਲਈ ਕਹਿ ਕੇ ਲਗਾਇਆ ਜਾਂਦਾ ਹੈ। ਜਾਂ ਕੰਧ 'ਤੇ ਲੱਗੀ ਤਸਵੀਰ ਨੂੰ ਦੇਖਣ ਲਈ ਕਿਹਾ ਜਾਂਦਾ ਹੈ। ਫ਼ਿਰ ਡੇਲੇ ਦੇ ਕਾਲੇ ਹਿੱਸੇ ਨੂੰ ਗਹੁ ਨਾਲ ਵੇਖਿਆ ਜਾਂਦਾ ਹੈ। ਉਹ ਉਪਰ-



ਚਿੱਤਰ 65 : ਨਿਸਟੈਗਮਸ - ਡੇਲੇ ਘੁੰਮਣ ਦਾ ਰੋਗ




ਚਿੱਤਰ 66 : ਪਲੇਸੇਟਾਂ ਦੇ ਮਾਧਿਅਮ ਨਾਲ ਪੀ.ਸੀ.ਪੀ. ਮਾਤਾ ਦੇ ਖ਼ੂਨ ਰਾਹੀ ਭਰੂਣ ਵਿੱਚ ਰਿਸ ਸਕਦੀ ਹੈ।

ਹੇਠਾਂ ਜਾਂ ਅਗਲ-ਬਗਲ ਦਿਸ਼ਾ ਵਿਚ ਕੰਬਦਾ ਦਿੱਸਦਾ ਹੈ।

ਨਸ਼ਈ ਨੂੰ ਦੌਰੇ ਵੀ ਪੈ ਸਕਦੇ ਹਨ। ਉਸ ਨੂੰ ਕੰਬਣੀਆਂ ਲਗਦੀਆਂ ਹਨ। ਉਸ ਦੀ ਤੋਰ ਨੂੰ ਵੀ ਫ਼ਰਕ ਪੈ ਸਕਦਾ ਹੈ ਤੇ ਉਸ ਦੇ ਚਿਹਰੇ 'ਤੇ ਹਾਵ-ਭਾਵ ਬਦਲ ਜਾਂਦੇ ਹਨ। ਆਦਮੀ ਜਾਂ ਤਾਂ ਬੇਹੋਸ਼ੀ ਦੀ ਹਾਲਤ ਵਿਚ ਚਲਾ ਜਾਂਦਾ ਹੈ ਜਾਂ ਇਕੋ ਪਾਸੇ ਨਿਗਾਹ ਗੱਡੀ ਵੇਖਦਾ ਰਹਿੰਦਾ ਹੈ। ਇਸ ਦੇ ਦੂਜੇ ਪ੍ਰਭਾਵ ਹਨ : ਤਰੇਲੀ ਆਉਣਾ, ਪਸੀਨਾ ਆਉਣਾ, ਉਲਟੀਆਂ, ਤੇਜ਼ ਬੁਖ਼ਾਰ, ਪਿਸ਼ਾਬ ਦਾ ਰੁਕਣਾ, ਨਬਜ਼ ਦਾ ਤੇਜ਼ ਚਲਣਾ, ਖ਼ੂਨ ਦਾ ਵੱਧ ਦਬਾਉ, ਅਤੇ ਤੇਜ਼ ਸਾਹ ਚਲਣਾ ਆਦਿ।

ਪੀ.ਸੀ.ਪੀ. ਪਲੇਸੇਟਾਂ ਦੀ ਰੋਕ ਨੂੰ ਵੀ ਪਾਰ ਕਰ ਸਕਦੀ ਹੈ। ਇਸ ਦਾ ਮਤਬਲ ਹੈ ਕਿ ਇਕ ਗਰਭਵਤੀ ਮਾਂ ਪੀ.ਸੀ.ਪੀ. ਦਾ ਸੇਵਨ ਕਰੇ, ਤਾਂ ਇਹ ਪਲੇਸੇਟਾਂ ਨੂੰ ਪਾਰ ਕਰ ਕੇ ਭਰੂਣ ਦੇ ਸਰੀਰ ਵਿਚ ਪੁੱਜ ਸਕਦੀ ਹੈ। ਪਲੇਸੇਟਾਂ ਮਾਂ ਅਤੇ ਬੱਚੇ ਦੇ ਲਹੂ




ਚਿੱਤਰ 67 : ਪਲੇਸੇਟਾਂ ਉਹ ਥਾਂ ਹੈ, ਜਿਸ ਵਿੱਚ ਮਾਂ ਵੱਲੋਂ ਲਈਆਂ ਗਈਆਂ ਦਵਾਈਆਂ ਪੇਟ ਵਿੱਚ ਬੱਚੇ ਤੱਕ ਪੁੱਜ ਸਕਦੀਆਂ ਹਨ।

ਨੂੰ ਵੱਖਰਾ ਰੱਖਣ ਵਾਲਾ ਇਕ ਪਦਾਰਥ ਹੁੰਦਾ ਹੈ। ਇਹ ਰੋਕ ਸਿਰਫ਼ ਖ਼ਾਸ ਚੀਜ਼ਾਂ ਨੂੰ ਹੀ ਆਪਣੇ ਵਿਚੋਂ ਪਾਰ ਹੋਣ ਦਿੰਦੀ ਹੈ। ਪਰ ਪੀ.ਸੀ.ਪੀ. ਨੂੰ ਇਹ ਰੋਕ ਨਹੀਂ ਸਕਦਾ, ਇਸ ਲਈ ਇਹ ਬੱਚੇ ਲਈ ਖ਼ਤਰਾ ਪੈਦਾ ਕਰ ਸਕਦਾ ਹੈ।

ਇਸ ਨਾਲ ਬੱਚਾ ਭੈਂਗਾ ਵੀ ਹੋ ਸਕਦਾ ਹੈ। ਉਸ ਨੂੰ ਦੌਰੇ ਵੀ ਪੈ ਸਕਦੇ ਹਨ, ਬੱਚੇ ਦਾ ਢਾਂਚਾ ਬੇਢੰਗਾ ਹੋ ਸਕਦਾ ਹੈ ਤੇ ਉਸ ਨੂੰ ਟੱਟੀਆਂ ਵੀ ਲੱਗ ਸਕਦੀਆਂ ਹਨ। ਜਦੋਂ ਗਰਭ ਅਵਸਥਾ ਦੇ ਸ਼ੁਰੂ ਵਿਚ ਇਸ ਦਾ ਸੇਵਨ ਕੀਤਾ ਜਾਵੇ, ਤਾਂ ਇਸ ਨਾਲ ਬੱਚੇ ਦੀ ਜਾਨ ਵੀ ਜਾ ਸਕਦੀ ਹੈ।

## ਨਸ਼ੇ ਤੋਂ ਛੁਟਕਾਰਾ ਪਾਉਣ ਦਾ ਸਮਾਂ

ਮਰੀਜ਼, ਜਿਨ੍ਹਾਂ ਵਿਚ ਹਲਕੇ ਲੱਛਣ ਹੁੰਦੇ ਹਨ, ਉਹ ਥੋੜ੍ਹੇ ਘੰਟਿਆਂ ਵਿਚ ਹੀ ਆਮ ਹਾਲਤ ਵਿਚ ਹੀ ਆ ਜਾਂਦੇ ਹਨ। ਪਰ ਮਾਨਸਿਕ ਤਣਾਉ ਅਤੇ ਕਰੋਧ 6 ਤੋਂ 24 ਘੰਟਿਆਂ ਤੱਕ ਰਹਿੰਦਾ ਹੈ। ਕੁਝ ਮਰੀਜ਼ਾਂ ਨੂੰ 4 ਤੋਂ 6 ਹਫ਼ਤਿਆਂ ਤੱਕ ਪਾਗਲਪਨ ਰਹਿੰਦਾ ਹੈ। ਆਮ ਪਾਗਲਪਨ ਦੇ ਉਲਟ ਸੀ.ਪੀ.ਸੀ. ਦੇ ਕਾਰਣ ਉਤਪੰਨ ਪਾਗਲਪਨ 'ਤੇ ਦਵਾਈ ਦਾ ਕੋਈ ਅਸਰ ਨਹੀਂ ਹੁੰਦਾ। ਲੰਮੇ ਸਮੇਂ ਤੱਕ ਪੀ.ਸੀ.ਪੀ. ਲੈਣ ਨਾਲ ਮਨੋਰੋਗ ਹੋ ਜਾਂਦਾ ਹੈ। ਲੰਮੇ ਸਮੇਂ ਤੱਕ ਪੀ.ਸੀ.ਪੀ. ਲੈਣ ਵਾਲੇ ਮਾਨਸਿਕ ਰੋਗੀਆਂ ਦੇ ਲਗਭਗ ਇਕ ਚੌਥਾਈ ਬਹੁਤ ਜ਼ਿਆਦਾ ਮਨੋਰੋਗੀ ਹਾਲਤ ਵਿਚ ਆ ਜਾਂਦੇ ਹਨ ਕਿ ਸਕੀਜ਼ੋਫ਼ਰੀਨਿਆ ਵਰਗੀ ਹਾਲਤ ਹੁੰਦੀ ਹੈ। ਇਹ ਦਵਾਈ ਦੇ ਵਾਰ ਵਾਰ ਅੰਨ੍ਹੇਵਾਹ ਸੇਵਨ ਕਰਕੇ ਨਹੀਂ ਹੈ, ਨਾ ਹੀ ਫੇਨਸਾਈਕਿਲਡੀਨ ਉਤੇਜਤ ਮਨੋਰੋਗ ਜਿੰਨੀ ਹਿੰਸਕ ਹੈ, ਪਰ ਇਸ 'ਤੇ ਦਵਾਈਆਂ ਦਾ ਅਸਰ ਹੁੰਦਾ ਹੈ। ਇਹ ਮਰੀਜ਼ ਸਹੀ ਅਰਥਾਂ ਵਿਚ ਪਾਗਲ ਜਾਪਦੇ ਹਨ।

ਜਦੋਂ ਫੇਨਾਸਾਈਕਿਲਡੀਨ ਕਰਦੇ ਹੋਏ ਮਨੋਰੋਗੀ ਠੀਕ ਹੋ ਜਾਂਦਾ ਹੈ, ਪਰ ਇਹ ਮਰੀਜ਼ ਅਕਸਰ ਮਾਨਸਿਕ ਤਣਾਉ ਵਿਚ ਰਹਿੰਦਾ ਹੈ। ਇਸ ਮਾਨਸਿਕ ਤਣਾਉ ਤੋਂ ਛੁਟਕਾਰਾ ਪਾਉਣ ਦੀ ਇੱਛਾ ਮੁੜ ਦਵਾਈ ਦੀ ਦੁਰਵਰਤੋਂ ਕਰਨ ਲਈ ਉਤੇਜਿਤ ਕਰਦੀ ਹੈ। ਭਾਵੇਂ ਦਵਾਈ ਦੇ ਮਾੜੇ ਪ੍ਰਭਾਵ ਪਹਿਲਾਂ ਹੀ ਦੇਖੇ ਜਾ ਚੁੱਕੇ ਹੁੰਦੇ ਹਨ।

## ਪੀ.ਸੀ.ਪੀ. ਕਿਵੇਂ ਕੰਮ ਕਰਦੀ ਹੈ

ਪੀ.ਸੀ.ਪੀ. ਅਤੇ ਇਸ ਨਾਲ ਸੰਬੰਧਿਤ ਦਵਾਈਆਂ ਸਾਡੀ ਚੇਤਨਾ ਪ੍ਰਣਾਲੀ ਵਿਚ ਸਾਡੀ ਵਿਸ਼ੇਸ਼ ਥਾਂ ਨੂੰ ਬੜੀ ਮਜ਼ਬੂਤੀ ਨਾਲ ਘੇਰ ਲੈਂਦੀਆਂ ਹਨ। ਅਸੀਂ ਦੇਖ ਚੁੱਕੇ ਹਾਂ ਕਿ ਮਾਰਫੀਨ ਵਰਗੇ ਅਤੇ ਮਾਰਫੀਨ ਵਰਗੇ ਯੋਗਿਕ ਇਕੋ ਤਰੀਕੇ ਨਾਲ ਕੰਮ ਕਰਦੇ ਹਨ। ਅਸੀਂ ਦੇਖਿਆ ਹੈ, ਕਿ ਉਨ੍ਹਾਂ ਵਿਚੋਂ ਇਕ ਥਾਂ ਜਿਥੇ ਮਾਰਫੀਨ ਵਰਗੇ ਯੋਗਿਕ ਵਿਚ ਚਿੰਬੜਨ ਦੀ ਪ੍ਰਵਿਰਤੀ ਹੁੰਦੀ ਹੈ, ਨੂੰ ਗ੍ਰਹਿਣ ਕਰਤਾ ਕਹਿੰਦੇ ਹਨ। ਇਨ੍ਹਾਂ ਗ੍ਰਹਿਣ ਕਰਤਾਵਾਂ ਵਿਚ ਉਤੇਜਨਾ ਅਤੇ ਦਮ-ਘੁਟਣ ਜਿਹੀ ਭ੍ਰਾਂਤੀ ਪੈਦਾ ਕਰਦੀ ਹੈ। ਇਹ ਤਜਰਬੇ ਰਾਹੀਂ ਦਿਖਾਇਆ ਜਾ ਚੁੱਕਾ ਹੈ ਕਿ ਪੀ.ਸੀ.ਪੀ. ਗ੍ਰਹਿਣ ਕਰਤਾ ਨਾਲ ਬੜੀ ਮਜ਼ਬੂਤੀ

ਨਾਲ ਚਿਪਕ ਜਾਂਦੀ ਹੈ। ਇਸ ਪ੍ਰਣਾਲੀ ਦੁਆਰਾ ਪੀ.ਸੀ.ਪੀ. ਦੀਆਂ ਕੁਝ ਕਿਰਿਆਵਾਂ ਦੀ ਵਿਆਖਿਆ ਕੀਤੀ ਜਾ ਸਕਦੀ ਹੈ।

ਪੀ.ਸੀ.ਪੀ. ਸਾਡੀ ਚੇਤਨਾ ਪ੍ਰਣਾਲੀ ਵਿਚ ਡੋਪਾਮੀਨ ਦੀ ਮਿਕਦਾਰ ਵਧਾ ਦਿੰਦੀ ਹੈ। ਅਸੀਂ ਵੇਖਿਆ ਹੈ ਕਿ ਕੋਕੀਨ ਵੀ ਇਸੇ ਤਰ੍ਹਾਂ ਕਿਰਿਆ ਕਰਦੀ ਹੈ। ਪੀ.ਸੀ.ਪੀ. ਇਕ ਹੋਰ ਉਤੇਜਿਤ (ਨਯੂਰੋਟ੍ਰਾਂਸਮੀਟਰ) ਨਾਰਪਾਈਨੇਫ੍ਰੀਨ ਦੀ ਮਿਕਦਾਰ ਨੂੰ ਵੀ ਵਾਧਾ ਦਿੰਦੀ ਹੈ। ਇਸ ਭੈੜੀ ਆਵਾਜ਼ ਵਾਲੇ ਨਾਂ ਤੋਂ ਕਿਸੇ ਨੂੰ ਘਬਰਾਉਣ ਦੀ ਲੋੜ ਨਹੀਂ। ਡੋਪਾਮੀਨ ਦੀ ਤਰ੍ਹਾਂ ਨਾਰਪਾਈਨੇਫ੍ਰੀਨ ਵੀ ਸਾਡੀ ਚੇਤਨਾ ਪ੍ਰਣਾਲੀ ਵਿਚ ਸੰਦੇਸ਼ ਲਿਜਾਣ ਵਾਲੇ ਕਬੂਤਰ ਦਾ ਕੰਮ ਦਿੰਦੀ ਹੈ। ਇਨ੍ਹਾਂ ਦੋਹਾਂ ਨਾਯੂਰੋਟ੍ਰਾਂਸਮੀਟਰਾਂ ਦੀ ਮਿਕਦਾਰ ਵਧਣ ਨਾਲ ਪੀ.ਸੀ.ਪੀ. ਦੀਆਂ ਕੁਝ ਹੋਰ ਕਿਰਿਆਵਾਂ ਸਾਹਮਣੇ ਆਉਂਦੀਆਂ ਹਨ।

ਇਸ ਵਿਚ ਕੁਝ ਹੋਰ ਬਹੁਤ ਹੀ ਪੇਚੀਦਾ ਪ੍ਰਣਾਲੀ ਸ਼ਾਮਲ ਜਾਪਦੀ ਹੈ। ਪੀ.ਸੀ.ਪੀ. ਸੈੱਲ ਕੋਸ਼ਿਕਾ ਝਿੱਲੀ ਦੇ ਆਰ-ਪਾਰ ਕੈਲਸ਼ੀਅਮ ਆਇਰਨਾਂ ਦਾ ਆਵਾਗਮਨ ਘੱਟ ਹੋ ਜਾਂਦਾ ਹੈ। ਪਰ ਅਜਿਹੀ ਪ੍ਰਕਿਰਿਆ ਦੇ ਵੱਖ ਲੱਛਣ ਪੈਦਾ ਕਰਨ ਲਈ ਪੀ.ਸੀ.ਪੀ. ਕਿਵੇਂ ਜ਼ਿੰਮੇਵਾਰ ਹੈ, ਸਪੱਸ਼ਟ ਨਹੀਂ ਹੈ।

ਜਦੋਂ ਪੀ.ਸੀ.ਪੀ. ਦੀ ਪ੍ਰਕਿਰਿਆ ਪ੍ਰਣਾਲੀ ਸੰਬੰਧੀ ਖੋਜ ਕੀਤੀ ਜਾ ਰਹੀ ਸੀ, ਤਾਂ ਇਕ ਦਿਲਚਸਪ ਤੱਥ ਸਾਹਮਣੇ ਆਇਆ। ਅੱਗੇ ਚਲਣ ਤੋਂ ਪਹਿਲਾਂ ਤੇਜ਼ੀ ਨਾਲ ਤੰਤੂ ਸੈੱਲ ਦੀਆਂ ਕੁਝ ਵਿਸ਼ੇਸ਼ਤਾਈਆਂ 'ਤੇ ਨਜ਼ਰ ਮਾਰਨੀ ਲਾਭਦਾਇਕ ਹੋਵੇਗੀ। ਤੰਤੂ ਸੈੱਲ ਇਸਕੀਮੀਆਂ (ਆਕਸੀਜਨ ਦੀ ਕਮੀ) ਪ੍ਰਤੀ ਬਹੁਤ ਸੰਵੇਦਨਸ਼ੀਲ ਹੁੰਦੇ ਹਨ। ਝਟਕੇ ਲੱਗਣ, ਦਿਲ ਦੇ ਦੌਰੇ, ਖ਼ਤਰਨਾਕ ਦੁਰਘਟਨਾ ਪਿਛੋਂ ਜਾਂ ਖ਼ੂਨ ਦੇ ਦੌਰੇ ਵਿਚ ਕਮੀ ਆਏ, ਤਾਂ ਇਹ ਤੰਤੂਆਂ ਲਈ ਆਕਸੀਜਨ ਦੀ ਘਾਟ ਪੈਦਾ ਕਰਦੇ ਹਨ। ਤੰਤੂ ਸੈੱਲ ਆਕਸੀਜਨ ਦੀ ਕਮੀ ਕਾਰਣ ਬੜੀ ਛੇਤੀ ਮਰ ਜਾਂਦੇ ਹਨ। ਦਿਮਾਗ਼ ਦੇ ਸੈੱਲ ਆਕਸੀਜਨ ਦੀ ਕਾਫ਼ੀ ਘਾਟ ਕਾਰਣ ਤਿੰਨ ਮਿੰਟ ਤੱਕ ਹੀ ਜ਼ਿੰਦਾ ਰਹਿ ਸਕਦੇ ਹਨ। ਇਹ ਦੇਖਿਆ ਗਿਆ ਹੈ ਕਿ ਪੀ.ਸੀ.ਪੀ. ਅਤੇ ਇਸ ਨਾਲ ਸੰਬੰਧਿਤ ਯੋਗਿਕ ਨਰਵ ਸੈੱਲਾਂ ਦੀ ਮੌਤ ਦਰ ਘਟਾ ਦਿੰਦੇ ਹਨ। ਜੇ ਕਰ ਆਕਸੀਜਨ ਦੀ ਕਮੀ ਵਾਲੀ ਹਾਲਤ ਪੈਦਾ ਹੋ ਜਾਵੇ। ਜਦੋਂ ਅਜਿਹੀ ਹਾਲਤ ਪੈਦਾ ਹੁੰਦੀ ਹੈ, ਤਾਂ ਚਿੰਨ੍ਹ ਸਪੱਸ਼ਟ ਨਹੀਂ ਹੁੰਦੇ, ਪਰ ਇਕ ਗੱਲ ਸਪੱਸ਼ਟ ਹੈ ਕਿ ਪੀ.ਸੀ.ਪੀ. ਇਸੇ ਖ਼ਾਸੀਅਤ ਕਰ ਕੇ, ਭਵਿੱਖ ਵਿਚ ਝਟਕੇ ਲੱਗਣ ਅਤੇ ਹੋਰ ਅਜਿਹੀਆਂ ਹਾਲਤਾਂ, ਜੋ ਪਹਿਲਾਂ ਦੱਸੀਆਂ ਹਨ, ਨੂੰ ਠੀਕ ਕਰਨ ਲਈ ਵਰਤੀ ਜਾ ਸਕਦੀ ਹੈ।

## ਆਮ ਵਰਤੋਂ

ਪੀ.ਸੀ.ਪੀ. ਪਾਊਡਰ ਗੋਲੀਆਂ, ਪੱਤੀਆਂ ਦਾ ਮਿਸ਼ਰਣ ਤਰਲ ਜਾਂ ਇਕ ਗ੍ਰਾਮ ਦੀ ਰਵੇਦਾਰ ਸ਼ਕਲ ਵਿਚ ਖ਼ਰੀਦੀ ਜਾਂਦੀ ਹੈ।ਆਮ ਤਰੀਕੇ ਨਾਲ ਤਿਆਰ ਕੀਤੀਆਂ ਜਾਂਦੀਆਂ ਇਨ੍ਹਾਂ ਕਿਸਮਾਂ ਵਿਚ ਪੀ.ਸੀ.ਪੀ. ਦੀ ਮਾਤਰਾ ਵਿਚ ਬਹੁਤ ਫ਼ਰਕ ਹੁੰਦਾ ਹੈ। ਪਾਊਡਰ ਦੀ ਸ਼ਕਲ ਵਿਚ ਵਿੱਕਣ ਵਾਲੀ 'ਏਂਜਲ ਡਸਟ' ਵਿਚ 88 ਤੋਂ 100 ਫ਼ੀਸਦੀ ਪੀ.ਸੀ.ਪੀ. ਹੁੰਦੀ ਹੈ। ਕਿਉਂਕਿ ਰਵਿਆਂ ਦੀ ਸ਼ਕਲ ਵਿਚ ਇਸ ਦੀ ਤਾਕਤ 50 ਤੋਂ 100 ਫ਼ੀਸਦੀ



ਚਿੱਤਰ 68 : ਪੀ.ਸੀ.ਪੀ. ਜਾਇੰਟਸ



ਚਿੱਤਰ 69 : ਤਰਲ ਪੀ.ਸੀ.ਪੀ.

ਹੁੰਦੀ ਹੈ। ਜਦੋਂ ਹੋਰਨਾਂ ਕਿਸਮਾਂ ਦੇ ਨਾਂ ਹੇਠ ਖ਼ਰੀਦੀ ਜਾਂਦੀ ਹੈ, ਤਾਂ ਇਸ ਦੀ ਤਾਕਤ 10 ਤੋਂ 30 ਫ਼ੀਸਦੀ ਤੱਕ ਘੱਟ ਜਾਂਦੀ ਹੈ। ਗੋਲੀਆਂ ਦੀ ਸ਼ਕਲ ਵਿਚ 1 ਤੋਂ 6 ਮਿਲੀਗ੍ਰਾਮ ਹੁੰਦੀ ਹੈ, ਜੋ ਆਮ ਕਰ ਕੇ 5 ਮਿਲੀਗ੍ਰਾਮ ਹੁੰਦੀ ਹੈ।

ਜਦੋਂ ਪਾਰਸਲੇ, ਮਿੰਟ ਜਾਂ ਓਰਗੈਨੋ ਨਾਲ ਪੱਤੀਆਂ ਦੇ ਮਿਸ਼ਰਣ ਦੇ ਰੂਪ ਵਿਚ ਵੇਚੀ ਜਾਂਦੀ ਹੈ, ਤਾਂ ਇਹ ਮਿਸ਼ਰਣ ਆਮ ਤੌਰ 'ਤੇ ਜਾਇੰਟਸ ਵਿਚ ਲਪੇਟਿਆ ਹੁੰਦਾ ਹੈ। ਇਸ ਨੂੰ ਕਰਿਸਟਲ ਜਾਇੰਟਸ ਜਾਂ ਕੇ.ਜੇ. ਕਿਹਾ ਜਾਂਦਾ ਹੈ। ਇਕ 100 ਤੋਂ 400 ਮਿਲੀਗ੍ਰਾਮ ਭਾਰ ਵਿਚ ਔਸਤ ਮਿਲੀਗ੍ਰਾਮ ਪੀ.ਸੀ.ਪੀ. 150 ਗ੍ਰਾਮ ਪੱਤੀਆਂ ਤੋਂ ਪ੍ਰਾਪਤ ਹੁੰਦੀ ਹੈ। ਇਨ੍ਹਾਂ ਜਾਇੰਟਸ ਵਿਚ ਪੀ.ਸੀ.ਪੀ. ਦੀ 0.25 ਤੋਂ 8 ਫ਼ੀ ਸਦੀ ਤੱਕ ਭਿੰਨ-ਭਿੰਨ ਮਿਕਦਾਰ ਹੁੰਦੀ ਹੈ। ਅਤੇ ਜਦੋਂ ਪੁਰਾਣੀ ਵਰਤੋਂ ਕਰਦੇ ਨਸ਼ਈ ਤਿਆਰ ਕਰਦੇ ਹਨ, ਤਾਂ ਇਸ ਦੇ ਪਾਊਡਰ ਦੀ ਪੀ.ਸੀ.ਪੀ. ਮਿਕਦਾਰ 50 ਮਿਲੀਗ੍ਰਾਮ ਤੱਕ ਹੋ ਜਾਂਦੀ ਹੈ। ਇਹ ਗੱਲ ਲੰਮੇ ਸਮੇਂ ਤੋਂ ਨਸ਼ਾ ਕਰਨ ਵਾਲਿਆਂ ਦੀ ਸਹਿਣਸ਼ੀਲਤਾ ਨੂੰ ਦਿਖਾਉਂਦੀ ਹੈ। ਭਾਵੇਂ ਪੀ.ਸੀ.ਪੀ. ਭੰਗ ਦੇ ਜਾਇੰਟਸ ਵਾਂਗ ਕਾਫ਼ੀ ਮਾਤਰਾ ਵਿਚ ਅਕਸਰ ਜਾਇੰਟਸ ਵਿਚ ਧੂੜ ਕੇ ਸਿਗਰਟ ਵਾਂਗ ਪੀਤੀ ਜਾਂਦੀ ਹੈ। (ਇਸ ਤਰ੍ਹਾਂ ਇਸ ਨੂੰ 'ਸੁਪਰ ਗਰਾਸ' (ਵਧੀਆ ਘਾਹ) ਦਾ ਦਰਜਾ ਦਿੱਤਾ ਜਾਂਦਾ ਹੈ) ਅਤੇ ਬਾਅਦ ਵਿਚ ਇਨ੍ਹਾਂ ਨੂੰ 'ਸੁਪਰ ਕੂਲ' ਵਜੋਂ ਪੀਤਾ ਜਾਂਦਾ ਹੈ।

## ਪੀ.ਸੀ.ਪੀ. ਦੀਆਂ ਅਨੁਰੂਪ ਦਵਾਈਆਂ

30 ਤੋਂ ਵੀ ਵੱਧ ਰਸਾਇਣ ਪੀ.ਸੀ.ਪੀ. ਨਾਲ ਮਿਲਦੇ-ਜੁਲਦੇ ਹਨ। ਇਹ ਉਹ ਰਸਾਇਣਕ ਪਦਾਰਥ ਹੁੰਦੇ ਹਨ, ਜਿਨ੍ਹਾਂ ਦੀ ਰਸਾਇਣਕ ਬਣਤਰ ਪੀ.ਸੀ.ਪੀ. ਨਾਲ ਮਿਲਦੀ-ਜੁਲਦੀ ਹੈ ਅਤੇ ਇਨ੍ਹਾਂ ਦਾ ਪ੍ਰਭਾਵ ਵੀ ਇਕੋ ਜਿਹਾ ਹੁੰਦਾ ਹੈ। ਪੰਜ ਅਨੁਰੂਪ ਦਵਾਈਆਂ, ਜਿਨ੍ਹਾਂ ਦੀ

ਬਹੁਤੀ ਦੁਰਵਰਤੋਂ ਹੁੰਦੀ ਹੈ. ਉਹ ਹਨ : ਕੀਟਾਮੀਨ, ਪੀ.ਐਚ.ਪੀ., ਪੀ.ਸੀ.ਪੀ., ਟੀ.ਸੀ.ਪੀ., ਅਤੇ ਪੀ.ਸੀ.ਈ.। ਕੀਟਾਮੀਨ ਇਕ ਬੇਹੋਸ਼ ਕਰਨ ਵਾਲੀ ਦਵਾਈ ਹੈ। ਅਤੇ ਇਹ ਇਕੋ ਇਕ ਅਨੁਰੂਪ ਦਵਾਈ ਹੈ, ਜਿਹੜੀ ਕਾਨੂੰਨੀ ਤੌਰ 'ਤੇ ਇਨਸਾਨਾਂ ਲਈ ਤਿਆਰ ਕੀਤੀ ਜਾਂਦੀ ਹੈ। ਆਮ ਤੌਰ 'ਤੇ ਕੀਟਾਮੀਨ ਹਾਈਡਰੋਕਲੋਰਾਈਡ ਕੈਪਸੂਲ ਵਿਚ ਪਾ ਕੇ ਵੇਚੀ ਜਾਂਦੀ ਹੈ। ਜਿਸ ਨੂੰ 'ਗਰੀਨ' ਦੇ ਨਾਂ ਹੇਠ ਵੇਚਿਆ ਜਾਂਦਾ ਹੈ। ਇਹ ਪੀ.ਸੀ.ਪੀ ਦੇ ਮੁਕਾਬਲੇ ਘੱਟ ਖ਼ਤਰਨਾਕ ਹੈ।

ਪੀ.ਐਚ.ਸੀ. ਪੀ.ਸੀ.ਸੀ. ਜਿੰਨੀ ਸ਼ਕਤੀਸ਼ਾਲੀ ਹੁੰਦੀ ਹੈ ਅਤੇ ਆਸਾਨੀ ਨਾਲ ਅਤੇ ਘੱਟ ਕੀਮਤ 'ਤੇ ਤਿਆਰ ਹੁੰਦੀ ਹੈ।ਇਸ ਦੀ ਆਮ ਵਰਤੋਂ ਕਾਫ਼ੀ ਵੱਧ ਗਈ ਹੈ, ਕਿਉਂਕਿ ਇਸ ਦਾ ਵਿਸ਼ਲੇਸ਼ਣੀ ਤਰੀਕੇ ਨਾਲ ਪਤਾ ਕਰ ਸਕਣਾ ਬਹੁਤ ਮੁਸ਼ਕਲ ਹੈ। ਨਤੀਜੇ ਵਜੋਂ ਇਸ ਦੀ ਦੁਰਵਰਤੋਂ ਕਰਨ ਵਾਲੇ ਕਾਨੂੰਨੀ ਅਤੇ ਡਾਕਟਰੀ ਵਿੱਧੀ ਨਾਲ ਪਤਾ ਲਗਾਉਂਦੇ ਸਮੇਂ ਅਕਸਰ ਬਚ ਜਾਂਦੇ ਹਨ।

ਪੀ.ਸੀ.ਪੀ. ਇਕ ਅਸਥਿਰ ਮਿਸ਼ਰਣ ਨਹੀ ਹੈ, ਜੋ ਪਿਪਰੀਡੀਨ ਬਣਦਾ ਹੈ। ਇਸ ਕਾਰਣ ਇਸ ਨੂੰ ਪਿਪਰੀਡੀਨ ਦੀ ਵਿਸ਼ੇਸ਼ ਮੱਛੀ ਵਰਗੀ ਸੁਗੰਧ ਕਰਕੇ ਪਛਾਣਿਆ ਜਾਂਦਾ ਹੈ। ਪੀ.ਸੀ.ਪੀ. ਨੂੰ ਗਰਮ ਕਰਨ 'ਤੇ ਇਕ ਖ਼ਤਰਨਾਕ ਤੇ ਜ਼ਹਿਰੀਲੀ ਗੈਸ ਨਿਕਲਦੀ ਹੈ। ਇਸ ਦੀ ਵਰਤੋਂ ਕਰਨ ਦੇ ਪਰਿਣਾਮ ਸਰੂਪ ਸਾਇਨਾਈਡ ਜ਼ਹਿਰਵਾ ਹੋ ਜਾਂਦਾ ਹੈ।

ਟੀ.ਪੀ.ਸੀ. ਦੀ ਵਰਤੋਂ 1972 ਵਿਚ ਸ਼ੁਰੂ ਹੋਈ। ਟੀ.ਸੀ.ਪੀ. ਦੇ ਪ੍ਰਭਾਵ ਭਾਵੇਂ ਪੀ.ਸੀ.ਪੀ. ਵਰਗੇ ਜ਼ਿਆਦਾ ਤੇਜ਼ ਹਨ, ਪਰ ਛੇਤੀ ਖ਼ਤਮ ਹੋ ਜਾਂਦੇ ਹਨ।

ਪੀ.ਸੀ.ਈ. ਪਹਿਲੀ ਵਾਰ 1960 ਦੇ ਦਹਾਕੇ ਦੇ ਅਖ਼ੀਰ ਵਿਚ ਸਾਹਮਣੇ ਆਈ। ਇਹ ਆਮ ਤੌਰ 'ਤੇ ਗਿੱਲੀ, ਪੀਲੀ ਅਤੇ ਭੂਰੀ ਗੂੰਦ ਦੀ ਸ਼ਕਲ ਦੇ ਪਦਾਰਥਾਂ ਦੇ ਰੂਪ ਵਿਚ ਮਿਲਦੀ ਸੀ। 1971 ਤੱਕ ਇਹ ਚਿੱਟੇ ਪਾਊਡਰ ਦੇ ਰੂਪ ਵਿਚ ਵੀ ਮਿਲਦੀ ਸੀ, ਜਿਸ ਨੂੰ ਦੇਖ ਕੇ ਇਸ ਨੂੰ ਪੀ.ਸੀ.ਪੀ. ਦੇ ਪਾਊਡਰ ਤੋਂ ਵੱਖਰਾ ਕਰ ਸਕਣਾ ਮੁਸ਼ਕਲ ਸੀ। ਭਾਵੇਂ ਇਹ ਪੀ.ਸੀ.ਪੀ. ਨਾਲੋਂ ਵੱਧ ਸ਼ਕਤੀਸ਼ਾਲੀ ਸੀ, ਪਰ ਹੁਣ ਵੀ ਇਹ ਇਕ ਲੋਕਪ੍ਰਿਯ ਨਸ਼ੀਲੀ ਦਵਾਈ ਸੀ।



# 8

# ਭ੍ਰਾਂਤੀ ਉਪਜਾਊ ਨਸ਼ੀਲੇ ਪਦਾਰਥ

ਐਲ.ਐਸ.ਡੀ.ਅਤੇ ਪੀ.ਸੀ.ਪੀ.ਤੋ ਇਲਾਵਾ ਭਰਮ ਪੈਦਾ ਕਰਨ ਵਾਲੀਆਂ ਦਵਾਈਆਂ ਦਾ ਇਕ ਪੂਰਾ ਜਮਘਟ ਹੈ, ਜੋ ਕਿ ਇਨ੍ਹਾਂ ਦੇ ਆਦੀਆਂ ਵੱਲੋਂ ਲਈਆਂ ਜਾਂਦੀਆਂ ਹਨ। ਬਹੁਤੀਆਂ ਭਰਮ ਪੈਦਾ ਕਰਨ ਵਾਲੀਆਂ ਦਵਾਈਆਂ ਭਿੰਨ ਭਿੰਨ ਪੌਦਿਆਂ ਦੀ ਕੁਦਰਤੀ ਉਪਜ ਹਨ, ਜਿਨ੍ਹਾਂ ਦਾ ਪੁਰਾਣਾ ਤੇ ਲੰਮਾ ਇਤਿਹਾਸ ਹੈ। ਆਓ, ਇਥੇ ਕੁਝ ਇਕ ਦਾ ਨਿਰੀਖਣ ਕਰੀਏ।

## ਸਵੇਰ ਦੀ ਸ਼ਾਨ ਦੇ ਬੀਜ

ਸਾਰੀ ਦੱਖਣੀ ਮੈਕਸੀਕੋ, ਖ਼ਾਸ ਤੌਰ 'ਤੇ ਔਕਸਾਕਾ ਖੇਤਰ ਵਿਚ, ਅੰਗੂਰ ਦੀਆਂ ਵੇਲਾਂ ਸਾਡੇ ਇਥੋਂ ਦੀਆਂ ਅਮਰਵੇਲਾਂ ਤੋਂ ਭਿੰਨ ਨਹੀਂ ਜਾਪਦੀਆਂ ਜਿਨ੍ਹਾਂ ਨਾਲ ਇਸ ਦਾ ਨੇੜੇ ਦਾ ਸੰਬੰਧ ਹੈ। ਪਰ ਇਸ ਦੇ ਤਣੇ ਲੱਕੜ ਵਰਗੇ ਹੁੰਦੇ ਹਨ ਅਤੇ ਇਹ ਕੈਕਟਸ ਦੀ ਵਾੜ ਤੇ ਜਾਂ ਪੁਰਾਣੀ ਕੰਧ 'ਤੇ ਵੱਧ ਮੁਸ਼ਕਲ ਨਾਲ ਚੜ੍ਹਦੀਆਂ ਹਨ। ਬਨਸਪਤੀ ਵਿਗਿਆਨ ਵਿਚ ਇਨ੍ਹਾਂ ਨੂੰ ਟਰਬਈਨਾ ਕਾਰਿਮਬੋਸਾ ਵਜੋਂ ਜਾਣਿਆ ਜਾਂਦਾ ਹੈ। ਇਸ ਦਾ ਪਹਿਲਾ ਨਾਂ ਰਿਵੀਆ ਕਾਰਿਮਬੋਸਾ ਸੀ।

ਇਸ ਦੀਆਂ ਪੱਤੀਆਂ ਮਾਰਨਿੰਗ ਗਲੋਰੀ ਦੀਆਂ ਪੱਤੀਆਂ ਦੇ ਸਮਾਨ ਦਿਲ ਦੇ ਆਕਾਰ ਦੀਆਂ ਨੋਕੀਲੀਆਂ ਹੁੰਦੀਆਂ ਹਨ। ਪਰ ਇਸ ਦੇ ਕੀਪ ਦੇ ਆਕਾਰ ਦੇ ਫੁੱਲ ਮੁਸ਼ਕਲ ਨਾਲ 5 ਸੈਂਟੀਮੀਟਰ ਲੰਬੇ ਹੁੰਦੇ ਹਨ। ਇਸ ਦਾ ਗੁੱਦੇਦਾਰ ਫ਼ਲ ਬੇਕਾਰ ਹੁੰਦਾ ਹੈ, ਪਰ ਇਸ ਵਿਚ ਇਕ, ਕਾਲੇ ਰੰਗ ਦੇ ਮਸਰਾਂ ਦੇ ਦਾਣੇ ਵਰਗੇ ਬੀਜ ਹੁੰਦੇ ਹਨ, ਜੋ ਲਾਈਸਜਿਰਕ ਏਸਿਡ ਉਤਪਾਦਾਂ ਨਾਲ ਭਰਪੂਰ ਹੁੰਦਾ ਹੈ। ਬਹੁਤ ਦੇਰ ਤੋਂ ਮੈਕਸੀਕੋ ਨਿਵਾਸੀ ਪਾਦਰੀ ਇਹ ਬੀਜ ਧਾਰਮਿਕ ਸੰਸਕਾਰਾਂ ਵਿਚ ਪਰਮਾਤਮਾ ਨਾਲ ਸੰਪਰਕ ਦੀ ਕੋਸ਼ਿਸ਼ ਲਈ ਵਰਤਦੇ ਰਹੇ ਹਨ। ਸਥਾਨਕ ਬੋਲੀ ਵਿਚ ਇਸ ਪੌਦੇ ਦਾ ਨਾਂ ਔਲੋਲਿਯੁਕੁਈ ਹੈ। ਮੈਕਸੀਕੋ ਵਿਚ ਬਹੁਤ ਸਾਰੀਆਂ ਚੀਜ਼ਾਂ ਜਿਵੇਂ ਝਰਨਿਆਂ, ਨਦੀਆਂ ਅਤੇ ਪਹਾੜਾਂ ਦੇ ਆਪਣੇ ਆਪਣੇ ਦੇਵਤੇ ਹੁੰਦੇ ਹਨ ਅਤੇ ਔਲੋਲਿਯੁਕੁਈ ਏਨੀ ਪਵਿੱਤਰ ਸਮਝੀ ਜਾਂਦੀ ਹੈ ਕਿ ਇਸ ਦਾ ਖ਼ੁਦ ਦਾ ਵੀ ਇਕ ਦੇਵਤਾ ਹੈ। ਪਾਦਰੀਆਂ ਵਲੋਂ ਇਸ ਨੂੰ ਧਾਰਮਿਕ ਸੰਸਕਾਰਾਂ ਲਈ ਵਰਤੇ ਜਾਣ ਤੋਂ ਇਲਾਵਾ ਇਹ ਬੀਜ ਉਥੇ ਵਸਨੀਕਾਂ ਵੱਲੋਂ ਨਸ਼ੇ ਵਜੋਂ ਵੀ ਵਰਤੇ ਜਾਂਦੇ ਹਨ। ਉਥੋਂ ਦੇ ਰਹਿਣ ਵਾਲੇ ਕੁਝ ਡਾਕਟਰ ਇਨ੍ਹਾਂ ਨੂੰ ਦਵਾਈ ਦੇ ਤੌਰ 'ਤੇ ਵਰਤਦੇ

ਹਨ। ਇਸ ਮਾਰਨਿੰਗ ਗਲੋਰੀ ਦੀ ਘੱਟੋ ਘੱਟ ਇਕ ਪਰਜਾਤੀ ਹੋਰ ਹੈ ਜਿਸ ਦੇ ਬੀਜ ਅਜਿਹੇ ਹੀ ਉਪਰੋਕਤ ਵੇਲ ਵਾਂਗ ਗੁਣਾਂ ਵਾਲੇ ਹੁੰਦੇ ਹਨ। ਇਹ ਹੈ ਈਪੋਮੀਆ ਵਾਯੋਲੇਸੀਆ, ਜਿਸ ਨੂੰ ਸਥਾਨਕ ਤੌਰ 'ਤੇ ਬਡੋਹ ਨੇਗਰੋ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਦੱਖਣੀ ਮੈਕਸੀਕੋ ਦੇ ਔਕਸਾਕਾ ਖੇਤਰ ਦੇ ਜੈਪੋਟੇਕ ਕਬੀਲਿਆਂ ਵਿਚ ਬਹੁਤ ਹਰਮਨਪਿਆਰੀ ਹੈ।

ਦੋਹਾਂ ਪੌਦਿਆ ਦੇ ਬੀਜ ਵਿਚ ਇਕੋ ਰਸਾਇਣਕ ਤੱਥ ਹੁੰਦੇ ਹਨ, ਪਰ ਟਰਬੀਨਾਂ ਕਾਰਿਮਬੋਸਾ ਵਿਚ ਕੁਝ ਖਾਰ ਦੀ ਮਾਤਰਾ 0.012 ਫ਼ੀਸਦੀ ਹੁੰਦੀ ਹੈ, ਜਦੋਂ ਕਿ ਈਪੋਮੀਆ ਵਾਯੋਲੇਸੀਆ ਵਿਚ 0.06 ਫ਼ੀਸਦੀ। ਇਹੀ ਕਾਰਣ ਹੈ ਕਿ ਉਥੇ ਦੇ ਰਹਿਣ ਵਾਲੇ ਪਰਮਾਤਮਾ ਦੀ ਉਸਤਤੀ ਲਈ ਧਾਰਮਿਕ ਰੀਤੀਆਂ ਵਿਚ ਦੂਜੀ ਦੀ ਬਹੁਤ ਘੱਟ ਮਾਤਰਾ ਵਿਚ ਵਰਤੋਂ ਕਰਦੇ ਹਨ। ਬੀਜ ਪਹਿਲਾਂ ਪੀਸੇ ਜਾਂਦੇ ਹਨ ਅਤੇ ਨਿਕਲੇ ਪਾਉਡਰ ਨੂੰ ਠੰਢੇ ਪਾਣੀ ਵਿਚ ਘੋਲਿਆ ਜਾਂਦਾ ਹੈ ਅਤੇ ਇਸ ਘੋਲ ਨੂੰ ਕੱਪੜੇ ਰਾਹੀਂ ਪੁਣ ਕੇ ਪੀਤਾ ਜਾਂਦਾ ਹੈ। ਜਿਹੜੇ ਚਿੰਨ੍ਹ ਵਿਖਾਈ ਦਿੰਦੇ ਹਨ, ਉਹ ਬਿਲਕੁਲ ਐਲ.ਐਸ.ਡੀ. ਵਾਂਗ ਹੁੰਦੇ ਹਨ। ਬਹੁਤ ਵਾਰ ਰਾਤ ਵੇਲੇ ਲਿਆ ਜਾਣ ਵਾਲਾ ਇਹ ਪਦਾਰਥ ਸਦਾ ਇਕੱਲਿਆਂ ਹੀ ਲਿਆ ਜਾਂਦਾ ਹੈ।

ਇਹ ਐਲ.ਐਸ.ਡੀ. ਦਾ ਖੋਜ-ਕਰਤਾ ਹਾਫ਼ਮੈਨ ਸੀ, ਜਿਸ ਨੇ 1960 ਦੇ ਦਹਾਕੇ ਵਿਚ ਮਾਰਨਿੰਗ ਗਲੋਰੀ, ਜਿਸ ਨੇ 1960 ਵਿਚ ਸਵੇਰ ਦੀ ਸਾਨ ਦੇ ਸਕ੍ਰਿਆ ਘਟਕ ਦੀ ਪਛਾਣ ਕੀਤੀ ਸੀ। ਅਮਰੀਕਾ ਦੀਆਂ ਗੁਪਤ ਦੁਕਾਨਾਂ 'ਤੇ ਇਹ ਬੀਜ ਪਲਦਾ ਹੈ। ਬਹੁਤ ਸਾਰੇ ਬੀਜ ਸਾਡੇ ਦੇਸ਼ ਵਿਚ ਵੀ ਸਮਗਲ ਕਰ ਕੇ ਲਿਆਏ ਜਾਂਦੇ ਹਨ।

## ਭ੍ਰਾਂਤੀ ਉਪਜਾਊ ਕੈਕਟਸ

ਬੜੀ ਹੈਰਾਨੀ ਵਾਲੀ ਗੱਲ ਹੈ ਕਿ ਕਈ ਕੈਕਟੀ ਅਜਿਹੇ ਹੁੰਦੇ ਹਨ, ਜਿਨ੍ਹਾਂ ਵਿਚ ਭ੍ਰਾਂਤਕ ਗੁਣ ਹੁੰਦੇ ਹਨ। ਅਜਿਹਾ ਹੀ ਇਕ ਪੇਯੋਟ ਕੈਕਟਸ ਹੈ, ਜਿਸ ਨੂੰ ਬਨਸਪਤੀ ਵਿਗਿਆਨ ਵਿਚ ਲੋਫੋਫੋਰਾ ਵਿਲਿਯਮਸੀ ਵਜੋਂ ਜਾਣਿਆ ਜਾਂਦਾ ਹੈ। ਇਹ ਛੋਟਾ ਜਿਹਾ ਕੈਕਟਸ ਦੱਖਣੀ ਟੈਕਸਾਸ ਅਤੇ ਉੱਤਰੀ ਮੈਕਸੀਕੋ ਦੇ ਸੈਮੀ-ਰੇਗਸਤਾਨ ਵਿਚ ਪੈਦਾ ਹੁੰਦਾ ਹੈ। ਇਸ ਦਾ ਸੱਤਵਾਂ ਜਾ ਅੱਠਵਾਂ ਹਿੱਸਾ ਜ਼ਮੀਨ ਵਿਚ ਦਬਾਅ ਦਿੱਤਾ ਜਾਂਦਾ ਹੈ। ਨਰਮ, ਚਪਟੇ, ਗੋਲ ਆਕਾਰ ਕੈਕਟਸ ਬਿਲਕੁਲ ਕੰਡਿਆਂ ਤੋਂ ਰਹਿਤ ਹੁੰਦੇ ਹਨ। ਇਸ ਦੀ ਪੱਧਰੀ ਸਲੇਟੀ ਹਰੀ ਸਤਾਹ ਛੋਟੇ ਛੋਟੇ ਸਫ਼ੈਦ ਵਾਲਾਂ ਨਾਲ ਸੱਜੀ ਹੁੰਦੀ ਹੈ। ਕੈਕਟਸ ਦਾ 'ਸਿਰ' ਇਕ ਅਨੋਖੀ ਸ਼ਲਗਮ ਵਰਗੀ ਜੜ੍ਹ 'ਤੇ ਰੱਖਿਆ ਹੋਇਆ ਹੁੰਦਾ ਹੈ। ਕੈਕਟਸ ਦਾ ਮੁੱਖ ਹਿੱਸਾ ਹੈ ਗਲ੍ਹਾ, ਜਿਥੇ ਜੜ੍ਹ ਮੋਟਾ ਤਣਾ ਬਣ ਜਾਂਦੀ ਹੈ। ਪਲੇਟ ਵਾਂਗ ਤਣੇ 'ਤੇ ਬਟਨਾਂ ਵਾਂਗ ਨਿਸ਼ਾਨ ਹੁੰਦੇ ਹਨ, ਜਿਨ੍ਹਾਂ ਨੂੰ ਮੈਸਕਲ ਬਟਨ ਕਿਹਾ ਜਾਂਦਾ ਹੈ। ਇਨ੍ਹਾਂ ਨੂੰ ਤਣੇ ਤੋਂ ਕੱਟ ਕੇ ਸੁਕਾਅ ਲਿਆ ਜਾਂਦਾ ਹੈ। ਇਨ੍ਹਾਂ ਬਟਨਾਂ ਵਿਚ ਲਗਭਗ 30 ਖਾਰ ਹੁੰਦੇ ਹਨ। ਜਿਨ੍ਹਾਂ ਵਿਚ ਬਹੁਤੇ ਮਨੋਵਿਗਿਆਨਕ ਤੌਰ 'ਤੇ ਸਰਗਰਮ ਹੁੰਦੇ ਹਨ। ਪਰ ਸਭ ਤੋਂ ਵੱਧ ਸਰਗਰਮ ਅਤੇ ਸਭ ਤੋਂ ਵੱਧ ਮਹੱਤਵਪੂਰਣ ਖਾਰ ਨੂੰ ਮੇਸਕਾਲੀਨ ਕਿਹਾ ਜਾਂਦਾ ਹੈ, ਜਿਸ ਵਿਚ ਇਨ੍ਹਾਂ ਬਟਨਾਂ ਦਾ 30 ਫ਼ੀਸਦੀ ਖਾਰ ਹੁੰਦਾ



ਚਿੱਤਰ 70 : ਪੇਯੋਟ ਕੈਕਟਸ

ਹੈ। ਸੇਵਨਕਰਤਾ ਇਕ ਦੌਰ ਵਿਚ 30 ਬਟਨਾਂ ਦਾ ਸੇਵਨ ਕਰ ਸਕਦਾ ਹੈ। ਬਟਨ ਚਬਾਏ ਜਾਂਦੇ ਹਨ, ਅਤੇ ਇਨ੍ਹਾਂ ਦਾ ਸਵਾਦ ਕੌੜਾ ਅਤੇ ਕਿਰਕਰਾ ਹੁੰਦਾ ਹੈ। ਕਈ ਵਾਰ ਇਨ੍ਹਾਂ ਨੂੰ ਖਾਣ 'ਤੇ ਜੀ ਕੱਚਾ ਹੁੰਦਾ ਹੈ। ਇਸ ਬੁਰੇ ਸੁਆਦ ਨੂੰ ਛੁਪਾਉਣ ਦੇ ਲਈ ਬਟਨਾਂ ਨੂੰ ਬਾਰੀਕ ਕੱਟ ਕੇ ਉਬਾਲ ਲਿਆ ਜਾਂਦਾ ਹੈ ਅਤੇ ਸ਼ਰਾਬ, ਗਰਮ ਕਾਹਵੇ, ਸੰਤਰੇ ਦੇ ਰਸ ਜਾਂ ਦੂਜੇ ਕਿਸੇ ਬਹੁਤ ਹੀ ਸੁਗੰਧਿਤ ਪੀਣ ਵਾਲੀ ਵਸਤ ਵਿਚ ਮਿਲਾ ਕੇ ਪੀਤਾ ਜਾਂਦਾ ਹੈ। ਜਰਮਨ ਲੋਕ ਇਸ ਕੈਕਟਸ ਨੂੰ ਸਚਨੈਪਸਕਾਫ ਕਹਿੰਦੇ ਹਨ, ਭਾਵ ਸ਼ਰਾਬ ਦਾ ਵੀ ਮੁਖੀਆ।

ਮਾਰਨਿੰਗ ਗਲੋਰੀ ਵਾਂਗ ਪੇਯੋਟ ਦੀ ਵਰਤੋਂ ਆਦਿਵਾਸੀ ਧਾਰਮਿਕ ਉਤਸਵਾਂ ਵਿਚ ਪਰਮਾਤਮਾ ਤੱਕ ਪਹੁੰਚਣ ਲਈ ਕਰਦੇ ਹਨ। ਇਸ ਦਾ ਨਸ਼ਾ ਛਿਣ-ਭੰਗਰ ਵਿਚ ਤੇਜ਼ ਰੰਗਾਂ ਦੇ ਲੜੀਵਾਰ ਘੁੰਮਦੇ ਦ੍ਰਿਸ਼ਾਂ ਵਾਂਗ ਹੁੰਦਾ ਹੈ। ਇਹ ਭ੍ਰਾਂਤਕ ਦ੍ਰਿਸ਼ ਰੇਖਾ ਗਣਿਤ ਚਿੱਤਰਾਂ ਤੋਂ ਜਾਣੇ-ਪਛਾਣੇ ਦ੍ਰਿਸ਼ਾਂ ਅਤੇ ਚਿਹਰਿਆਂ ਤੋਂ ਅਜੀਬ ਦ੍ਰਿਸ਼ਾਂ ਅਤੇ ਅਣਜਾਣ ਕਿਸਮ ਦੀਆਂ ਵਸਤਾਂ ਵੱਲ ਲੜੀਵਾਰ ਚਲਦੇ ਜਾਪਦੇ ਹਨ। ਹੋਰ ਭਰਮ ਜੋ ਨਸ਼ੇ ਵਿਚ ਵਿਸ਼ੇਸ਼ ਤੌਰ 'ਤੇ ਅਨੁਭਵ ਵਿਚ ਆਉਂਦੇ ਹਨ, ਉਹ ਹਨ, ਸੁਣਨ ਸਬੰਧੀ। ਸੇਵਨਕਰਤਾ ਅਜੀਬ ਆਵਾਜ਼ਾਂ ਸੁਣ ਸਕਦਾ ਹੈ, ਜੋ, ਅਸਲ ਵਿਚ ਨਹੀਂ ਹੁੰਦੀਆਂ। ਇਹ ਪ੍ਰਭਾਵ ਨਸ਼ਾ ਖ਼ਤਮ ਹੋਣ ਤੋਂ ਦੋ ਜਾਂ ਤਿੰਨ ਦਿਨ ਪਹਿਲਾਂ ਤੱਕ ਰਹਿੰਦੇ ਹਨ। ਘਟੀਆ ਭ੍ਰਾਂਤੀ ਪੈਦਾ ਕਰਨ ਵਾਲੀਆਂ ਦਵਾਈਆਂ ਨਾਲ ਵਿਅਕਤੀ ਆਪਣੇ ਆਪ ਨੂੰ ਰੂਹਾਨੀ ਦੁਨੀਆ ਨਾਲ ਜੁੜਿਆ ਮਹਿਸੂਸ ਕਰਦੇ ਹਨ। ਜਿਥੇ ਬਿਮਾਰੀ ਅਤੇ ਮੌਤ ਆਉਂਦੀ ਹੈ। ਬਹੁਤ ਸਾਰੀਆਂ ਬਿਮਾਰੀਆਂ ਵਿਚ ਡਾਕਟਰੀ ਕਿੱਤੇ ਨਾਲ ਜੁੜੇ ਵਿਅਕਤੀ ਇਨ੍ਹਾਂ ਦਵਾਈਆਂ ਨੂੰ ਇਲਾਜ ਵਜੋਂ ਸਿਫ਼ਾਰਸ਼ ਕਰਦੇ ਹਨ। ਪਰ ਪੇਯੋਟ ਦੇ ਕੁਝ ਸਿਹਤਮੰਦ ਗੁਣ ਵੀ ਹੋ ਸਕਦੇ ਹਨ, ਜੋ ਕਿ ਪੱਛਮੀ ਡਾਕਟਰੀ ਵਿਚ ਸਮਝੇ ਜਾਂਦੇ ਹਨ ਕਿਉਂਕਿ ਇਸ ਦੇ ਕੁਝ ਰੋਗ-ਨਾਸ਼ਕ ਗੁਣ ਵੀ ਹੁੰਦੇ ਹਨ।

ਕਈ ਹਜ਼ਾਰ ਵਰ੍ਹੇ ਪਹਿਲਾਂ ਪੇਯੋਟ ਦੀ ਵਰਤੋਂ ਬਾਰੇ ਸਪੱਸ਼ਟ ਪਤਾ ਲੱਗਦਾ



ਚਿੱਤਰ 71 : ਮੈਸਕਲ ਬਟਨ



ਚਿੱਤਰ 72 : ਪੇਯੋਟ ਦਾ ਇਕ ਉਤਸਵ

ਹੈ। ਪੇਯੋਟ ਪੌਦੇ ਦੇ ਬਾਕੀ ਹਿੱਸੇ ਅਤੇ ਉਨ੍ਹਾਂ ਦੀ ਚਿੱਤਰਕਾਰੀ 8000 ਸਾਲ ਪੁਰਾਣੀਆਂ ਗੁਫ਼ਾਵਾਂ ਵਿਚੋਂ ਮਿਲੀ ਹੈ। ਤਣਿਆਂ ਉਪਰ ਬਟਨ ਹੋਣ ਕਰ ਕੇ ਇਹ ਛੋਟੇ ਛੋਟੇ ਬਟਨਾਂ ਦੇ ਝੁੰਡ ਕਈ ਵਾਰ ਖੰਭਾਂ ਵਾਂਗ ਉੱਗੇ ਜਾਪਦੇ ਹਨ। ਅਸਲ ਵਿਚ ਕਈ

ਭ੍ਰਾਂਤੀਜਨਕ ਖੁੰਬਾਂ ਭ੍ਰਾਂਤਕ ਦਵਾਈਆਂ ਵਰਗੀਆਂ ਮੈਕਸੀਕੋ ਵਿਚ ਮਿਲੀਆਂ ਹਨ, ਜਿਨ੍ਹਾਂ ਨੂੰ ਕਈ ਵਾਰ ਪੇਯੋਟ ਲੋਕ ਗ਼ਲਤੀ ਨਾਲ ਖ਼ਰੀਦ ਲੈਂਦੇ ਹਨ। ਮੈਕਸੀਕੋ ਦੇ ਪੇਯੋਟ ਨੂੰ ਅਕਸਰ ਪਵਿੱਤਰ ਖੁੰਬ ਕਿਹਾ ਜਾਂਦਾ ਸੀ। ਬਹੁਤ ਸਾਰੀਆਂ ਪ੍ਰਸਿੱਧ ਸ਼ਖ਼ਸੀਅਤਾਂ ਨੇ ਆਪਣੀ ਜ਼ਿੰਦਗੀ ਵਿਚ ਪੇਯੋਟ ਨੂੰ ਕਦੀ ਨਾ ਕਦੀ ਵਰਤਿਆ। ਇਨ੍ਹਾਂ ਵਿਚ ਸਭ ਤੋਂ ਪ੍ਰਸਿੱਧ ਡਰਾਮਾ ਲੇਖਕ ਡਬਲਿਊ ਬੀ.ਯੀਟਸ (1865–1939), ਅੰਗਰੇਜ਼ ਮਨੋਵਿਗਿਆਨੀ ਹੈਵਲਾਕ ਐਲਸ (1859–1939) ਅਤੇ ਅੰਗਰੇਜ਼ ਨਾਵਲਕਾਰ ਐਲਡਸ ਹਕਸਲੇ (1894–1963) ਸਨ। ਹੁਣੇ ਜਿਹੇ ਪੇਯੋਟ 'ਤੇ ਇਕ ਪੁਸਤਕ 'ਦੀ ਡੋਰਜ਼ ਆਫ਼ ਪਰਸੈਪਸ਼ਨ' ਲਿਖੀ ਗਈ। ਮੈਸਕ ਜਾਂ ਚੀਫ਼ ਨਾਂ 'ਤੇ ਜਾਣੀ ਜਾਂਦੀ ਇਹ ਦਵਾਈ ਆਮ ਤੌਰ 'ਤੇ ਮੂੰਹ ਰਾਹੀ ਲਈ ਜਾਂਦੀ ਹੈ, ਪਰ ਕਈ ਵਾਰ ਟੀਕੇ ਰਾਹੀਂ ਲਈ ਜਾਂਦੀ ਹੈ, ਤਾਂ ਜੋ ਇਸ ਦੇ ਭੈੜੇ ਸਵਾਦ ਤੋਂ ਬਚਿਆ ਜਾ ਸਕੇ। ਭ੍ਰਾਂਤਕ ਪ੍ਰਭਾਵ ਦੇ ਨਾਲ–ਨਾਲ ਇਸ ਦਾ ਸਭ ਤੋਂ ਵੱਧ, ਜੋ ਆਮ ਪ੍ਰਭਾਵ ਹੈ, ਉਹ ਹੈ ਅੱਖ ਦੀ ਪੁਤਲੀ ਦਾ ਫ਼ੈਲ ਜਾਣਾ। ਉਲਟੀ, ਸਿਰ ਚਕਰਾਉਣਾ, ਸਿਰ ਦਰਦ ਅਤੇ ਛਾਤੀ ਦਰਦ ਵੀ ਹੋ ਸਕਦਾ ਹੈ।

ਦੂਜੇ ਭ੍ਰਾਂਤਕ ਕੇਕਟਸ ਹਨ, ਸੈਨ ਪੇਡਰੋ ਜਾਂ ਐਗੂਆਕੋਲਾ ਕੈਕਟਸ। ਇਹ ਬਨਸਪਤੀ ਵਿਗਿਆਨ ਵਿਚ ਟਰਾਈਕੋਸੀਰੀਅਸ ਪੈਕਾਨੋਈ ਵਜੋਂ ਜਾਣੇ ਜਾਂਦੇ ਹਨ। ਇਹ ਕੇਂਦਰੀ ਬੋਲੀਵੀਆ ਦੇ ਪਹਾੜਾਂ ਅਤੇ ਏਕਵੇਡੋਰ ਅਤੇ ਪੀਰੂ ਵਿਚ ਮਿਲੇ ਹਨ। ਇਹ 1300 ਈਸਵੀ ਪੂਰਬ ਤੋਂ ਵਰਤੇ ਜਾਂਦੇ ਹਨ। ਇਸ ਦਾ ਸੈਨ ਪੈਡਰੋ ਨਾਂ ਇਸ ਲਈ ਪਿਆ ਕਿਉਂਕਿ ਸੇਂਟ ਪੀਟਰ ਵਾਂਗ ਇਨ੍ਹਾਂ ਕੋਲ ਵੀ ਸਵਰਗ ਦੀਆਂ ਕੁੰਜੀਆਂ ਹਨ। ਇਸੇ ਅੰਧ-ਵਿਸ਼ਵਾਸ ਕਰ ਕੇ ਇਸ ਦਾ ਵੀ ਆਪਣੇ ਸੰਬੰਧੀ ਪੇਯੋਟ ਵਾਂਗ ਧਾਰਮਿਕ ਜਸ਼ਨਾਂ ਤੇ ਸੇਵਨ ਕੀਤਾ ਜਾਂਦਾ ਹੈ। ਇਸ ਦੀ ਵਰਤੋਂ ਨਾਲ ਜੁੜੀਆਂ ਸਭ ਧਾਰਮਿਕ ਰਸਮਾਂ ਚੰਦਰਮਾ 'ਤੇ ਆਧਾਰਿਤ ਹਨ, ਅਤੇ ਇਸ ਦੀ ਵਰਤੋਂ ਅਲਕੋਹਲ ਤੋਂ ਲੈ ਕੇ ਪਾਗਲਪਨ ਦੇ ਇਲਾਜ਼ ਵਿਚ ਕਰਦੇ ਸਨ। ਚਾਨਣੀ ਰਾਤ ਵਿਚ ਇਸ ਦੀ ਕਈ ਬਿਮਾਰੀਆਂ ਦੇ ਇਲਾਜ਼ ਵਜੋਂ ਵਰਤੋਂ ਕੀਤੀ ਜਾਂਦੀ ਹੈ। ਜਾਦੂਗਰੀ ਅਤੇ ਟੂਣੇ-ਟੋਟਕਿਆਂ ਦਾ ਸਾਹਮਣਾ ਕਰਨ ਲਈ ਚੰਗੀ ਵਿੱਦਿਆ ਵਿਚ ਇਸ ਨੂੰ ਬਹੁਤ ਹੀ ਮੁੱਲਵਾਨ ਸਮਝਿਆ ਜਾਂਦਾ ਹੈ। ਇਸ ਕੈਕਟਸ ਦੇ ਤਣੇ ਦੇ ਛੋਟੇ-ਛੋਟੇ ਟੁੱਕੜੇ ਆਦਿਵਾਸੀ ਬਾਜ਼ਾਰ ਵਿਚ ਵੇਚੇ ਜਾਂਦੇ ਸਨ। ਇਨ੍ਹਾਂ ਤਣਿਆਂ ਨੂੰ ਪਾਣੀ ਵਿਚ ਤਕਰੀਬਨ ਸੱਤ ਘੰਟੇ ਤੱਕ ਉਬਾਲਿਆ ਜਾਂਦਾ ਹੈ ਅਤੇ ਫ਼ਿਰ ਹੋਰ ਜੜ੍ਹੀਆਂ ਬੂਟੀਆਂ ਮਿਲਾ ਕੇ ਪੀਤਾ ਜਾਂਦਾ ਹੈ। ਇਸ ਤਰਲ ਨੂੰ ਸੀਮੋਰਾ ਕਿਹਾ ਜਾਂਦਾ ਹੈ। ਇਸ ਵਿਚ ਮਿਲਾਈਆਂ ਜਾਣ ਵਾਲੀਆਂ ਚੀਜ਼ਾਂ ਵਿਚ ਹੋਰ ਕੈਕਟਸ ਜਿਵੇਂ ਨੀਯੋਰੇ ਮੋਡੀਆਂ ਮੈਕਰੋਸਿਟਬਾਸ ਸ਼ਾਮਲ ਹੈ, ਜੋ ਬਹੁਤ ਹੀ ਮਨੋ-ਉਤੇਜਿਤ ਹੁੰਦਾ ਹੈ। ਇਸ ਵਿਚ ਅਕਸਰ ਜਾਦੂਗਰੀ ਲਈ ਹੋਰ ਚੀਜ਼ਾਂ ਮਿਲਾਉਣਾ ਵੀ ਜ਼ਰੂਰੀ ਹੈ। ਜਿਵੇਂ ਹੱਡੀਆਂ ਦਾ ਚੂਰਾ ਤੇ ਕਬਰਸਤਾਨ ਦੀ ਮਿੱਟੀ।

ਦੱਖਣੀ ਅਮਰੀਕਾ ਵਿਚ ਟਰਾਈਕੋਸੀਰੀਅਸ ਦੀਆਂ ਕੋਈ 40 ਕਿਸਮਾਂ ਹਨ। ਇਨ੍ਹਾਂ ਵਿਚੋਂ ਘੱਟੋ-ਘੱਟ 25 ਭ੍ਰਾਂਤਕ ਦਵਾਈਆਂ ਖਾਰ ਨਾਲ ਅਤੇ ਦੂਜੀਆਂ ਮੇਸਕਾਲੀਨ ਨਾਲ ਭਰਪੂਰ ਹਨ। ਸੈਨ ਪੈਡਰੋ ਕੈਕਟਸ, ਜੋ ਕਿ 800 ਤੋਂ 2300 ਮੀਟਰ ਦੀ ਉਚਾਈ 'ਤੇ ਹੁੰਦਾ ਹੈ, ਵਿਚ ਮੇਸਕਾਲੀਨ ਦੀ ਮਾਤਰਾ ਕੁਝ ਅਧਿਕ ਹੁੰਦੀ ਹੈ। ਇਸ ਵਿਚ ਸੱਤ ਅਲਕਾਈਡ ਵੀ ਹੁੰਦੇ ਹਨ। ਇਸ ਦੇ ਪ੍ਰਭਾਵ ਵੀ ਪੇਯੋਟ ਦੇ ਪ੍ਰਭਾਵਾਂ ਵਾਂਗ ਹੁੰਦੇ ਹਨ।

## ਭ੍ਰਾਂਤੀਕਾਰਕ ਖੁੰਬਾਂ

ਕੈਕਟਸ ਤੋਂ ਇਲਾਵਾ ਬਹੁਤ ਸਾਰੀਆਂ ਖੁੰਬਾਂ ਵੀ ਭ੍ਰਾਂਤਕ ਹੁੰਦੀਆਂ ਹਨ। ਦੱਖਣੀ ਮੈਕਸੀਕੋ ਵਿਚ ਘੱਟੋ-ਘੱਟ ਦੋ ਦਰਜਨ ਖੁੰਬਾਂ ਦੀਆਂ ਕਿਸਮਾਂ ਧਾਰਮਿਕ ਰੀਤਾਂ ਵਿਚ ਵਰਤੀਆਂ ਜਾਂਦੀਆਂ ਹਨ। ਉਹ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ, ਜਿਵੇਂ ਪੈਨੀਯੋਲਸ, ਸਾਈਲੋਸਾਈਬ ਅਤੇ ਸਟਰੋਫੇਰੀਆ। ਸਾਰੀਆਂ ਕਿਸਮਾਂ ਦੇ ਤੇਜ਼ ਖਾਰ ਹੁੰਦੇ ਹਨ। ਜਿਵੇਂ ਸਾਈਲੋਬੀਨ ਅਤੇ ਹੋਰ ਅਸਥਿਰ ਸਾਈਲੋਬੀਨ ਦੀ ਵਰਤੋਂ ਦਿਮਾਗ਼ੀ ਬਿਮਾਰੀਆਂ ਵਿਚ ਹੋਈ ਹੈ।

ਪੁਰਾਣੇ ਸਮੇਂ ਵਿਚ ਖੁੰਬਾਂ ਦਾ ਪ੍ਰਯੋਗ ਸਮਾਰੋਹਾਂ ਵਿਚ ਆਮ ਹੁੰਦਾ ਸੀ। ਕੇਂਦਰੀ ਮੈਕਸੀਕੋ, ਵਿਚ 300 ਈਸਵੀ ਦੇ ਚਿੱਤਰ ਮਿਲੇ ਹਨ ਜਿਨ੍ਹਾਂ ਵਿਚ ਅਜਿਹੀਆਂ ਖੁੰਬਾਂ ਦੀ ਪੂਜਾ ਹੁੰਦੀ ਸੀ।

ਇਸ ਤੋਂ ਵੀ ਵੱਧ ਅਜੀਬ ਅਤੇ ਪੁਰਾਣੇ 'ਮਸ਼ਰੂਮ ਸਟੋਨ' ਹਨ। ਜੋ ਗੁਆਟੇਮਾਲਾ ਦੇ ਉੱਚੇ ਮੱਧ ਖੇਤਰਾਂ 'ਚੋਂ ਭਾਰੀ ਮਾਤਰਾ ਵਿਚ ਖੋਦ ਕੇ ਕੱਢੇ ਗਏ ਹਨ। ਇਹ ਬੁੱਤ



ਚਿੱਤਰ 73 : ਭ੍ਰਾਂਤਕ ਦਵਾਈਆਂ ਵਾਲੀਆਂ ਖੁੰਬਾਂ-3 ਸਾਈਲੋਸਾਈਬ ਦੀਆਂ ਕਿਸਮਾਂ ਇਥੇ ਦਿਖਾਈਆਂ ਗਈਆਂ ਹਨ।

1000 ਈਸਵੀ ਪੂਰਵ ਦੇ ਹਨ। ਇਹ ਸਿੱਧੇ ਤਣੇ ਵਾਂਗ ਮਨੁੱਖ ਜਾਂ ਜਾਨਵਰ ਵਰਗੇ ਚਿੱਤਰ ਹੁੰਦੇ ਸਨ, ਜਿਨ੍ਹਾਂ ਦੇ ਸਿਰ 'ਤੇ ਛੱਤਰੀ ਵਰਗਾ ਤਾਜ ਹੁੰਦਾ ਸੀ।

ਮੈਕਸੀਕੋ ਦੇ ਏਜ਼ਟੇਕ ਲੋਕਾਂ ਵੱਲੋਂ ਖੁੰਬਾਂ ਨੂੰ ਪਵਿੱਤਰ ਮੰਨਿਆ ਗਿਆ ਅਤੇ ਉਨ੍ਹਾਂ ਦੇ ਇਸ ਲਈ ਸ਼ਬਦ ਸਨ, ਟਿਯੋਨਾਨਕੇਟਲ। ਜਿਸ ਦਾ ਅਨੁਵਾਦ ਸਾਧਾਰਨ ਤੌਰ 'ਤੇ 'ਦੇਵਤਿਆਂ ਦਾ ਗੋਸ਼ਤ' ਕੀਤਾ ਜਾਂਦਾ ਹੈ। ਸਪੇਨ ਦੇ ਜੇਤੂਆਂ ਨੇ ਇਸ ਨੂੰ ਸ਼ੈਤਾਨ ਦਾ ਫ਼ਲ ਕਿਹਾ ਅਤੇ ਉਹ ਕਾਫ਼ੀ ਦਰੁੱਸਤ ਸਨ, ਕਿਉਂਕਿ ਉਨ੍ਹਾਂ ਨੇ ਸਭ ਤੋਂ ਵੱਧ ਡਰਾਉਣੇ ਭਰਮ ਨੂੰ ਉਤਸ਼ਾਹਤ ਕੀਤਾ। ਟਿਯੋਨਾਨਕੇਟਲ ਨਾ ਸਿਰਫ਼ ਸਮਾਜਕ ਅਤੇ ਤਿਉਹਾਰਾਂ ਦੇ ਮੌਕਿਆ 'ਤੇ ਹੀ ਨਹੀਂ ਲਈ ਜਾਂਦੀ ਸੀ, ਸਗੋਂ ਜਾਦੂਗਰ, ਸਿਆਣਿਆਂ ਅਤੇ ਨਜੂਮੀਆਂ ਵੱਲੋਂ ਚਿਕਿਤਸਾ ਧਾਰਮਿਕ ਰਸਮਾਂ 'ਤੇ ਵੀ ਲਈ ਜਾਂਦੀ ਸੀ।ਸਮਾਰੋਹਾਂ ਦੌਰਾਨ ਜੋ ਵੇਲਾਡਾ ਵਜੋਂ ਜਾਣੇ ਜਾਂਦੇ ਹਨ, ਇਹ ਤਾਜ਼ਾ ਖੁੰਬਾਂ ਲਈਆਂ ਜਾਂਦੀਆਂ ਹਨ। ਵੇਲਾਡਾ ਦੌਰਾਨ ਹਨੇਰਾ ਜਾਂ ਇਕਾਂਤ ਜ਼ਰੂਰੀ ਸ਼ਰਤ ਸੀ।

ਇਨ੍ਹਾਂ ਮੈਕਸੀਕਨ ਖੁੰਬਾਂ ਦੇ ਬਹੁਤ ਹੀ ਮਹੱਤਵਪੂਰਣ ਭ੍ਰਾਂਤਕ ਪ੍ਰਭਾਵਾਂ ਤੋਂ ਇਲਾਵਾ ਸਭ ਤੋਂ ਵੱਧ ਮਹੱਤਵਪੂਰਣ ਚਿੰਨ੍ਹ ਸਨ—ਮਾਸਪੇਸ਼ੀਆਂ ਵਿਚ ਸਿਥਲਤਾ, ਨਸ਼ੇ ਦੇ ਆਰੰਭ ਵਿਚ ਅੱਖਾਂ ਦੀਆਂ ਪੁਤਲੀਆਂ ਦਾ ਫ਼ੈਲਣਾ ਤੇ ਸੁੰਗੜਨਾ। ਇਸ ਦੇ ਭਾਵਾਤਮਕ ਉਤੇਜਨਾ, ਜਿਵੇਂ ਬਹੁਤ ਜ਼ਿਆਦਾ ਤਲਾਸ਼ ਅਤੇ ਧਿਆਨ ਕੇਂਦ੍ਰਿਤ ਕਰਨ ਵਿਚ ਕਠਿਨਾਈ ਦਾ ਦੌਰ ਸ਼ੁਰੂ ਹੋ ਜਾਂਦਾ ਸੀ। ਇਸ ਹਾਲਤ ਵਿਚ ਸੁਣਨ ਅਤੇ ਦੇਖਣ ਦਾ ਭਰਮ ਸ਼ੁਰੂ ਹੁੰਦਾ ਹੈ ਤੇ ਫ਼ਿਰ ਹੌਲੀ ਹੌਲੀ ਥਕੇਵਾਂ ਅਤੇ ਦਿਮਾਗ਼ੀ ਤੇ ਸਰੀਰਕ ਪ੍ਰੇਸ਼ਾਨੀ ਹੁੰਦੀ ਹੈ। ਕਾਲ ਅਤੇ ਸਥਾਨ ਦੇ ਬੋਧ ਦਾ ਨਾਸ਼ ਜਾਂ ਗੰਭੀਰ ਪਰਿਵਰਤਨ ਹੋ ਜਾਂਦਾ ਹੈ। ਇਕ ਵਿਸ਼ੇਸ਼ਤਾ ਇਸ ਹਾਲਤ ਦੀ ਹੈ ਕਿ ਮਨੁੱਖ ਇਸ ਆਲੇ-ਦੁਆਲੇ ਦੀ ਦੁਨੀਆ ਨਾਲ ਦਿਲਚਸਪੀ ਨਹੀਂ ਰੱਖਦਾ। ਬਿਨਾਂ ਆਪਣੇ ਹੋਸ਼ ਗਵਾਇਆਂ ਉਹ ਆਪਣੇ ਆਲੇ-ਦੁਆਲੇ ਤੋਂ ਬਿਲਕੁਲ ਨਿਰਲੇਪ ਨਹੀਂ ਹੁੰਦਾ ਹੈ। ਇਸ ਅਵਸਥਾ ਵਿਚ ਸੰਸਾਰ ਉਸ ਲਈ ਮਿੱਥਿਆ ਹੋ ਸਕਦਾ ਹੈ। ਕਿਉਂਕਿ ਵਿਅਕਤੀ ਦੇ ਸੁਪਨਿਆਂ ਦੀ ਦੁਨੀਆ ਵਾਸਤਵਿਕ ਬਣ ਜਾਂਦੀ ਹੈ। ਇਨ੍ਹਾਂ ਖੁੰਬਾਂ ਦੇ ਪ੍ਰਭਾਵ ਐਲ.ਐਸ.ਡੀ. ਦੇ ਪ੍ਰਭਾਵਾਂ ਨਾਲ ਬਹੁਤ ਮਿਲਦੇ ਹਨ।

## ਹਰਮਾਲਾ ਖਾਰ

ਬੋਲੀਵੀਆ, ਬਰਾਜ਼ੀਲ, ਕੋਲੰਬੀਆ, ਈਕਵਾਡੋਰ ਅਤੇ ਪੀਰੂ ਦੇ ਚੱਖਣ ਅਤੇ ਦੱਖਣ-ਪੱਛਮ ਅਮਜੋਨ ਨਦੀਆਂ ਵਾਲੇ ਖੇਤਰਾਂ ਅਤੇ ਈਕਵਾਡੋਰ ਅਤੇ ਕੋਲੰਬੀਆ ਦੇ ਪ੍ਰਸ਼ਾਂਤ ਮਹਾਂਸਾਗਰ ਦੇ ਤੱਟੀ ਇਲਾਕੇ ਵਿਚ ਮੂਲ ਇੰਡੀਅਨ 'ਬੇਨਿਸਟੀਰੀਯੋਪਿਸਸ ਕਾਪੀਂ' ਨਾਂ ਦੇ ਬ੍ਰਿਛ ਦੇ ਡੱਕਾਂ ਤੋਂ ਇਕ ਮਨ ਨੂੰ ਉਤਜੇਕ ਕਰਨ ਵਾਲਾ ਕਾੜ੍ਹਾ ਬਣਾਇਆ ਜਾਂਦਾ ਹੈ। ਕਾੜ੍ਹਾ ਸਿਰਫ਼ ਇਸ ਦਰਖ਼ਤ ਤੋਂ ਹੀ ਬਣਦਾ ਹੈ, ਪਰ ਇਸ ਵਿਚ ਅਕਸਰ ਹੋਰ ਪੌਦੇ ਵੀ ਮਿਲਾਏ ਜਾਂਦੇ ਹਨ। 20 ਤੋਂ ਵੱਧ ਅਜਿਹੀਆਂ ਕਿਸਮਾਂ ਬਾਰੇ ਪਤਾ ਲੱਗਦਾ ਹੈ, ਜੋ ਮਿਲਾ ਕੇ ਇਹ ਬਣਾਈ ਜਾਂਦੀ ਹੈ। ਜੋ ਸਭ ਤੋਂ ਵੱਧ ਆਮ ਪੌਦੇ ਜਿਨ੍ਹਾਂ ਦੇ ਪੱਤੇ ਮਿਲਾਏ ਜਾਂਦੇ ਹਨ, ਉਨ੍ਹਾਂ ਵਿਚ ਡਿਪਲਾਪਟੇਰਿਸ ਕੈਬ੍ਰਿਰਾਨਾ ਅਤੇ ਸਾਈਕੋਟ੍ਰੀਆ ਵਿਰਾਈਡਿਸ

ਦੀਆਂ ਪੱਤੀਆਂ ਪ੍ਰਮੁਖ ਹਨ।

ਬੇਨਿਸਟੀਰੀਔਪਿਸਸ ਦੇ ਡੱਕ ਤੋਂ ਤਿਆਰ ਕਾੜ੍ਹਾ ਮਨ-ਉਤਜੇਕ ਹੈ; ਇਸ ਵਿਚ ਕਈ ਭ੍ਰਾਂਤੀਜਨਕ ਖਾਰ ਹਨ—ਹਾਰਮੀਨ, ਹਾਰਮਲੀਨ ਅਤੇ ਟੇਟ੍ਰਾਹਾਈਡਰੋ—ਹਾਰਮੀਨ। ਡਿਪਲਾਪਟੇਰਿਸ ਜਾਂ ਸਾਈਕੋਟ੍ਰੀਆ ਦੀਆਂ ਪੱਤੀਆਂ ਮਿਲਾ ਦੇਣ ਨਾਲ ਨਸ਼ੇ ਦਾ ਸਮਾਂ ਅਤੇ ਪ੍ਰਭਾਵ ਵੱਧ ਜਾਂਦਾ ਹੈ। ਇਨ੍ਹਾਂ ਦੋਹਾਂ ਪੌਦਿਆਂ ਵਿਚ ਟ੍ਰਿਪਾਟਾਮੀਨ ਹੁੰਦੇ ਹਨ। ਜੋ ਕਿ ਹਾਰਮਾਲਾ ਖਾਰਾ ਦੇ ਪ੍ਰਭਾਵ ਨੂੰ ਵਧਾਉਂਦੇ ਹਨ।

ਕਾੜ੍ਹੇ ਦੇ ਪ੍ਰਭਾਵ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੀ ਹਾਲਤ ਵਿਚ ਉਲਟੀਆਂ, ਮਰੋੜ, ਪਸੀਨਾ ਅਤੇ ਹਵਾ ਵਿਚ ਉਡਾਰੀਆਂ ਲਾਉਣ ਦਾ ਅਹਿਸਾਸ ਹੁੰਦਾ ਹੈ। ਇਸੇ ਸਮੇਂ ਚਮਕਦਾਰ ਰੰਗੀਨ ਰੋਸ਼ਨੀ ਦਿਸਦੀ ਹੈ ਅਤੇ ਜਲਦੀ ਹੀ ਇਸ ਦੀ ਥਾਂ ਰੇਖਾ ਗਣਿਤ ਦੀਆਂ ਆਕ੍ਰਿਤੀਆਂ ਦਿਖਾਈ ਦਿੰਦੀਆਂ ਹਨ। ਦੂਜੀ ਹਾਲਤ ਵਿਚ ਰੇਖਾ ਗਣਿਤ ਆਕ੍ਰਿਤੀਆਂ ਦਿਖਾਈ ਨਹੀਂ ਦਿੰਦੀਆਂ ਅਤੇ ਉੱਡਣ ਅਤੇ ਸੁਣਨ ਦਾ ਅਹਿਸਾਸ ਹੁੰਦਾ ਹੈ। ਜਾਨਵਰਾਂ ਅਤੇ ਦੈਤਾਂ ਦੀਆਂ ਸ਼ਕਲਾਂ ਵੀ ਦਿਖਾਈ ਦਿੰਦੀਆਂ ਹਨ। ਦੂਜੀ ਹਾਲਤ ਵਿਚ ਬਹੁਤ ਸਾਰੇ ਭ੍ਰਾਂਤਕ ਦਵਾਈਆਂ ਵਾਲਿਆਂ ਤੇ ਸੁਣਨ ਅਤੇ ਦੇਖਣ ਵਿਚ ਤੇਜ਼ ਰੰਗਾਂ ਦੇ ਦ੍ਰਿਸ਼ ਸ਼ਾਂਤ ਬਣ ਜਾਂਦੇ ਹਨ। ਜੋ ਗੰਧਲੇ ਨੀਲੇ ਤੇ ਹਰੇ ਹੁੰਦੇ ਹਨ। ਇਸ ਦੇ ਨਾਲ ਹੀ ਸੁਖਦ, ਸ਼ਾਂਤ ਸੰਗੀਤ ਲੈਆਂ ਦਾ ਦੌਰ ਸ਼ੁਰੂ ਹੁੰਦਾ ਹੈ ਜੋ ਅੰਤ ਅਸ਼ਾਂਤੀ ਪੂਰਣ ਸੁਪਨੇ ਦੀ ਅਵਸਥਾ ਵਿਚ ਬਦਲ ਜਾਂਦਾ ਹੈ।

## ਕੋਹੋਬਾ ਨਸਵਾਰ

ਇਹ ਤੇਜ਼ ਭ੍ਰਾਂਤਕ ਨਸਵਾਰ ਪਿਪਟੇਡਨੀਆਂ ਪੇਰੇਗ੍ਰਾਈਨਾ ਨਾਂ ਦੇ ਬੀਜ ਤੋਂ ਤਿਆਰ ਹੁੰਦਾ ਹੈ। ਇਹ ਮੁੱਖ ਤੌਰ 'ਤੇ ਦੱਖਣੀ ਅਮਰੀਕੀ ਭਾਰਤੀਆਂ ਵੱਲੋਂ ਵਰਤੀ ਜਾਂਦੀ ਹੈ, ਪਰ ਦੂਜੇ ਦੇਸ਼ਾਂ ਵਿਚ ਵੀ ਉਤਸ਼ਾਹੀ ਨੌਜਵਾਨ ਇਸ ਦਾ ਸੇਵਨ ਕਰਦੇ ਹਨ। ਵੈਸਟ ਇੰਡੀਜ਼ ਵਿਚ ਇਸ ਨੂੰ ਕੋਹੋਬਾ ਦੀ ਸੁੰਘਣੀ ਜਾਂ ਨਸਵਾਰ ਕਿਹਾ ਜਾਂਦਾ ਹੈ।

ਇਸ ਪਾਊਡਰ ਦੀ ਤੰਬਾਕੂ ਵਰਗੀ ਸੁਗੰਧ ਹੁੰਦੀ ਹੈ ਅਤੇ ਇਕ ਖ਼ਾਸ ਤਰੀਕੇ ਨਾਲ ਬਣਾਇਆ ਜਾਂਦਾ ਹੈ। ਵੱਡੇ ਘੋਗਿਆਂ ਦੇ ਖੋਲ ਅੱਗ ਵਿਚ ਸੁੱਟ ਜਾਂਦੇ ਹਨ, ਤਾਂ ਜੋ ਇਹ ਰਲ ਕੇ ਚੂਨਾ ਬਣਾਉਣ। ਇਸ ਮਿਸ਼ਰਤ ਵਿਚ ਪਿਪਟੇਡਨੀਆਂ ਦੇ ਬੀਜ ਕੁੱਟ ਕੇ ਪਾਏ ਜਾਂਦੇ ਹਨ ਅਤੇ ਆਖ਼ਰੀ ਮਿਸ਼ਰਣ ਨੂੰ ਪੀਹ ਕੇ ਪਾਊਡਰ ਬਣਾ ਲਿਆ ਜਾਂਦਾ ਹੈ। ਪਾਉਂਡਰ ਨੂੰ ਉਂਗਲ 'ਤੇ ਰੱਖ ਕੇ ਨਾਸ ਦੇ ਜ਼ੋਰ ਨਾਲ ਅੰਦਰ ਖਿੱਚਿਆ ਜਾਂਦਾ ਹੈ। ਪ੍ਰਭਾਵ ਇੰਨਾ ਤੇਜ਼ ਹੁੰਦਾ ਹੈ ਕਿ ਸੇਵਨਕਰਤਾ ਇਕ-ਦਮ ਬੇਹੋਸ਼ ਹੋ ਸਕਦਾ ਹੈ। ਇਸ ਵਿਚ ਟ੍ਰਿਪਟਾਮੀਨ ਅਤੇ ਬੂਫੋਟੇਨਨ ਤੇਜ਼ ਤੱਤ ਹੁੰਦੇ ਹਨ। ਬੂਫੋਟੇਨਨ ਇਕ ਭ੍ਰਾਂਤਕ ਰਸਾਇਣ ਸਭ ਤੋਂ ਪਹਿਲਾਂ ਟੋਡ ਦੀ ਚਮੜੀ ਅਤੇ ਕੰਨ-ਮੂਲ ਗ੍ਰੰਥੀਆਂ ਵਿਚ ਮਿਲਿਆ। ਟੋਡ ਦੇ ਨਾਂ (ਬੂਫੋ ਵਲਗੈਰਿਸ) ਤੋਂ ਬਫੋਟੇਨਨ ਨਾਂ ਪਿਆ। ਇਸ ਤੋਂ ਇਲਾਵਾ ਇਹ ਅਮੋਨਿਟਾ ਫੰਗਸ (Fungus)

ਵਿਚ ਵੀ ਹੁੰਦਾ ਹੈ।

ਕੋਹੋਬਾ ਦਾ ਪ੍ਰਯੋਗ ਯੋਧਿਆਂ ਵੱਲੋਂ ਕੀਤਾ ਜਾਂਦਾ ਰਿਹਾ ਹੈ, ਤਾਂ ਜੋ ਉਹ ਨਿੱਡਰ ਅਤੇ ਦਰਦ ਦੀ ਪ੍ਰਵਾਹ ਨਾ ਕਰਦੇ ਹੋਏ ਲੜਨ। ਬੂਫੋਟੇਨਨ ਪ੍ਰਯੋਗਸ਼ਾਲਾ ਵਿਚ ਵੀ ਬਣ ਸਕਦੀ ਹੈ। ਇਸ ਭ੍ਰਾਂਤੀਕਾਰਕ ਨਸਵਾਰ ਦੀ ਵਰਤੋਂ ਦਾ ਜ਼ਿਕਰ 1496 ਵਿਚ ਕੋਲੰਬਸ ਦੀ ਦੂਜੀ ਜਲ-ਯਾਤਰਾ ਦੇ ਦੌਰਾਨ ਵੀ ਮਿਲਦਾ ਹੈ।

## ਯਾਕੀ

ਇਹ ਇਕ ਹੋਰ ਭ੍ਰਾਂਤਕ ਨਸਵਾਰ ਵਰਗੀ ਦਵਾਈ ਹੈ ਜੋ ਦੱਖਣੀ ਅਮਰੀਕਾ ਵਿਚ ਹਰਮਨ-ਪਿਆਰੀ ਹੈ ਅਤੇ ਜੋ ਵੀਰੋਲਾ ਦੀਆਂ ਬਹੁਤ ਸਾਰੀਆਂ ਕਿਸਮਾਂ ਦੀਆਂ ਛਿੱਲਾਂ ਤੋਂ ਬਣਾਈ ਜਾਂਦੀ ਹੈ। ਛਿੱਲ ਨੂੰ ਉਤਾਰ ਕੇ ਇਕ ਛੋਟੇ ਜਿਹੇ ਮਿੱਟੀ ਦੇ ਭਾਂਡੇ ਵਿਚ ਉਬਾਲਿਆ ਜਾਂਦਾ ਹੈ, ਜਿੰਨੀ ਦੇਰ ਸਾਰਾ ਪਾਣੀ ਉੱਡ ਨਹੀਂ ਜਾਂਦਾ ਅਤੇ ਹੇਠਾਂ ਗਾੜ੍ਹੀ ਤਰਲ ਜਿਹਾ ਬਾਕੀ ਨਹੀ ਬਚ ਜਾਂਦਾ। ਇਸ ਗਾੜ੍ਹੇ ਤਰਲ ਨੂੰ ਭਾਂਡੇ ਵਿਚ ਹਲਕੀ ਅੱਗ 'ਤੇ ਭੁੰਨਿਆ ਜਾਂਦਾ ਹੈ ਅਤੇ ਅਖ਼ੀਰ ਚਾਕੂ ਨਾਲ ਕੱਟ ਕੇ ਪਾਊਡਰ ਬਣਾ ਲਿਆ ਜਾਂਦਾ ਹੇ ਅਤੇ ਫ਼ਿਰ ਇਸ ਨੂੰ ਇਕ ਪਾਈਪ ਦੀ ਮਦਦ ਨਾਲ ਨਸ਼ੇ ਦਾ ਸੇਵਨਕਰਤਾ ਨੱਕ ਵਿਚ ਖਿੱਚ ਲੈਂਦਾ ਹੈ। (ਦੇਖੋ ਚਿੱਤਰ) ਨਸਵਾਰ ਵਰਗੀ ਇਸ ਦਵਾਈ ਵਿਚ ਬਹੁਤ ਸਖਤ ਭ੍ਰਾਂਤਕ ਪ੍ਰਭਾਵ ਹੁੰਦਾ ਹੈ ਕਿਉਂਕਿ ਸੇਵਨਕਰਤਾ ਤੁਰੰਤ ਗਾਉਣ ਜਾਂ ਚਾਂਗਰਾਂ ਮਾਰਨ ਲੱਗਦਾ ਹੈ। ਇਸ ਨਸਵਾਰ ਨੂੰ ਏਪੈਨਾ, ਨੀਅਕਵਾਨਾ ਅਤੇ ਪਾਰੀਕਾ ਵਜੋਂ ਵੀ ਜਾਣਿਆ ਜਾਂਦਾ ਹੈ। ਇਸ ਵਿਚ ਸਰਗਰਮ ਤੱਥ ਟ੍ਰਿਪਟਾਮੀਨ ਦੇ ਹੁੰਦੇ ਹਨ। ਵੀਰੋਲਾ ਨੂੰ ਨਸਵਾਰ ਵਜੋਂ ਲੈਣ ਦੀ ਬਜਾਏ ਪਾਊਡਰ ਦੀ ਇਕ ਮੋਟੀ ਜਿਹੀ ਪੇਸਟ ਬਣਾਈ ਜਾ ਸਕਦੀ ਹੈ ਜਿਸ ਨੂੰ ਛੋਟੇ ਜਿਹੇ ਕਾਗ਼ਜ਼ ਵਿਚ ਲਪੇਟਿਆ ਜਾਂਦਾ ਹੈ। ਇਹ ਰੋਲ ਕੀਤੇ ਕਾਗ਼ਜ਼ਾਂ ਨੂੰ ਫ਼ਿਰ 'ਸਾਲਟ' (ਕਈ ਪੌਦਿਆਂ ਦੀ ਛਿੱਲ ਦੀ ਸੁਆਹ) ਦਾ ਮੁਲੰਮਾ ਚੜ੍ਹਾਇਆ ਜਾ ਸਕਦਾ ਹੈ। ਇਨ੍ਹਾਂ ਗੋਲੀਆਂ ਨੂੰ ਨਿਗਲਣ ਦੇ ਪੰਜ ਮਿੰਟ ਬਾਅਦ ਹੀ ਨਸ਼ਾ ਹੋਣ ਲੱਗਦਾ ਹੈ।

## ਜੈਫਲ ਅਤੇ ਜਵਿਤਰੀ

ਇਹ ਘਰ ਵਿਚ ਕੰਮ ਆਉਣ ਵਾਲੇ ਮਸਾਲੇ ਹੁੰਦੇ ਜੋ ਜੈਫਲ ਦੇ ਦਰਖ਼ਤ ਮਿਰਸਿਟਕਾ ਫ੍ਰੈਗਰੇਂਸ ਤੋਂ ਮਿਲਦੇ ਹਨ। ਜੈਫਲ, ਇਸ ਪੌਦੇ ਦਾ ਬੀਜ ਹੁੰਦਾ ਹੈ ਅਤੇ ਜਵਿਤਰੀ ਇਸ ਬੀਜ ਦਾ ਖੋਲ ਹੈ, ਜੋ ਨੌਰੰਗੀ ਲਾਲ ਰੰਗ ਦਾ ਹੁੰਦਾ ਹੈ। ਇਨ੍ਹਾਂ ਦੋਨਾਂ ਵਿਚ ਮਿਰਿਸਟਮਿਨ ਨਾਮਕ ਰਸਾਇਣ ਹੁੰਦਾ ਹੈ, ਜੋ ਵਾਧੂ ਮਾਤਰਾ ਵਿਚ ਗਾਂਜੇ ਵਰਗਾ ਪ੍ਰਭਾਵ ਪੈਦਾ ਕਰਦਾ ਹੈ।ਇਸ ਦੇ ਲਈ ਦੋ ਪੂਰੀ ਤਰ੍ਹਾਂ ਪੀਸੇ ਹੋਏ ਜੈਫਲਾਂ ਦੀ ਜ਼ਰੂਰਤ ਹੁੰਦੀ ਹੈ। ਪਰ ਇਸ ਦੀ ਵਰਤੋਂ ਨਿਰਾਸ਼ਾ ਦੀ ਅਵਸਥਾ ਨੂੰ ਛੱਡ ਕੇ, ਵਿਰਲੀ ਹੀ ਦੇਖਣ ਨੂੰ ਮਿਲਦੀ ਹੈ। ਇਸ ਦਾ ਕਾਰਣ ਇਸ ਨਾਲ ਜੁੜੇ ਬੁਰੇ ਪ੍ਰਭਾਵ ਹਨ। ਜਿਵੇਂ ਮੂੰਹ ਸੁੱਕਣਾ, ਸਖ਼ਤ ਪਿਆਸ, ਦਿਲ ਦੀ ਧੜਕਨ




ਚਿੱਤਰ 74 : ਵੀਰੋਲਾ ਅਤੇ ਇਸ ਦੀ ਵਰਤੋਂ

ਤੇਜ਼ ਹੋਣਾ, ਪੇਟ ਦਰਦ, ਉਲਟੀ, ਸਿਰ ਚਕਰਾਉਣਾ ਅਤੇ ਘਬਰਾਹਟ ਹੁੰਦੀ ਹੈ। ਜੈਫ਼ਲ ਕਾਫੀ ਪੱਧਰ 'ਤੇ ਜੇਲ੍ਹਾਂ ਵਿਚ ਵਰਤੀ ਜਾਣ ਵਾਲੀ ਦਵਾਈ ਹੈ, ਕਿਉਂਕਿ ਇਹ ਆਸਾਨੀ ਨਾਲ ਅਤੇ ਜੇਲ੍ਹ ਵਾਲਿਆਂ ਨੂੰ ਬੜੀ ਸਸਤੀ ਮਿਲ ਜਾਂਦੀ ਹੈ।

## ਕਾਹਵਾ

ਇਹ ਪੀਣ ਵਾਲਾ ਪਦਾਰਥ ਦੱਖਣੀ ਪ੍ਰਸ਼ਾਂਤ ਖੇਤਰ ਦੇ ਇਲਾਕੇ ਵਿਚ ਸਦੀਆਂ ਤੋਂ ਵਰਤਿਆ ਜਾਂਦਾ ਹੈ। ਇਹ ਦੇਸੀ ਪੌਦੇ ਤੋਂ ਤਿਆਰ ਕੀਤਾ ਜਾਂਦਾ ਹੈ, ਜਿਸ ਦੀ ਜੜ੍ਹ ਨਸ਼ੇ ਦਾ ਮੁੱਖ ਸਾਧਨ ਹੈ। ਇਸ ਜੜ੍ਹ ਦੀ ਮੰਗ ਏਨੀ ਹੁੰਦੀ ਸੀ ਕਿ ਪੁਰਾਣੇ ਜ਼ਮਾਨੇ ਵਿਚ ਇਸ ਦੀ ਖੇਤੀ ਹੁੰਦੀ ਸੀ। ਭਾਵੇਂ ਜੜ੍ਹ ਨੂੰ ਪੀਸ ਕੇ ਅਕਸਰ ਦਵਾਈ ਕੱਢੀ ਜਾਂਦੀ ਹੈ ਪਰ ਇਨ੍ਹਾਂ ਨੂੰ ਚਬਾ ਕੇ ਖਾਣ ਦਾ ਤਰੀਕਾ ਵੀ ਲੋਕਪ੍ਰਿਯ ਹੈ। ਦਵਾਈ ਦਾ ਪ੍ਰਭਾਵ ਸ਼ੁਰੂ ਵਿਚ ਸੁੱਖ-ਭਰਮ ਪੈਦਾ ਕਰਦਾ ਹੈ। ਇਸ ਦੇ ਬਾਅਦ ਆਰਾਮ ਨਾਲ ਨੀਂਦ ਆ ਜਾਂਦੀ ਹੈ।

## ਖਾਟ

ਇਹ ਇਕ ਖਾਰ ਹੈ ਜੋ 'ਕੈਥਾ ਈਡੁਲਿਸ' ਨਾਮੀ ਦਰਖ਼ਤ ਦੇ ਪੱਤਿਆਂ ਤੇ ਟਹਿਣੀਆਂ ਤੋਂ ਪ੍ਰਾਪਤ ਹੁੰਦੀ ਹੈ। ਇਸ ਨੂੰ ਦੱਖਣੀ ਅਮਰੀਕਾ ਦੇ ਲੋਕਾਂ ਵੱਲੋਂ ਜੰਗਲੀ ਚਾਹ ਵੀ ਕਿਹਾ ਜਾਂਦਾ ਹੈ। ਇਥੋਪੀਆ ਵਿਚ ਇਸ ਦਾ ਪ੍ਰਯੋਗ ਕਾਫ਼ੀ ਪੁਰਾਣਾ ਹੈ। ਪੌਦੇ ਅਫ਼ਰੀਕਾ ਦੇ ਜੰਗਲਾਂ ਵਿਚ ਉੱਗਦੇ ਹਨ। ਪਰ ਆਮ ਤੌਰ 'ਤੇ ਦੋ ਥਾਵਾਂ ਤੇ ਵੱਧ ਹੁੰਦੇ ਹਨ--ਇਥੋਪੀਆ ਦੇ ਹਰਰਾਰ ਅਤੇ ਕੀਨੀਆਂ ਦੇ ਮੇਰੂ ਵਿਚ ਇਹ 1500 ਤੋਂ 2000 ਮੀਟਰ ਉੱਚੀਆਂ ਪਹਾੜੀਆਂ ਦੀਆਂ ਢਲਾਣਾਂ 'ਤੇ ਉੱਗਾਈਆਂ ਜਾਂਦੀਆਂ ਹਨ, ਜਿਸ ਦੇ ਹਰੇਕ ਬਾਗ਼ ਵਿਚ 8 ਤੋਂ ਲੈ ਕੇ 12 ਰੁੱਖ ਹੁੰਦੇ ਹਨ। ਇਹ ਦਵਾਈ ਆਮ ਤੌਰ 'ਤੇ ਪੌਦੇ ਦੀ ਟਹਿਣੀ ਜਾਂ ਪੱਤਿਆ ਨੂੰ ਦਸ ਮਿੰਟ ਚਬਾਉਣ ਨਾਲ ਨਿਕਲਦੀ ਹੈ। ਇਹ ਵੀ ਪਰੰਪਰਾ ਹੈ, ਕਿ ਪੱਤੇ ਚਬਾਉਣ ਸਮੇਂ ਸਿਗਰਟ ਵੀ ਪੀਤੀ ਜਾਂਦੀ ਹੈ ਅਤੇ ਇਸ ਨਾਲ ਪਾਣੀ ਵੀ ਕਾਫ਼ੀ ਮਿਕਦਾਰ ਵਿਚ ਲਿਆ ਜਾਂਦਾ ਹੈ। ਕਈ ਵਾਰ ਇਸ ਨੂੰ ਸ਼ਹਿਦ ਵਿਚ ਮਿਲਾ ਕੇ ਕੜਾਹ ਜਿਹਾ ਬਣਾ ਕੇ ਖਾਧਾ ਜਾਂਦਾ ਹੈ। ਅਰਬ ਦੇ ਕਈ ਹਿੱਸਿਆ ਵਿਚ ਇਸ ਦੇ ਪੱਤਿਆ ਨੂੰ ਤੰਬਾਕੂ ਦੇ ਪੱਤਿਆ ਵਾਂਗ ਪੀਤਾ ਜਾਂਦਾ ਹੈ। ਆਮ ਤੌਰ 'ਤੇ ਇਹ ਦਵਾਈ ਸਮਾਜਿਕ ਇਕੱਠਾ ਤੇ ਇਸ ਤੇ ਨਸ਼ਈ ਪ੍ਰਭਾਵ ਕਰਕੇ ਲਈ ਜਾਂਦੀ ਹੈ। ਪਰ ਜ਼ਿਆਦਾ ਮਾਤਰਾ ਵਿਚ ਲੈਣ 'ਤੇ ਘਬਰਾਹਟ ਅਤੇ ਭ੍ਰਾਂਤਕ ਪ੍ਰਭਾਵ ਪੈਦਾ ਕਰਦੀ ਹੈ।

## ਸੋਮਰਸ

ਅਸੀਂ ਇਸ ਪੁਰਾਣੇ ਪੀਣ ਵਾਲੇ ਪਦਾਰਥ ਤੋਂ ਵਾਕਿਫ਼ ਹਾਂ। ਇਹ ਦੇਵਤਿਆਂ ਦਾ ਪੀਣ ਵਾਲਾ ਪਦਾਰਥ ਸੀ ਅਤੇ ਰਿਗਵੇਦ ਵਿਚ ਜਿਸ ਬਾਰੇ ਹਵਾਲਾ ਮਿਲਦਾ ਹੈ। ਸ਼ਬਦ 'ਸੋਮਾ' ਯੂਨਾਨੀ ਭਾਸ਼ਾ ਦਾ ਹੈ, ਜਿਸ ਦਾ ਭਾਵ ਸਰੀਰ ਨਾਲ ਹੈ, ਜੋ ਸਿਹਤ ਦੇ ਉਲਟ ਮਨ ਨਾਲ ਮਿਲਦਾ ਹੈ। ਇਹ ਆਰੀਅਨ ਲੋਕਾਂ ਵਿਚੋਂ ਅਫ਼ਗਾਨਿਸਤਾਨ ਦੇ ਉੱਤਰ ਪੱਛਮੀ ਭਾਰਤੀ ਸਰਹੱਦਾਂ ਤੇ ਭਾਰਤੀ ਇਰਾਨੀਆਂ ਵੱਲੋਂ ਵਰਤਿਆ ਜਾਂਦਾ ਸੀ। ਸੋਮਾ ਪੌਦਾ ਦੀ ਸਹੀ ਪਛਾਣ ਬਾਰੇ ਆਰੀਆ ਨੂੰ ਪਤਾ ਸੀ, ਇਸ ਬਾਰੇ ਸਪੱਸ਼ਟ ਪਤਾ ਨਹੀਂ ਲੱਗਦਾ।

ਰਿਗਵੇਦ ਵਿਚ ਮਿਲੇ ਵੇਰਵੇ 'ਤੇ ਨਿਰਭਰ ਕਰਦਿਆ ਬਹੁਤ ਸਾਰੇ ਵਿਦਵਾਨਾਂ ਨੇ ਅੰਦਾਜ਼ੇ ਲਾਏ ਹਨ। ਇਹ ਪੌਦਾ ਭੰਗ ਵਾਂਗ ਬਹੁਤ ਨਸ਼ੀਲਾ ਹੈ।

## ਨਕਲੀ (ਸਾਈਕੋਮਿਮੇਟਿਕ) ਏਮਫੀਟਾਮੀਨ

ਇਹ ਉਹ ਦਵਾਈਆਂ ਹਨ ਜੋ ਏਮਫੀਟਾਮੀਨ ਨਾਲ ਮਿਲਦੀਆਂ ਹਨ। (ਦੇਖੋ ਅਗਲਾ ਅਧਿਅਇ) ਰਸਾਇਣਕ ਤੌਰ 'ਤੇ ਪਰ ਏਮਫੀਟਾਮੀਨ ਵਾਂਗ ਭ੍ਰਾਂਤਕ ਪ੍ਰਭਾਵ ਨਹੀਂ ਪੈਦਾ ਕਰਦੀਆਂ। ਹੁਣ ਤੱਕ 28 ਅਜਿਹੀਆਂ ਭ੍ਰਾਂਤਕ ਦਵਾਈਆਂ, ਜੋ ਏਮਫੀਟਾਮੀਨ ਵਿਚ ਆਉਂਦੀਆਂ ਹਨ, ਦੀ ਪਛਾਣ ਹੋ ਚੁੱਕੀ ਹੈ। ਇਹ ਆਪਣੇ ਰਸਾਇਣਕ ਨਾਵਾਂ ਦੇ ਸੰਖੇਪ ਨਾਵਾਂ ਨਾਲ ਪ੍ਰਸਿੱਧ ਹਨ।

ਡੀ.ਓ.ਐਮ. (2,5 ਡਾਈਮੀਥੋਕਸੀ-4-ਮੀਥਾਈਲਏਮਫੀਟਾਮੀਨ ਨੂੰ ਐਸ.ਟੀ.ਪੀ. ਵੀ ਕਿਹਾ ਜਾਦਾ ਹੈ (ਜੋ ਸ਼ਾਂਤੀ ਅਤੇ ਆਰਾਮ ਲਈ ਹੈ) ਇਹ ਇਕ ਨਕਲੀ ਦਵਾਈ ਹੈ, ਜੋ ਦਵਾਈਆਂ ਦੀ ਦੁਨੀਆ ਵਿਚ 1967 ਵਿਚ ਆਈ। 1964 ਵਿਚ ਡਬ ਕੈਮੀਕਲ ਕੰਪਨੀ ਦੇ ਲਈ ਮੀਥਾਕਸੀਲੇਟਡ ਏਮ੍ਫੀਟਾਮੀਨ 'ਤੇ ਕੰਮ ਕਰਦਿਆਂ ਡਾ. ਅਲੈਗਜੇਂਡਰ ਟੀ.ਸ਼ੁਲਮਿਨ ਨੇ ਡੀ.ਓ.ਐਮ. ਦਾ ਨਿਰਮਾਣ ਕੀਤਾ। ਅਨੁਮਾਨ ਹੈ ਕਿ ਇਹ ਮੇਸਕਾਲੀਨ ਤੋਂ 100 ਗੁਣਾ ਵੱਧ ਤਾਕਤ ਵਾਲੀ ਦਵਾਈ ਸੀ ਪਰ ਇਹ 30 ਤੋਂ 50 ਗੁਣਾਂ ਐਲ.ਐਸ.ਡੀ. ਨਾਲੋਂ ਘੱਟ ਤਾਕਤ ਦੀ ਹੈ। ਇਹ ਸੁੰਨਾਪਨ, ਬੇਚੈਨੀ, ਥਕਾਨ ਅਤੇ ਪਸੀਨੇ ਦੇ ਵੱਧ ਆਉਣ ਦਾ ਕਾਰਨ ਬਣਦੀ ਹੈ। ਵੱਧ ਖ਼ੁਰਾਕ ਦੇ ਅਸਰ ਐਲ.ਐਸ.ਡੀ. ਵਰਗੇ ਹੁੰਦੇ ਹਨ। ਇਸ ਦੀ ਘੱਟੋ-ਘੱਟ ਖ਼ੁਰਾਕ 5 ਮਿਲੀਗ੍ਰਾਮ ਹੈ।

ਐਮ.ਡੀ.ਏ. ਮੀਥਾਲੀਲੀਨ ਡਾਈਐਕਸੀਏਮਫੀਟਾਮੀਨ ਦਾ ਸੰਖੇਪ ਨਾਂ ਹੈ। ਪਰ ਇਸ ਦਾ ਸੇਵਨ ਕਰਨ ਵਾਲਿਆਂ ਨੇ ਇਸ ਨਾਂ ਤੋਂ ਕਾਲਪਨਿਕ ਨਾਂ ਈਜਾਦ ਕੀਤਾ ਹੈ। 'ਮੇਲੋ ਡਰੱਗ ਆਫ਼ ਅਮਰੀਕਾ' ਭਾਵ ਅਮਰੀਕਾ ਦੀ ਰਸੀਲੀ ਦਵਾਈ ਇਸ ਨੂੰ 'ਲਵ ਡਰੱਗ' ਪ੍ਰੇਮ ਦਵਾਈ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਲੰਮੇ ਸਮੇਂ ਤੋਂ ਗ਼ਲਤਫ਼ਹਿਮੀ ਰਹੀ ਹੈ ਕਿ ਇਹ ਵਿਸ਼ਹੀਣ ਭ੍ਰਾਂਤੀਕਾਰਕ ਦਵਾਈ ਹੈ। ਇਸ ਦੇ ਪ੍ਰਭਾਵ ਵੀ ਐਲ.ਐਸ.ਡੀ. ਵਰਗੇ ਹਨ।

## ਡੀ.ਐਮ.ਟੀ.

ਇਹ ਡਾਈਮੀਥਾਈਲਟਿਰਪਟਾਮੀਨ ਦਾ ਸੰਖੇਪ ਨਾਂ ਹੈ। ਇਸ ਨੂੰ ਨਸਵਾਰ ਵਾਂਗ ਜਾਂ ਟੀਕੇ ਰਾਹੀਂ ਲਿਆ ਜਾਂਦਾ ਹੈ। 60 ਤੋਂ 150 ਮਿਲੀਗ੍ਰਾਮ ਦਵਾਈ ਦਾ ਪ੍ਰਭਾਵ45 ਤੋਂ 60 ਮਿੰਟ ਤੱਕ ਰਹਿੰਦਾ ਹੈ। ਇਸੇ ਲਈ ਇਸ ਨੂੰ ਕਈ ਵਾਰ ਵਪਾਰੀਆਂ ਦਾ ਟਰਿੱਪ ਕਿਹਾ ਜਾਂਦਾ ਹੈ ਜਾਂ ਲੰਚ ਆਵਰ ਟਰਿੱਪ ਕਿਹਾ ਜਾਂਦਾ ਹੈ। ਅਸਰ ਮੁੱਖ ਤੌਰ 'ਤੇ ਭ੍ਰਾਂਤਕ ਹੀ ਹੈ। ਡੀ.ਐਮ.ਟੀ ਮਾਨਸਿਕ ਨਿਰਭਰਤਾ ਵਿਕਸਿਤ ਕਰ ਸਕਦੀ ਹੈ, ਸਰੀਰਕ ਨਹੀਂ। ਇਹ ਆਮ ਤੌਰ 'ਤੇ ਪਟੜੀ ਬਾਜ਼ਾਰ ਵਿਚ ਨੋਰੰਗੀ ਤਰਲ ਜਾਂ ਕ੍ਰਿਸਟਲ ਰੂਪ ਵਿਚ ਮਿਲਦੀ ਹੈ।

## ਡੀ.ਈ.ਟੀ.

ਡੀ.ਈ.ਟੀ. ਵੀ ਇਕ ਭ੍ਰਾਂਤਕ ਦਵਾਈ ਹੈ, ਜੋ ਕੰਟਰੋਲ ਅਧੀਨ ਹੈ। ਇਹ ਤੇਜ਼ ਤਿਆਰ ਕੀਤੀ ਡੀ.ਐਮ.ਟੀ. ਦੀ (ਸਮਰੂਪ) ਹੈ। 50 ਤੋਂ 60 ਗ੍ਰਾਮ ਦੀ ਇਕ ਖ਼ੁਰਾਕ ਦਾ ਟੀਕਾ ਲਗਾਉਣ ਨਾਲ ਡੀ.ਈ.ਟੀ. ਨਾਲ ਦ੍ਰਿਸ਼ ਸਪੱਸ਼ਟ ਦਿਖਾਈ ਨਹੀਂ ਦਿੰਦੇ। ਚੱਕਰ ਅਤੇ ਸਮੇਂ ਦਾ ਅਨਿਸ਼ਚਿਤ ਅਹਿਸਾਸ ਆਦਿ ਲੱਛਣ ਉਤਪੰਨ ਹੁੰਦੇ ਹਨ। ਇਸ ਦਾ ਨਸ਼ਾ ਦੋ ਤੋ ਤਿੰਨ ਘੰਟੇ ਤੱਕ ਰਹਿ ਸਕਦਾ ਹੈ।



9

# ਏਮਫੀਟਾਮੀਨ : ਸੁਪਰਮੈਨ ਦਵਾਈਆਂ

ਏਮਫੀਟਾਮੀਨ ਦਵਾਈ ਦੇ ਰਸਾਇਣਕ ਨਾਮ ਏਲਫਾਮੀਥਾਈਲਫੇਨੀਥਾਈਲਾਮੀਨ ਦੇ ਸੰਖੇਪ ਸ਼ਬਦ ਤੋਂ ਬਣਿਆ ਨਾਂ ਹੈ। ਪ੍ਰੰਤੂ ਹੁਣ ਇਹ ਨਾਂ ਆਮ ਤੌਰ 'ਤੇ ਏਮਫੀਟਾਮੀਨ ਜਿਹੀਆਂ ਮਿਸ਼ਰਤ ਦਵਾਈਆਂ ਲਈ ਵਰਤਿਆ ਜਾਂਦਾ ਹੈ। ਏਮਫੀਟਾਮੀਨ ਦਵਾਈਆਂ ਦੀ ਉਸ ਸ਼੍ਰੇਣੀ ਨਾਲ ਸੰਬੰਧ ਰੱਖਦੀ ਹੈ ਜਿਨ੍ਹਾਂ ਨੂੰ ਉਤੇਜਿਕ ਸਮਝਿਆ ਜਾਂਦਾ ਹੈ ਅਤੇ ਜੋ ਕਿਸੇ ਵਿਅਕਤੀ ਨੂੰ ਵਧੇਰੇ ਚੁਸਤ ਬਣਾਉਂਦੀਆਂ ਹਨ। ਉਤੇਜਕ ਦਵਾਈਆਂ ਉਹ ਚੀਜ਼ਾਂ ਹਨ, ਜੋ ਕੇਂਦਰੀ ਨਾੜੀ ਪ੍ਰਬੰਧ ਉਪਰ ਅਸਰ ਕਰਦੀਆਂ ਅਤੇ ਜਿਸਮ ਦੇ ਪ੍ਰਤੀਕਰਮ ਨੂੰ ਤੇਜ਼ ਕਰਦੀਆਂ ਹਨ ਅਤੇ ਵਿਅਕਤੀ ਆਪਣੇ ਅੰਦਰ ਅਥਾਹ ਸ਼ਕਤੀ ਅਨੁਭਵ ਕਰਨ ਲੱਗਦਾ ਹੈ। ਕੁਝ ਲੋਕ ਉਤੇਜਕ ਦਵਾਈਆਂ ਲੈ ਕੇ ਬੇਚੈਨ ਹੋ ਜਾਂਦੇ ਹਨ। ਉਹ ਵਧੇਰੇ ਬੋਲਣ ਲੱਗਦੇ ਹਨ ਜਾਂ ਸੌਂ ਨਹੀਂ ਸਕਦੇ। ਉਨ੍ਹਾਂ ਨੂੰ ਚੰਗੇਰੇ ਹੋਣ, ਸਵੈ-ਭਰੋਸੇ ਅਤੇ ਚੁਸਤੀ ਦਾ ਅਹਿਸਾਸ ਹੁੰਦਾ ਹੈ। ਅਜਿਹੇ ਲੋਕ ਵਧੇਰੇ ਸਮੇਂ ਤੱਕ ਜਾਗਦੇ ਰਹਿ ਸਕਦੇ ਹਨ ਅਤੇ ਦੂਜਿਆਂ ਨਾਲੋਂ ਵਧੇਰੇ ਕੰਮ ਕਰ ਸਕਦੇ ਹਨ। ਇਸੇ ਕਰਕੇ ਹੀ ਇਨ੍ਹਾਂ ਦਵਾਈਆਂ ਨੂੰ "ਦੈਵੀ ਦਵਾਈਆਂ" ਆਖਿਆ ਗਿਆ ਹੈ। ਅਸਲ ਵਿਚ ਉਤੇਜਕ ਦਵਾਈਆਂ ਸਰੀਰ ਦੀ ਸ਼ਕਤੀ ਵਧਾਉਂਦੀਆਂ ਨਹੀਂ ਹਨ, ਸਗੋਂ ਕਿਸੇ ਵਿਅਕਤੀ ਨੂੰ ਆਪਣੀ ਸ਼ਕਤੀ ਦੀ ਤੇਜ਼ੀ ਨਾਲ ਵਰਤੋਂ ਕਰਨ ਦਾ ਕਾਰਣ ਬਣਦੀਆਂ ਹਨ। ਪ੍ਰੰਤੂ ਏਮਫੀਟਾਮੀਨ ਦੀ ਵਰਤੋਂ ਕਰ ਕੇ ਵਧੇਰੇ ਸਮਾਂ ਜਾਗਦੇ ਰਹਿਣਾ ਅਤੇ ਕੰਮ ਕਰੀ ਜਾਣਾ ਇਸ ਤਰ੍ਹਾਂ ਹੈ ਜਿਵੇਂ ਪਹਿਲਾਂ ਤੋਂ ਕੱਸੇ ਹੋਏ ਘੋੜੇ ਨੂੰ ਚਾਬਕ ਮਾਰ ਰਹੇ ਹੋਈਏ ਅਤੇ ਅੰਤ ਵਿਚ ਵਿਅਕਤੀ ਬੌਣਾ ਹੋ ਕੇ ਰਹਿ ਜਾਂਦਾ ਹੈ। ਇਸ ਲਈ ਥਕਾਵਟ ਦੂਰ ਕਰਨ, ਭੁੱਖ ਘਟਾਉਣ ਜਾਂ ਦਿਲਗੀਰੀ ਦੂਰ ਕਰਨ ਲਈ ਇਨ੍ਹਾਂ ਦੀ ਵਰਤੋਂ ਕਰਨ ਲਈ ਮਾਹਿਰ ਡਾਕਟਰ ਵੱਲੋਂ ਸਿਫ਼ਾਰਸ਼ ਨਹੀਂ ਕੀਤੀ ਜਾਂਦੀ।

ਸਾਨੂੰ ਹਲਕੇ ਉਤੇਜਕਾਂ ਚਾਹ ਅਤੇ ਕੌਫ਼ੀ ਬਾਰੇ ਪਹਿਲਾਂ ਹੀ ਜਾਣਕਾਰੀ ਹੈ। ਪ੍ਰੰਤੂ ਇਹ ਨੁਕਸਾਨਦੇਹ ਨਹੀਂ ਹਨ। ਏਮਫੀਟਾਮੀਨ ਜਿਹੇ ਨੁਕਸਾਨਦੇਹ ਉਤੇਜਕਾਂ ਨੂੰ 'ਅਪਰਜ਼' 'ਜਾਂ' ਪੇਪ ਪਿਲਜ਼ ਕਿਹਾ ਜਾਂਦਾ ਹੈ। ਇਨ੍ਹਾਂ ਦਵਾਈਆਂ ਨਾਲ ਦਿਲ ਦੀ ਧੜਕਨ ਤੇਜ਼ ਹੁੰਦੀ ਹੈ ਅਤੇ ਇਨ੍ਹਾਂ ਦੀ ਵਰਤੋਂ ਖ਼ੂਨ ਦੇ ਦਬਾਅ ਨੂੰ ਬਹੁਤ

ਹੱਦ ਤੱਕ ਵਧਾ ਸਕਦੀ ਹੈ। ਅਜਿਹੀ ਹਾਲਤ ਵਿਚ ਦਿਮਾਗ਼ ਦਾ ਕਾਫ਼ੀ ਨੁਕਸਾਨ ਹੁੰਦਾ ਹੈ ਅਤੇ ਕਈ ਵਾਰ ਨਾੜੀ ਵੀ ਫਟ ਜਾਂਦੀ ਹੈ। ਬਾਜ਼ਾਰ ਵਿਚ ਅੱਜ ਕਈ ਏਮਫੀਟਾਮੀਨ ਜਿਹੇ ਮਿਸ਼ਰਤ ਮਿਲਦੇ ਹਨ। ਪ੍ਰੰਤੂ ਜ਼ਿਆਦਾਤਰ ਗ਼ਲਤ ਵਰਤੋਂ ਕੀਤੇ ਜਾਣ ਵਾਲੀਆਂ ਦਵਾਈਆਂ ਦੇ ਨਾਂ ਬੇਜੋਡਰੀਨ, ਡੈਕਸੋਡਰੀਨ ਅਤੇ ਮੇਥੋਡਰੀਨ ਹਨ। ਬੇਜੋਡਰੀਨ ਏਮਫੀਟਾਮੀਨ ਸਲਫੇਟ ਦਾ ਵਪਾਰਕ ਨਾਂ ਹੈ ਅਤੇ ਇਹ ਡਾਕਟਰੀ ਵਰਤੋਂ ਲਈ ਸਮਿਥ-ਕਲਾਈਨ ਫਰੈਂਚ ਪ੍ਰੋਯਗਸ਼ਾਲਾ ਦੁਆਰ· ਬਣਾਈ ਜਾਂਦੀ ਹੈ। ਇਹ 5 ਮਿਲੀਗ੍ਰਾਮ ਦੀ ਚਪਟੀ, ਆੜੂ ਦੇ ਰੰਗ ਦੀ (ਹਰੀ-ਗੁਲਾਬੀ), ਤਿਕੋਣੀ (ਸੰਘਾੜੇ ਦੀ ਸ਼ਕਲ ਦੀ), ਵਿਚਕਾਰੋਂ ਦੱਬੀ ਟਿੱਕੀ ਦੇ ਰੂਪ ਵਿਚ ਅਤੇ 15 ਮਿਲੀਗ੍ਰਾਮ ਦੇ ਦਵਾ ਮੁਕਤ ਕਰਨ ਵਾਲੇ ਕੈਪਸੂਲਾਂ ਦੇ ਰੂਪ ਵਿਚ ਮਿਲਦੀ ਹੈ। ਕੈਪਸੂਲਾਂ ਦਾ ਢੱਕਣ ਭੂਰੇ ਰੰਗ ਦਾ ਅਤੇ ਹੇਠਲਾ ਹਿੱਸਾ ਪਾਰਦਰਸ਼ੀ ਹੁੰਦਾ ਹੈ। ਜਿਸ ਵਿਚ ਗੁਲਾਬੀ ਰੰਗ ਦੀ ਦਵਾਈ ਦਿਸਦੀ ਹੈ ਅਤੇ ਖ਼ੋਲ ਤੇ 'ਐਸ.ਕੇ.ਐਫ਼.' ਲਿਖਿਆ ਹੁੰਦਾ ਹੈ।

ਦਵਾਈਆਂ ਦੇ ਭੂਮੀਗਤ ਸੰਸਾਰ ਵਿਚ ਏਮਫੀਟਾਮੀਨ ਸਲਫੇਟ ਕਈ ਰੂਪਾਂ ਵਿਚ ਮਿਲਦਾ ਹੈ। ਇਹ ਗੁਲਾਬੀ ਰੰਗ ਦੀ ਦਿਲ ਦੀ ਸ਼ਕਲ ਦੀਆਂ ਗੋਲੀਆਂ ਦੇ ਰੂਪ ਵਿਚ ਮਿਲ ਸਕਦਾ ਹੈ। ਜਿਨ੍ਹਾਂ ਨੂੰ ਗ਼ੈਰ-ਕਾਨੂੰਨੀ ਵਪਾਰ ਵਿਚ 'ਪੀਚੇਜ਼', 'ਰੋਜਜ਼', 'ਹਾਰਟਸ' ਜਾਂ 'ਬੇਨੀਜ਼' ਕਿਹਾ ਜਾਂਦਾ ਹੈ। ਅਧਿਕ ਖ਼ਤਰਨਾਕ ਦਵਾਈਆਂ ਵਾਂਗ ਏਮਫੀਟਾਮੀਨ ਦੇ ਖ਼ਾਸ ਨਾਂ ਵੀ ਗੋਲੀਆਂ ਜਾਂ ਕੈਪਸੂਲਾਂ ਦੀ ਸ਼ਕਲ ਦੇ ਰੰਗ, ਪ੍ਰਭਾਵ ਅਤੇ ਵਰਤੋਂ 'ਤੇ ਆਧਰਿਤ ਹੁੰਦੇ ਹਨ। ਕਦੀ ਕਦੀ ਏਮਫੀਟਾਮੀਨ ਸਲਫੇਟ ਗੋਲ, ਸਫ਼ੈਦ ਦੋਹਰੀਆਂ, ਗੋਲੀਆਂ ਦੇ ਰੂਪ ਵਿਚ ਵੀ ਮਿਲਦੀਆਂ ਹਨ। ਇਸ ਦੇ ਇਨ੍ਹਾਂ ਰੂਪਾਂ ਨੂੰ 'ਕਾਰਟਵੀਲ' 'ਵਾਈਟਸ' ਜਾਂ 'ਬੇਨੀਜ਼' ਕਿਹਾ ਜਾਂਦਾ ਹੈ।

ਦੂਜਾ ਏਮਫੀਟਾਮੀਨ ਡੇਕਸੋਡਰੀਨ ਹੈ ਜੋ ਡੇਕਸਟ੍ਰੋਏਮਫੀਟਾਮੀਨ ਸਲਫੇਟ ਦਾ ਵਪਾਰਕ ਜਾਂ ਸੰਖੇਪ ਨਾਂ ਹੈ। ਡਾਕਟਰੀ ਵਰਤੋਂ ਵਾਸਤੇ ਇਸ ਨੂੰ ਸਾਮਿਥ ਕਲਾਈਨ ਫ਼ਰੈਂਚ ਲੈਂਬਾਰੇਟਰੀਜ ਦੁਆਰਾ ਤਿੰਨ ਸ਼ਕਲਾਂ ਵਿਚ ਤਿਆਰ ਕੀਤਾ ਜਾਂਦਾ ਹੈ—ਸ਼ਰਬਤ ਜਾਂ ਸਤ ਦੇ ਰੂਪ ਵਿਚ ਜ਼ਰੂਰਤ ਵਕਤ ਤੇ ਦਵਾਈ ਮੁਕਤ ਕਰਨ ਵਾਲੇ ਕੈਪਸੂਲ ਦੇ ਰੂਪ ਵਿਚ ਅਤੇ ਟਿੱਕੀਆਂ ਦੇ ਰੂਪ ਵਿਚ ਕੈਪਸੂਲ (ਗ਼ੈਰ-ਕਾਨੂੰਨੀ ਵਪਾਰ ਵਿਚ ਬਰਾਊਨੀਜ਼ ਨਾਮ ਨਾਲ ਜਾਣਿਆ ਜਾਂਦਾ ਹੈ)। ਦਾ ਉਪਰਲਾ ਭਾਗ ਭੂਰਾ ਅਤੇ ਹੇਠਲਾ ਭਾਗ ਪਾਰਦਰਸ਼ੀ ਹੁੰਦਾ ਹੈ। ਜਿਸ ਨਾਲ ਸਫ਼ੈਦ ਜਾਂ ਨੌਰੰਗੀ ਰੰਗ ਦੀ ਦਵਾਈ ਦਿਸਦੀ ਹੈ। ਕੈਪਸੂਲ ਉੱਤੇ ਐਸ.ਕੇ.ਐਫ. ਲਿਖਿਆ ਹੁੰਦਾ ਹੈ।

ਇਨ੍ਹਾਂ ਅੱਖਰਾਂ ਦੇ ਅੱਗੇ ਦੋ ਬਿੰਦੂ 15 ਮਿਲੀਗ੍ਰਾਮ, ਇਕ ਬਿੰਦੂ 10 ਮਿਲੀਗ੍ਰਾਮ ਅਤੇ ਕੋਈ ਵੀ ਬਿੰਦੂ ਨਾ ਹੋਣ ਤੇ 5 ਮਿਲੀਗ੍ਰਾਮ ਦਾ ਮੰਤਵ ਪ੍ਰਗਟ ਹੁੰਦਾ ਹੈ। 5 ਮਿਲੀਗ੍ਰਾਮ ਦੀਆਂ ਪੀਲੇ-ਨੌਰੰਗੀ ਰੰਗ ਦੀਆਂ, ਸੰਘਾੜੇ ਦੀ ਸ਼ਕਲ ਦੀਆਂ ਅਤੇ ਚਪਟੀਆਂ ਹੁੰਦੀਆਂ ਹਨ। ਗ਼ੈਰ-ਕਾਨੂੰਨੀ ਵਪਾਰ ਵਿਚ ਇਹ ਟਿੱਕੀਆਂ ਓਰੇਂਜ ਹਾਰਟਸ, ਓਰੇਂਜ ਜਾਂ 'ਡੈਕਸੀਜ਼' ਨਾਂ ਨਾਲ ਪ੍ਰਸਿੱਧ ਹਨ।

**ਤਾਲਿਕਾ 3 : ਏਮਫੀਟਾਮੀਨ, ਜਿਸ ਦਾ ਆਮ ਤੌਰ 'ਤੇ ਉਪਯੋਗ ਅਤੇ ਦੁਰ-ਉਪਯੋਗ ਹੁੰਦਾ ਹੈ।**

| *ਕੈਪਸੂਲ ਜਾਂ ਟਿੱਕੀ ਦਾ ਰੰਗ ਅਤੇ ਆਕਾਰ* | *ਵਪਾਰਕ ਨਾਂ* | *ਪਟੜੀ ਬਾਜ਼ਾਰਾਂ ਵਿੱਚ ਨਾਂ* |
|---|---|---|
| ਲਾਲ, ਗੁਲਾਬੀ | ਬੇਂਜੇਡਰੀਨ (ਸਪੈਸ਼ਲ ਕੈਪਸੂਲ) | 'ਬੇਨੀਜ਼' |
| ਗੁਲਾਬੀ | ਬੇਂਜੇਡਰੀਨ (ਟਿੱਕੀ) | 'ਬੇਨੀਜ਼' |
| ਨੌਰੰਗੀ | ਡੇਕਸੇਡਰੀਨ (ਸਪੈਸ਼ਲ ਕੈਪਸੂਲ) | 'ਡੇਕਸੀਜ਼' |
| ਨੌਰੰਗੀ | ਡੇਕਸੇਡਰੀਨ (ਟਿੱਕੀ) | 'ਡੇਕਸੀਜ਼' |
| ਹਰਾ | ਡੇਕਸਾਮਿਲ (ਟਿੱਕੀ) (ਡੇਕਸੇਡਰੀਨ ਅਤੇ ਏਮੋਬਾਬੀਰਟਲ ਯੁਕਤ) | |
| ਸਫ਼ੈਦ | ਏਡਿਰਸਲ (ਟਿੱਕੀ) (ਬੇਂਜੇਡਰੀਨ, ਐਸਪਰੀਨ ਅਤੇ ਫੇਨਏਸਿਟੀਨ ਯੁਕਤ) | |
| ਸਫ਼ੈਦ | ਬਾਈਫੀਟਾਮੀਨ (ਕੈਪਸੂਲ) | 'ਵਾਈਟਸ' |
| ਸਫ਼ੈਦ | ਮੇਥੇਡਰੀਨ (ਟਿੱਕੀ | 'ਮੇਥ', 'ਸਪੀਡ' 'ਕ੍ਰਿਸਟਲ', 'ਵਾਈਟਸ' |

ਮੇਥੇਡਰੀਨ ਦਾ ਰਸਾਇਣਕ ਨਾਂ ਮੇਥੇਏਟੇਮਫੀਟਾਮੀਨ ਹਾਈਡਰੋ ਕਲੋਰਾਈਡ ਹੈ। ਸਫ਼ੈਦ ਗੋਲੀਆਂ ਦੇ ਰੂਪ ਵਿਚ ਮਿਲਦੇ ਹਨ ਅਤੇ ਇਨ੍ਹਾਂ ਨੂੰ 'ਮੇਥ', 'ਸਪੀਡ', 'ਕ੍ਰਿਸਟਲ',

ਜਾਂ 'ਵਾਈਟ' ਆਖਿਆ ਜਾਂਦਾ ਹੈ। ਮੁਖ ਤੌਰ 'ਤੇ ਮੈਥੇਡਰੀਨ ਦੀ ਵਰਤੋਂ ਨਾੜੀ ਦੇ ਟੀਕੇ ਰਾਹੀ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਇਹ ਦਵਾਈਆਂ ਕਈ ਅਦਭੁਤ ਮਿਸ਼ਰਣਾਂ ਵਿਚ ਮਿਲਦੀਆਂ ਹਨ। ਸਭ ਤੋਂ ਹਰਮਨਪਿਆਰੇ ਮਿਸ਼ਰਣ ਦਾ ਨਾਂ ਬਾਈਫੀਟਾਮੀਨ ਹੈ। ਜੋ ਸਫ਼ੈਦ ਕੈਪਸੂਲਾਂ ਦੇ ਰੂਪ ਵਿਚ ਮਿਲਦੇ ਹਨ। ਇਹ ਬੇਜ਼ੇਡਰੀਨ ਅਤੇ ਡੇਕਸੇਡਰੀਨ ਦਾ ਮਿਸ਼ਰਣ ਹੈ। ਇਸ ਵਿਚ ਇਹ ਦੋਵੇਂ ਤੱਤ ਬਰਾਬਰ ਦੀ ਮਾਤਰਾ ਵਿਚ ਹੁੰਦੇ ਹਨ। ਮੇਥੇਡਰੀਨ ਹਰੇ ਰੰਗ ਦੀ ਸੀਤਲ ਦਵਾਈ ਦੇ ਰੂਪ ਵਿਚ ਵੀ ਮਿਲਦਾ ਹੈ।

## ਏਮਫੀਟਾਮੀਨ ਦੀ ਕਹਾਣੀ

ਇਹ ਕਹਾਣੀ 1887 ਵਿਚ ਆਰੰਭ ਹੋਈ ਸੀ। ਜਦ ਇਸ ਦਵਾਈ ਨੂੰ ਦਮੇਂ ਦੀ ਸਸਤੀ ਦਵਾਈ ਵਜੋਂ ਤਿਆਰ ਕੀਤਾ ਗਿਆ ਸੀ। ਚਾਲ੍ਹੀ ਸਾਲ ਪਿੱਛੋਂ ਇਸ ਗੱਲ ਦਾ ਪਤਾ ਲੱਗਿਆ ਸੀ ਕਿ ਇਸ ਦਵਾਈ ਦਾ ਕੇਂਦਰੀ ਨਾੜੀ ਪ੍ਰਬੰਧ ਉਪਰ ਸ਼ਕਤੀਸ਼ਾਲੀ ਉਤੇਜਕ ਪ੍ਰਭਾਵ ਹੁੰਦਾ ਹੈ। ਸੰਨ 1932 ਵਿਚ ਬੇਜੇਡਰੀਨ ਨੂੰ ਬੰਦ ਹੋਏ ਨੱਕ ਨੂੰ ਖੋਹਲਣ ਲਈ ਸੁੰਘਣ ਵਾਲੀ ਦਵਾਈ ਵਜੋਂ ਪੇਸ਼ ਕੀਤਾ ਗਿਆ ਸੀ। ਇਹ ਏਮਫੀਟਾਮੀਨ ਟਿੱਕੀ ਦੇ ਰੂਪ ਵਿਚ 1937 ਵਿਚ ਪ੍ਰਾਪਤ ਹੋਈ ਸੀ ਅਤੇ ਇਸ ਦੀ ਵਰਤੋਂ ਬੇਤਹਾਸ਼ੀ ਨੀਂਦ ਦੀ ਖ਼ਾਹਿਸ਼ ਨੂੰ ਰੋਕਣ ਲਈ ਕੀਤੀ ਜਾਂਦੀ ਸੀ। ਉਸ ਸਮੇਂ ਤੋਂ ਇਸ ਦਵਾਈ ਦੀ ਕਈ ਰੋਗਾਂ ਨੂੰ ਦੂਰ ਕਰਨ ਲਈ ਵਰਤੋਂ ਕੀਤੀ ਜਾਂਦੀ ਰਹੀ ਹੈ। ਇਸ ਵਿਚੋਂ ਮੁੱਖ ਰੋਗ ਅਫ਼ੀਮ ਛੁਡਾਉਣ, ਨਿਕੋਟੀਨ ਤੋ ਛੁਟਕਾਰਾ ਪਾਉਣ, ਰੁਕੇ ਹੋਏ ਦਿਲ ਨੂੰ ਸਾਫ਼ ਕਰਨ, ਲੱਤਾਂ ਦੀ ਬੇਚੈਨੀ ਦੂਰ ਕਰਨ, ਸ਼ਰਾਬ ਛੁਡਾਉਣ, ਮਿਰਗੀ ਰੋਗ ਆਦਿ ਹਨ। ਇਸ ਦੀ ਵਰਤੋਂ ਅਜਿਹੇ ਰੋਗੀ ਬੱਚਿਆਂ ਉਪਰ ਵੀ ਕੀਤੀ ਜਾਂਦੀ ਹੈ ਜੋ ਜ਼ਰੂਰਤ ਤੋਂ ਵੱਧ ਹੁਸ਼ਿਆਰ ਹੁੰਦੇ ਹਨ, ਅਤੇ ਜਿਨ੍ਹਾਂ ਨੂੰ ਕਾਬੂ ਕਰਨਾ ਕਠਿਨ ਹੁੰਦਾ ਹੈ। ਬੇਸ਼ਕ ਏਮਫੀਟਾਮੀਨ ਉਤੇਜਕ ਹਨ, ਪ੍ਰੰਤੂ ਇਹ ਇਸ ਹਾਲਤ ਵਿਚ ਬੱਚੇ ਨੂੰ ਸ਼ਾਂਤ ਕਰਦੇ ਹਨ। ਕਿਉਂ ਕਰਦੇ ਹਨ ? ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ।

ਦੂਜੇ ਵਿਸ਼ਵ-ਯੁੱਧ ਦੋਰਾਨ ਏਮਫੀਟਾਮੀਨ ਦੀ ਪੈਦਾਵਰ ਸਿਖਰ 'ਤੇ ਪਹੁੰਚ ਚੁੱਕੀ ਸੀ। ਇਸ ਦੀ ਵਰਤੋਂ ਲੜਾਈ ਵਿਚ ਲੜਾਈ ਦੀ ਥਕਾਨ ਦੂਰ ਕਰਨ ਲਈ ਅਤੇ ਘਰੇਲੂ ਤੌਰ 'ਤੇ ਫ਼ੈਕਟਰੀ ਦੇ ਕਾਮਿਆਂ ਵੱਲੋਂ ਪੈਦਾਵਾਰ ਵਧਾਉਣ ਲਈ ਕੀਤੀ ਜਾਂਦੀ ਸੀ। ਜੰਗ ਤੋਂ ਪਿੱਛੋਂ ਜਾਪਾਨ, ਸਵੀਡਨ ਅਤੇ ਅਮਰੀਕਾ ਵਿਚ ਇਸ ਦਵਾਈ ਦੀ ਵੱਡੇ ਪੈਮਾਨੇ 'ਤੇ ਦੁਰਵਰਤੋਂ ਕੀਤੀ ਗਈ। ਇਹ ਪਲੇਗ ਦੀ ਬਿਮਾਰੀ ਵਾਂਗ 1945 ਵਿਚ ਜਾਪਾਨ ਵਿਚ ਫ਼ੈਲੀ ਅਤੇ 1954 ਵਿਚ ਸਿਖਰ 'ਤੇ ਪਹੁੰਚੀ। ਦਵਾਈਆਂ ਦੀਆਂ ਕੰਪਨੀਆਂ, ਜੋ ਜੰਗ ਦੇ ਦਿਨਾਂ ਵਿਚ ਵੱਡੀ ਮਾਤਰਾ ਵਿਚ/ਇਸ ਦਵਾਈ ਦੀ ਪੈਦਾਵਾਰ ਕਰਦੀਆਂ ਸਨ, ਨੂੰ ਵੱਡੇ ਵੱਡੇ ਆਰਡਰ ਮਿਲਣੇ ਬੰਦ ਹੋ ਗਏ, ਜਿਸ ਲਈ ਉਨ੍ਹਾਂ ਨੇ ਵਿਸ਼ਾਲ ਪੱਧਰ 'ਤੇ ਇਸ ਦਵਾਈ ਦੀ ਵਰਤੋਂ ਦਾ ਪ੍ਰਚਾਰ ਕੀਤਾ। ਜਾਪਾਨ ਵਿਚ ਇਕ ਸਮਾਂ ਸੀ ਕਿ ਉਥੇ ਇਕ ਵੀ ਆਦਮੀ ਨਸ਼ੀਲੀਆਂ ਦਵਾਈਆਂ ਦੀ ਵਰਤੋਂ ਕਰਨ ਵਾਲਾ ਲੱਭਣਾ ਮੁਸ਼ਕਲ ਸੀ। ਉਥੇ ਇਸ ਦਵਾਈ ਦੇ ਅਮਲੀਆਂ ਦੀ ਗਿਣਤੀ 20 ਲੱਖ ਤੋਂ ਉਪਰ ਪਹੁੰਚ ਗਈ। ਇਨ੍ਹਾਂ ਵਿਚੋਂ ਜ਼ਿਆਦਾਤਰ ਦੁਰਵਰਤੋਂ ਕਰਨ ਵਾਲੇ ਅਜਿਹੇ ਸਨ, ਜੋ ਇਸ ਦੀ ਨਾੜੀ

ਦੇ ਟੀਕੇ ਰਾਹੀਂ ਵਰਤੋਂ ਕਰਦੇ ਸਨ। ਦੂਜੀ ਵੱਡੀ ਦੁਰਵਰਤੋਂ ਦੀ ਮਹਾਂਮਾਰੀ ਸਵੀਡਨ ਵਿਚ ਫ਼ੈਲੀ ਅਤੇ 1950ਵੇਂ ਦਹਾਕੇ ਦੇ ਮੱਧ ਵਿਚ ਸਿਖਰ ਉਪਰ ਪਹੁੰਚ ਗਈ। ਇਸ ਦੌਰਾਨ ਏਮਫੀਟਾਮੀਨ ਨਾਲ ਸੰਬੰਧਿਤ ਦਵਾਈ ਫੇਨਮੇਟਰਾਜੀਨ (ਪ੍ਰਿਲੂਡਿਨ ਨਾਂ ਨਾਲ ਵਿਕਦੀ ਸੀ) ਨਾੜੀਆਂ ਰਾਹੀਂ ਲਈ ਜਾਂਦੀ ਸੀ।

ਅਮਰੀਕਾ ਦੇ 1950 ਦੇ ਦਹਾਕੇ ਵਿਚ ਏਮਫੀਟਾਮੀਨ ਦੀ ਵਰਤੋਂ ਬਹੁਤ ਹਰਮਨ-ਪਿਆਰੀ ਹੋਈ। ਇਸ ਨੂੰ ਗੋਲੀਆਂ ਜਾਂ ਕੈਪਸੂਲਾਂ ਦੇ ਰੂਪ ਵਿਚ ਮੂੰਹ ਦੇ ਰਸਤੇ ਵਰਤਿਆ ਜਾਂਦਾ ਸੀ। ਵਰਤਣ ਵਾਲਿਆਂ ਵਿਚ ਵਧੇਰੇ ਗਿਣਤੀ ਕਾਲਜ ਦੇ ਵਿਦਿਆਰਥੀਆਂ ਦੀ ਸੀ, ਜਿਹੜੇ ਇਮਤਿਹਾਨਾਂ ਵਾਸਤੇ ਪੜ੍ਹਾਈ ਵਿਚ ਵੱਧ ਘੰਟੇ ਲਾਉਂਦੇ ਸਨ। ਲੰਮੇ ਸਫ਼ਰਾਂ 'ਤੇ ਜਾਣ ਵਾਲੇ ਟਰੱਕ ਚਾਲਕਾਂ ਵਿਚ ਵੀ ਇਸ ਦਵਾਈ ਦੀ ਵਰਤੋਂ ਬਹੁਤ ਵੱਧ ਗਈ ਸੀ। ਏਮਫੀਟਾਮੀਨ ਦੀ ਨਾੜੀ ਦੇ ਟੀਕੇ ਰਾਹੀਂ ਵਰਤੋਂ 1950ਵੇਂ ਦੇ ਅੰਤਲੇ ਹਿੱਸੇ ਵਿਚ ਕੀਤੀ ਜਾਣ ਲੱਗੀ ਸੀ।ਸ਼ਾਇਦ ਇਸ ਲਈ ਵਧੀਆ ਕਿਸਮ ਦੀ ਹੈਰੋਇਨ ਦੀ ਘਾਟ ਸੀ। 1960ਵੇਂ ਦੇ ਆਰੰਭ ਵਿਚ ਸਾਨਫ਼ਰਾਂਸਿਸਕੋ ਦੀ ਖਾੜੀ ਵਿਚ ਇਸ ਦਵਾਈ ਦੀ ਵਿਸ਼ਾਲ ਰੂਪ ਵਿਚ ਦੁਰਵਰਤੋਂ ਕੀਤੀ ਜਾਣ ਲੱਗੀ ਸੀ। ਇਸ ਪ੍ਰਕੋਪ 'ਤੇ ਕੁਝ ਕਾਬੂ ਫ਼ਰਜ਼ੀ ਡਾਕਟਰਾਂ ਨੂੰ ਸਜ਼ਾ ਦੇ ਕੇ ਅਤੇ ਬਾਜ਼ਾਰ 'ਚੋਂ ਏਮਫੀਟਾਮੀਨ ਦੇ ਏਮਪਿਊਲ (ampules) ਹਟਾ ਕੇ ਕੀਤਾ ਗਿਆ। ਇਸ ਤੋਂ ਕੁਝ ਸਾਲ ਪਹਿਲਾਂ ਆਸਾਨੀ ਨਾਲ ਮਿਲਣ ਤੇ ਅਧਿਕ ਦੁਰਉਪਯੋਗ ਕੀਤੇ ਜਾਣ ਵਾਲੇ ਨਾਇਕਾ ਏਨਹੇਲਰਮ ਵਿਚ ਬੇਂਜੇਡਰੀਨ ਅਤੇ ਡੇਕਸੇਡਰੀਨ ਦੀ ਵਰਤੋਂ ਬੰਦ ਕਰ ਦਿਤੀ ਗਈ।

ਦਵਾਈ ਦੇ ਕਾਨੂੰਨੀ ਤੌਰ 'ਤੇ ਪ੍ਰਾਪਤ ਨਾ ਹੋਣ 'ਤੇ 1960 ਦੇ ਅੰਤਲੇ ਹਿੱਸੇ ਵਿਚ ਦਵਾਈ ਦੀ ਗ਼ੈਰ-ਕਾਨੂੰਨੀ ਪੈਦਾਵਾਰ ਸਿਖ਼ਰ 'ਤੇ ਪਹੁੰਚ ਗਈ। ਇਨ੍ਹਾਂ ਪ੍ਰਯੋਗਸ਼ਾਲਾਵਾਂ ਵਿਚੋਂ ਕਾਰੋਬਾਰੀ ਤੌਰ 'ਤੇ ਪ੍ਰਾਪਤ ਮੁੱਢਲੇ ਸਾਲ ਤੋਂ ਏਮਫੀਟਾਮੀਨ ਆਸਾਨੀ ਨਾਲ ਤਿਆਰ ਕੀਤੀ ਜਾ ਸਕਦੀ ਸੀ। 15 ਗ੍ਰਾਮ ਦਵਾਈ ਦੀ ਤਿਆਰੀ ਉਪਰ ਕੇਵਲ 50 ਤੋਂ 150 ਡਾਲਰ ਤੱਕ ਖ਼ਰਚ ਆਉਂਦੇ ਸਨ! ਜਦ ਕਿ ਇਸ ਨੂੰ 85 ਡਾਲਰ ਵਿਚ ਵੇਚਿਆ ਜਾ ਸਕਦਾ ਹੈ।

ਇਤਿਹਾਸ ਦੇ ਅਜਿਹੇ ਦੌਰ ਵੀ ਰਹੇ ਹਨ, ਜਦੋਂ 90 ਪ੍ਰਤੀਸ਼ਤ ਏਮਫੀਟਾਮੀਨ ਦੀ ਕਾਨੂੰਨੀ ਸਪਲਾਈ ਨੂੰ ਗ਼ੈਰ-ਕਾਨੂੰਨੀ ਮੰਡੀ ਵਿਚ ਵੇਚਿਆ ਗਿਆ। 1971 ਤੱਕ ਅਮਰੀਕਾ ਵਿਚ ਏਮਫੀਟਾਮੀਨ ਦੀ ਪੈਦਾਵਾਰ 12,000,000,000 (12 ਅਰਬ) ਗੋਲੀਆਂ ਤੱਕ 1960ਵੇਂ ਵਿਚ ਚੋਟੀ ਉਪਰ ਪਹੁੰਚ ਗਈ। ਪ੍ਰੰਤੂ 'ਵਰਤਣ ਵਾਲਿਆ' ਵਿਚ ਵੱਡੀ ਗਿਣਤੀ ਉਨ੍ਹਾਂ ਮਰੀਜ਼ਾਂ ਦੀ ਸੀ, ਜਿਨ੍ਹਾਂ ਨੂੰ ਦਵਾਈ ਦੀ ਸਿਫ਼ਾਰਸ਼ ਡਾਕਟਰਾਂ ਵੱਲੋਂ ਕੀਤੀ ਜਾਂਦੀ ਸੀ। ਬੇਸ਼ਕ ਅੱਜ ਬੱਚਿਆਂ ਦੀ ਲੋੜੋਂ ਵੱਧ ਹੁਸ਼ਿਆਰੀ ਦੀ ਬਿਮਾਰੀ ਲਈ ਹੀ ਇਸ ਦਵਾਈ ਦੀ ਵਰਤੋਂ ਕੀਤੀ ਜਾਂਦੀ ਹੈ। ਪ੍ਰੰਤੂ ਪਹਿਲਾਂ ਕਈ ਬਿਮਾਰੀਆਂ ਦੇ ਇਲਾਜ ਲਈ ਇਸ ਦਵਾਈ ਦੀ ਵਰਤੋਂ ਕੀਤੀ ਜਾਂਦੀ ਹੈ। ਜਿਨ੍ਹਾਂ ਦਾ ਜ਼ਿਕਰ ਉਪਰ ਕੀਤਾ ਜਾ ਚੁੱਕਾ ਹੈ।

## ਦਵਾਈ ਦੀ ਦੁਰਵਰਤੋਂ

ਅਜਿਹੇ ਲੋਕ, ਜੋ ਦਵਾਈ ਦੇ ਸੇਵਨ ਵਿਚ ਰੋਮਾਂਚ ਦੀ ਭਾਲ ਕਰਦੇ ਹਨ, ਪਟੜੀ ਬਾਜ਼ਾਰ ਦੀ ਬੋਲੀ ਵਿਚ, 'ਸਪੀਡ ਫ੍ਰੀਕਸ' (ਤਰੰਗੀ) ਹਨ। ਆਰੰਭ ਵਿਚ ਇਹ ਦਵਾਈ ਚੰਗੀ

ਲੱਗਦੀ ਹੈ ਅਤੇ ਕੁਝ ਚੰਗੇ ਪ੍ਰਣਾਮ ਵੀ ਦੇ ਸਕਦੀ ਹੈ। ਪਰ ਏਮਫੀਟਾਮੀਨ ਦੁਰਵਰਤੋਂ ਲਈ ਪ੍ਰੇਰਕ ਦਾ ਕੰਮ ਕਰਦਾ ਹੈ। 'ਰਸ਼' ਦੇ ਬਾਅਦ ਕੁਝ ਅਧਿਕ ਸਮੇਂ ਤੱਕ ਕਾਇਮ ਰਹਿਣ ਵਾਲੀਆਂ ਭਾਵਨਾਵਾਂ ਸ਼ੁਰੂ ਹੋ ਜਾਂਦੀਆਂ ਹਨ। ਇਸ ਵਿਚ ਬਹੁਤ ਬਲਸ਼ਾਲੀ, ਸੁਖੀ, ਸਪੱਸ਼ਟ ਸੋਚ, ਮਿਲਣ-ਸਾਰਤਾ, ਆਤਮ-ਵਿਸ਼ਵਾਸ ਤੇ ਉਤਸ਼ਾਹ ਦਾ ਅਹਿਸਾਸ ਹੁੰਦਾ ਹੈ। ਥਕਾਨ ਜਾਂ ਉਦਾਸੀ ਤੁਰੰਤ ਦੂਰ ਹੋ ਜਾਂਦੀ ਹੈ।

ਸ਼ੁਰੂ ਸ਼ੁਰੂ ਵਿਚ ਦੋ ਤੋਂ 40 ਮਿਲੀਗ੍ਰਾਮ ਦੀ ਮਾਤਰਾ ਦਿਨ ਵਿਚ ਚਾਰ-ਪੰਜ ਵਾਰ ਨਾੜੀ ਰਾਹੀਂ ਦਿੱਤੀ ਜਾਂਦੀ ਹੈ। ਪਰ ਛੇਤੀ ਨਾਲ ਸਹਿਣਸ਼ੀਲਤਾ ਵਧਣ ਤੇ ਚਿਰਾਂ ਤੋਂ ਇਸ ਦੇ ਆਦੀ ਦਵਾਈ ਦੀ ਵਰਤੋਂ 800 ਤੋਂ 2,400 ਮਿਲੀਗ੍ਰਾਮ ਪ੍ਰਤੀ ਦਿਨ ਤੱਕ ਲੈ ਜਾਂਦੇ ਹਨ। ਇਸ ਦੀ ਵੱਧ ਤੋਂ ਵੱਧ ਵਰਤੋਂ ਕਰਨ ਦੀ ਰਿਪੋਟਰ 15,000 ਮਿਲੀਗ੍ਰਾਮ ਤੱਕ ਮਿਲੀ ਹੈ। ਇਸ ਦਵਾਈ ਦੇ ਦਿਮਾਗ਼ 'ਤੇ ਕਈ ਦੂਰ-ਪ੍ਰਭਾਵ ਪੈਂਦੇ ਹਨ। ਇਸ ਦਾ ਆਦੀ ਗ਼ਲਤ ਫ਼ੈਸਲੇ ਲੈਣ ਲੱਗ ਪੈਂਦਾ ਹੈ, ਅਤੇ ਉਸ ਦੇ ਦਿਮਾਗ਼ ਵਿਚ ਕਈ ਗ਼ਲਤ ਪਰਛਾਵੇਂ ਬਣਨ ਲੱਗਦੇ ਹਨ। ਕਈ ਵਾਰ ਸਿੱਟਾ ਮਾਨਸਿਕ ਰੋਗ ਦੇ ਰੂਪ ਵਿਚ ਨਿਕਲਦਾ ਹੈ। ਜਿਸ ਨੂੰ 'ਪੈਰਾਨੋਇਆ' ਕਿਹਾ ਜਾਂਦਾ ਹੈ। ਇਸ ਰੋਗ ਦਾ ਰੋਗੀ ਮਹਿਸੂਸ ਕਰਨ ਲੱਗਦਾ ਹੈ, ਕਿ ਹਰ ਕੋਈ ਉਸ ਦਾ ਵੈਰੀ ਹੈ।

### ਸਪੀਡ ਬਿੰਜ

ਏਮਫੀਟਾਮੀਨ ਦੀ ਦੁਰਵਰਤੋਂ ਨਾਲ 'ਸਪੀਡ ਬਿੰਜ' ਜਾਂ 'ਰਨ' ਨਾਮਕ ਵਿਆਪਕ ਬਿਮਾਰੀ ਦੇਖਣ ਵਿਚ ਆਉਂਦੀ ਹੈ। ਇਸ ਦੌਰਾਨ ਨਾੜੀ ਵਿਚ ਦਿਨ ਭਰ ਵਿਚ ਦਸ ਦੇ ਹਿਸਾਬ ਨਾਲ ਤਿੰਨ-ਚਾਰ ਦਿਨਾਂ ਤੱਕ ਲਗਾਤਾਰ ਏਮਫੀਟਾਮੀਨ ਦੇ ਟੀਕੇ ਲਗਾਏ ਜਾਂਦੇ ਹਨ। ਕਦੀ ਕਦੀ ਇਹ ਪ੍ਰਕ੍ਰਿਆ ਬਾਰ੍ਹਾਂ ਦਿਨਾਂ ਤੱਕ ਚਲਦੀ ਹੈ। 'ਸਪੀਡ ਬਿੰਜ' ਦੇ ਅਧੀਨ ਵਿਅਕਤੀ ਇਸ ਦੇ ਬਾਅਦ ਥੱਕ ਕੇ ਚੂਰ ਹੋਣ ਤੱਕ ਕੁਝ ਵੀ ਖਾਂਦਾ ਜਾਂ ਸੌਂਦਾ ਨਹੀਂ। ਬਿੰਜ (ਰੰਗ-ਰਲੀ) ਖ਼ਤਮ ਹੋਣ ਦੇ ਬਾਅਦ ਲਤੀ ਵਿਅਕਤੀ ਲਗਾਤਾਰ ਪੰਜ ਦਿਨਾਂ ਤੱਕ ਸੌਂਦਾ ਹੈ ਅਤੇ ਅੰਤ ਵਿਚ ਕੁੰਭਕਰਣੀ ਭੁੱਖ ਨਾਲ ਜਾਗਦਾ ਹੈ। ਫਿਰ ਗਹਿਰੀ ਥਕਾਨ ਦਾ ਦੌਰ ਸ਼ੁਰੂ ਹੁੰਦਾ ਹੈ, ਜਿਸ ਦਾ ਅੰਤ ਏਮਫੀਟਾਮੀਨ ਦੇ ਟੀਕੇ ਨਾਲ ਹੁੰਦਾ ਹੈ, ਅਤੇ ਇਸ ਤਰ੍ਹਾਂ ਇਸ ਦਾ ਦੁਸ਼ਟ-ਚੱਕਰ ਸ਼ੁਰੂ ਹੋ ਜਾਂਦਾ ਹੈ। ਕੁਝ ਲੋਕ ਚੱਕਰ ਨੂੰ ਬਾਬਰੀਚਿਊਰੇਟਸ ਦਾ ਟੀਕਾ ਲਾ ਕੇ ਤੋੜਨ ਦਾ ਯਤਨ ਕਰਦੇ ਹਨ, ਕਿਉਂਕਿ ਬਾਬਰੀਚਿਊਰੇਟਸ ਅਤੇ ਓਪੀਰੀਟੇਟਸ ਦਾ ਪ੍ਰਭਾਵ ਏਮਫੀਟਾਮੀਨ ਦੇ ਐਨ ਉਲਟ ਹੁੰਦਾ ਹੈ। (ਅਗਲਾ ਅਧਿਆਇ ਦੇਖੋ )। ਇਸ ਢੰਗ ਨੂੰ 'ਠੰਢਾ-ਗਰਮ-ਠੰਢਾ ਕਰਨਾ' ਕਹਿੰਦੇ ਹਨ। ਨਸ਼ੀਆਂ ਦੇ ਲਈ ਵਿਸ਼ੇਸ਼ੱਗ ਦੁਰਵਰਤੋਂ ਦੇ ਵਿਰੁਧ ਆਪਣੀ ਮੁਹਿੰਮ ਵਿਚ ਨਾਅਰਾ ਲਾਉਂਦੇ ਹਨ—'ਸਪੀਡ ਥਰਿਲਸ ਬਟ ਕਿਲਸ'। ਇਹ ਨਾਅਰਾ ਅਸੀਂ ਅਕਸਰ ਜਾਣੇ-ਪਛਾਣੇ ਆਵਾਜਾਈ—ਚਿੰਨ੍ਹਾਂ 'ਤੇ ਲਿਖਿਆ ਦੇਖਦੇ ਹਾਂ। ਕੁਝ ਸਪੀਡ ਬਰੇਕ ਆਪਣੀ ਸੀਮਾ ਜਾਣਦੇ ਹਨ ਅਤੇ ਇਸ ਨੂੰ ਅਪ੍ਰਤੱਖ ਰੂਪ ਨਾਲ ਪਾਰ ਕਰਨ ਦੀ ਕੋਸ਼ਿਸ਼ ਨਹੀਂ ਕਰਦੇ। ਕੁਝ ਲੋਕ ਆਪਣੀ ਸੀਮਾ ਪਾਰ ਕਰ ਹੀ ਜਾਂਦੇ ਹਨ। ਅਜਿਹੇ ਲੋਕਾਂ ਦੀ ਪੱਧਰ ਦਾ ਪਤਾ ਇਸ ਗੱਲ ਤੋਂ ਲੱਗਦਾ ਹੈ ਕਿ ਉਹ ਕਿੰਨੀ ਖ਼ੁਰਾਕ ਲੈ ਸਕਦੇ ਹਨ। ਉਨ੍ਹਾਂ

ਦਾ ਪਹਿਰਾਵਾ ਕਿਸ ਤਰ੍ਹਾਂ ਦਾ ਹੈ, ਉਨ੍ਹਾਂ ਦਾ ਆਚਰਣ ਅਤੇ ਵਰਤਾਉ ਕਿਸ ਤਰ੍ਹਾਂ ਦਾ ਹੈ। ਅਤੇ ਨਸ਼ੀਲੇ ਪਦਾਰਥਾਂ ਦੇ ਸੰਬੰਧ ਵਿਚ ਉਨ੍ਹਾਂ ਦੀ ਜਾਣਕਾਰੀ ਕਿੰਨੀ ਹੈ।

ਹੈਰੋਇਨ ਦੀ ਕਮੀ ਦੌਰਾਨ ਹੈਰੋਇਨ ਨੂੰ ਸੇਵਨ ਕਰਨ ਵਾਲੇ ਏਮਫੀਟਾਮੀਨ ਲੈਣ ਲੱਗ ਪਏ। ਇਸ ਦਾ ਮੁੱਖ ਉਦਾਹਰਣ 1972 ਵਿਚ ਵਾਸ਼ਿੰਗਟਨ ਡੀ.ਸੀ.ਵਿਚ ਸਾਹਮਣੇ ਆਈ। ਜਿਥੇ ਹੈਰੋਇਨ ਦੇ ਪੱਧਰ ਵਿਚ ਗਿਰਾਵਟ ਆਈ ਅਤੇ ਨਾ ਮਿਲਣ ਕਾਰਣ ਲੋਕ ਏਮਫੀਟਾਮੀਨ ਲੈਣ ਲੱਗ ਪਏ। ਏਮਫੀਟਾਮੀਨ ਦੀ ਵਰਤੋਂ 'ਸਪੀਡ ਬਾਲ' ਵਿਚ ਕੋਕੀਨ ਦੇ ਬਦਲਦੇ ਰੂਪ ਵਿਚ ਵੀ ਹੋਈ ਹੈ। 'ਸਪੀਡ ਬਾਲ' ਕੋਕੀਨ/ਹੈਰੋਇਨ ਦਾ ਮਿਸ਼ਰਣ ਹੈ।

ਏਮਫੀਟਾਮੀਨ ਜਾਂ 'ਸਪੀਡ' ਵਜੋਂ ਅੱਜ ਵਿਕਦੀ ਦਵਾਈ ਵਿਚ ਕੈਫ਼ੀਨ ਜਾਂ ਹੋਰ ਦਵਾਈਆਂ ਦੀਆਂ ਕਿਸਮਾਂ ਹੁੰਦੀਆਂ ਹਨ, ਜੋ ਏਮਫੀਟਾਮੀਨ ਦੀ ਨਕਲ ਹਨ। ਦੋ ਅਜਿਹੀਆਂ ਹੀ ਦਵਾਈਆਂ ਫੇਨਾਈਲਪ੍ਰੋਪੇਨਾਲਮਾਮੀਨ ਅਤੇ ਏਫੀਡਰੀਨ ਹਨ। ਫੇਨਫਲੋਰਾਮੀਨ ਏਮਫੀਟਾਮੀਨ ਦੀ ਅਸਮਤੁਲ ਹੈ, ਪਰ ਇਹ ਉਤੇਜਨਾ ਦੀ ਥਾਂ ਵਿਗਾੜ ਪੈਦਾ ਕਰਦੀ ਹੈ।

## ਲੱਛਣ ਅਤੇ ਕ੍ਰਿਆ

ਨਸ਼ੇ ਦੇ ਲੱਛਣ ਨੂੰ ਚਾਰ ਤਰ੍ਹਾਂ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ। ਪਹਿਲੀ ਸਟੇਜ ਅਵਸਥਾ




ਚਿੱਤਰ 75 : ਏਮਫੀਟਾਮੀਨ-ਲੱਛਣ ਅਤੇ ਚਿੰਨ੍ਹ

ਤੇ ਬੇਆਰਾਮੀ, ਗੁੱਸਾ, ਨੀਂਦ ਨਾ ਆਉਣਾ, ਕਾਂਬਾ, ਅੱਖਾਂ ਦੀ ਪੁਤਲੀ ਦਾ ਫੈਲਣਾ ਅਤੇ ਚਿਹਰੇ ਦਾ ਮਘਣਾ। ਦੂਜੀ ਹਾਲਤ ਦੌਰਾਨ ਕਿਰਿਆ ਦਾ ਵਧਣਾ, ਘਬਰਾਹਟ ਖ਼ੂਨ ਦੇ ਦਬਾਉ ਵਿਚ ਵਾਧਾ, ਤਾਪਮਾਨ ਤੇ ਸਾਹ ਕਿਰਿਆ ਵਿਚ ਵਾਧਾ ਹੋ ਜਾਂਦਾ ਹੈ। ਤੀਜੀ ਹਾਲਤ ਵਿਚ ਆਪਣੇ ਆਪ ਨੂੰ ਜ਼ਖ਼ਮੀ ਕਰਨਾ, ਅਤੇ ਖ਼ੂਨ ਦਬਾਉ ਵਿਚ ਲਗਾਤਾਰ ਫਿਨਸੀਆਂ ਤੇ ਫੋੜੇ, ਫੈਲੀਆਂ ਹੋਈਆਂ ਪੁਤਲੀਆਂ ਵਿਚ ਲਹੂ ਦਾਬ ਅਤੇ ਨਬਜ਼, ਮਸੂੜਿਆਂ ਦੀ ਸੜਨ ਵਿਚ ਹੋਰ ਵਾਧਾ, ਤਾਪਮਾਨ ਅਤੇ ਸਾਹ ਪ੍ਰਕ੍ਰਿਆ ਵੱਧ ਜਾਂਦੀ ਹੈ। ਆਖ਼ਰੀ ਹਾਲਤ ਵਿਚ ਬੇਆਰਾਮੀ, ਕੌਮਾਂ, ਬੇਹੋਸ਼ੀ ਅਤੇ ਅਖ਼ੀਰ ਮੌਤ ਹੋ ਜਾਂਦੀ ਹੈ।

ਏਮਫੀਟਾਮੀਨ ਸਰੀਰ ਦੇ ਕੁਦਰਤੀ ਹਾਰਮੋਨਾ ਏਪੀਨੇਫ੍ਰੀਨ ਅਤੇ ਨਾਰਏਪਿਨੇਫ੍ਰੀਨ ਨਾਲ ਮਿਲਦੀ ਹੈ। ਇਸ ਇਕਰੂਪਤਾ ਦੇ ਨਤੀਜੇ ਵਲੋਂ ਇਹ ਦਵਾਈਆਂ ਕੁਦਰਤੀ ਹਾਰਮੋਨਜ਼ ਮੁਕੰਮਲ ਅਖ਼ਤਿਆਰ ਕਰਕੇ ਸਿੱਧੀਆਂ ਹੀ ਅਸਰ ਕਰ ਸਕਦੀਆਂ ਹਨ। ਤਨਾਉ ਦੇ ਸਮੇ ਇਹ ਹਾਰਮੋਨਜ਼ ਆਮ ਤੌਰ 'ਤੇ ਛੱਡੇ ਜਾਂਦੇ ਹਨ। ਇਸ ਤਰ੍ਹਾਂ ਏਮਫੇਟਾਮੀਨ ਲੈਣ ਤੋਂ ਬਾਅਦ ਸਰੀਰ ਆਮ ਤੌਰ 'ਤੇ ਤਨਾਉ ਦੀ ਸਥਿਤੀ ਵਿਚ ਰਹਿੰਦਾ ਹੈ। ਜਿਵੇਂ ਹਿੰਸਕ ਲੜਾਈ ਅਤੇ ਧਮਕੀ ਆਦਿ ਦਾ ਡਰ ਮਹਿਸੂਸ ਹੁੰਦਾ ਹੈ। ਏਮਫੇਟਾਮੀਨ ਲੈਣ ਤੋਂ ਬਾਅਦ ਇਹ ਅਜਿਹੇ ਬਹੁਤ ਸਾਰੇ ਦੇਖੇ ਜਾਂਦੇ ਅਸਰਾਂ ਦਾ ਆਧਾਰ ਹੈ।

ਜਿਵੇਂ ਦੂਜੀਆਂ ਬਹੁਤ ਸਾਰੀਆਂ ਮਾੜੀਆਂ ਦਵਾਈਆਂ ਵਿਚ ਹੁੰਦਾ ਹੈ। ਏਮਫੇਟਾਮੀਨ ਵੀ ਪ੍ਰਯੋਗ ਤੋਂ ਬਾਅਦ ਇਕ ਅਜੀਬ ਮਨੋਰੋਗ ਕਰਦੀ ਹੈ। ਇਹ ਕਾਫ਼ੀ ਸਮੇਂ ਪਿੱਛੋਂ ਹੌਲੀ ਹੌਲੀ ਵਿਕਸਿਤ ਹੁੰਦਾ ਹੈ। ਕਈ ਵਾਰ ਇਕ ਵੱਡੀ ਖ਼ੁਰਾਕ ਲੈਣ ਤੋਂ ਬਾਅਦ ਹੀ ਪੈਦਾ ਹੋ ਜਾਂਦਾ ਹੈ। ਏਮਫੇਟਾਮੀਨ ਮਨੋਰੋਗ ਪੈਰਾਨਇਡ ਸਕੀਜ਼ੋਫਰੇਨੀਆ ਵਰਗਾ ਰੋਗ ਹੈ, ਜੋ ਇਕ ਕਿਸਮ ਦਾ ਪਾਗਲਪਨ ਹੁੰਦਾ ਹੈ। ਏਮਫੇਟਾਮੀਨ ਮਨੋਰੋਗ ਦੇ ਵਿਸ਼ੇਸ਼ ਲੱਛਣ ਹਨ : ਚਿੰਤਾ, ਡਰ, ਊਟ-ਪਟਾਂਗ ਸੋਚ, ਧਿਆਨ ਕੇਂਦ੍ਰਿਤ ਨਾ ਹੋਣਾ, ਹਮੇਸ਼ਾ ਮਾਰੇ ਜਾਣ ਦਾ ਭਰਮ ਆਦਿ।ਮਾਰੇ ਜਾਣ ਦਾ ਭਰਮ ਇਕ ਵਿਸ਼ੇਸ਼ ਤਰ੍ਹਾਂ ਦਾ ਸ਼ੱਕ ਹੈ, ਜਿਸ ਵਿਚ ਵਿਅਕਤੀ ਨੂੰ ਗ਼ਲਤਫ਼ਹਿਮੀ ਹੁੰਦੀ ਹੈ, ਕੋਈ ਨਾ ਕੋਈ ਉਸ ਨੂੰ ਮਾਰ ਦੇਵੇਗਾ। ਕਈ ਵਾਰ ਇਕ ਸਾਧਾਰਣ ਵਿਅਕਤੀ ਨੂੰ ਵੀ ਅਜਿਹਾ ਲੱਗਦਾ ਹੈ, ਪਰ ਉਸ ਦੇ ਅਜਿਹੇ ਵਿਸ਼ਵਾਸ ਨੂੰ ਤਰਕ ਨਾਲ ਸੁਧਾਰਿਆ ਜਾ ਸਕਦਾ ਹੈ। ਦੂਜੇ ਪਾਸੇ ਇਕ ਵਿਅਕਤੀ ਜਿਸ ਨੂੰ ਅਜਿਹਾ ਸ਼ੱਕ ਹੁੰਦਾ ਹੈ, ਉਹ ਆਪਣੇ ਗ਼ਲਤ ਵਿਸ਼ਵਾਸ 'ਤੇ ਕਾਇਮ ਰਹਿੰਦਾ ਹੈ ਅਤੇ ਉਸ ਨੂੰ ਸੁਧਾਰਨਾ ਹਰ ਤਰ੍ਹਾਂ ਨਾਲ ਮੁਸ਼ਕਲ ਹੁੰਦਾ ਹੈ। ਇਹੀ ਇਸ ਸ਼ੱਕ ਦੀ ਵਿਸ਼ੇਸ਼ ਪਛਾਣ ਹੈ।

ਅਕਸਰ ਸ਼ੱਕ ਦ੍ਰਿਸ਼ਟੀ ਸੰਬੰਧੀ ਹੁੰਦਾ ਹੈ। ਇਸ ਦਾ ਮਤਲਬ ਹੈ ਕਿ ਪੀੜਤ ਵਿਅਕਤੀ ਉਹ ਚੀਜ਼ਾਂ ਵੇਖਦਾ ਹੈ ਜੋ ਉਥੇ ਨਹੀਂ ਹੁੰਦੀਆਂ। ਸਕੀਜ਼ੋਫਰੇਨੀਆ ਵਿਚ ਦੂਜੇ ਪਾਸੇ ਭਰਮ ਭੁਲੇਖੇ ਸੁਣਾਈ ਦਿੰਦੇ ਹਨ। ਰੋਗੀ ਨੂੰ ਜਿਨ੍ਹਾਂ ਆਵਾਜ਼ਾਂ ਦੀ ਹੋਂਦ ਨਹੀ ਹੁੰਦੀ, ਸੁਣਾਈ ਦਿੰਦੀਆਂ ਹਨ। ਸਪਰਸ਼ੀ ਅਤੇ ਸੁਗੰਧ ਸੰਬੰਧੀ ਭਰਮ ਵੀ ਏਮਫੀਟਾਮੀਨ ਵਿਚ ਆਮ ਹਨ। ਸਪਰਸ਼ੀ ਭਰਮ ਵਾਲੇ ਇਕ ਵਿਅਕਤੀ ਦੀ ਆਸਾਧਾਰਣ ਸੂਝ ਹੁੰਦੀ ਹੈ। (ਉਦਾਹਰਣ ਵਜੋ, ਜਿਵੇਂ ਕੀੜੇ ਸਰੀਰ 'ਤੇ ਚਲਦੇ ਹਨ) ਸੁੰਘਣ ਸੰਬੰਧੀ ਭਰਮ ਵਿਚ ਬਿਨਾਂ ਕਿਸੇ ਵਸਤੂ ਦੀ ਹੋਂਦ ਦੇ ਉਸ ਦੀ ਸੁਗੰਧ ਆਉਂਦੀ ਹੈ।

ਇਕ ਅਜੀਬ ਗੱਲ, ਜੋ ਏਮਫੀਟਾਮੀਨ ਮਨੋਰੋਗ ਵਿਚ ਪ੍ਰਗਟ ਹੁੰਦੀ ਹੈ, ਓਹ ਹੈ ਇਕ

ਦੁਹਰਾਉ, ਜ਼ਬਰਦਸਤ ਕਿਸਮ ਦਾ ਵਰਤਾਉ, ਜਿਸ ਨੂੰ ਦਿਮਾਗ਼ ਦਾ ਕੰਮ ਬੰਦ ਕਰਨਾ ਜਾਂ ਇਕ ਹੀ ਕੰਮ ਨੂੰ ਵਾਰ ਵਾਰ ਕਰਨਾ ਕਿਹਾ ਜਾਂਦਾ ਹੈ। ਨਸ਼ਈ ਰੋਗੀ ਤੇਜ਼ੀ ਨਾਲ ਮਣਕੇ ਹਿਲਾਉਂਦਾ ਹੈ। ਨਹੁੰਆਂ ਨੂੰ ਪਾਲਸ਼ ਕਰਦਾ ਹੈ। ਜਾਂ ਟੈਲੀਵਿਜਨ, ਰੇਡੀਉ ਅਤੇ ਘੜੀਆਂ ਨੂੰ ਖੋਲ੍ਹ ਕੇ ਉਨ੍ਹਾਂ ਦੇ ਪੁਰਜ਼ਿਆਂ ਨੂੰ ਅਲੱਗ-ਅਲੱਗ ਕਰਦਾ ਹੈ। ਉਸ ਦਾ ਵਿਸ਼ਲੇਸ਼ਣ ਕਰਦਾ ਹੈ, ਤੇ ਫ਼ਿਰ ਉਨ੍ਹਾਂ ਨੂੰ ਤਰਤੀਬ ਵਿਚ ਲਾਉਂਦਾ ਹੈ। ਜੇ ਕਰ ਉਸ ਕੋਲ ਕਾਰ ਹੋਵੇ, ਤਾਂ ਉਹ ਉਸ ਨੂੰ ਦਿਨ ਭਰ ਧੋਂਦਾ ਹੀ ਰਹਿੰਦਾ ਹੈ ਜਾਂ ਉਹ ਸਾਰਾ ਦਿਨ ਆਪਣੇ ਜੁੱਤੇ ਚਮਕਾਉਂਦੇ ਰਹਿੰਦੇ ਹਨ। ਇਕ ਮੋਟਰਸਾਈਕਲ ਗਿਰੋਹ ਨੂੰ ਪੁਲਿਸ ਨੇ ਇਸ ਲਈ ਰੋਕਿਆ, ਕੀ ਉਸ ਨੇ ਇਕੋ ਹੀ ਥਾਂ 'ਤੇ 200 ਵਾਰ ਚੱਕਰ ਲਗਾਏ। ਇਹ ਮੁੜ ਮੁੜ ਇਕ ਹੀ ਕੰਮ ਕਰਨ ਦਾ ਵਿਵਹਾਰ ਏਮਫੀਟਾਮੀਨ ਲੈਣ ਵਾਲਿਆਂ ਵਿਚ ਪਾਇਆ ਗਿਆ।

ਬਹੁਤ ਸਾਰੀਆਂ ਦਵਾਈਆਂ ਵਿਚ ਏਮਫੀਟਾਮੀਨ ਹੁੰਦਾ ਹੈ ਅਤੇ ਇਹ ਭੁੱਖ ਘਟਾਉਂਦੀਆਂ ਹਨ, ਪਰ ਡਾਕਟਰ ਇਸ ਦਵਾਈ ਨੂੰ ਭਾਰ ਘਟਾਉਣ ਲਈ ਸਿਫਾਰਸ਼ ਨਹੀ ਕਰਦੇ। ਕਿਉਂਕਿ ਕੁਝ ਹੀ ਮਹੀਨਿਆਂ ਪਿੱਛੋਂ ਇਹ ਦਵਾਈ ਅਸਰ ਰਹਿਤ ਬਣ ਜਾਂਦੀ ਹੈ। ਅਤੇ ਵਿਅਕਤੀ ਜ਼ਿਆਦਾ ਮਾਤਰਾ ਵਿਚ ਸੇਵਨ ਕਰਨ ਲੱਗਦਾ ਹੈ, ਅਜਿਹਾ ਗੋਲੀਆਂ ਲੈਣ ਵਾਲਿਆਂ ਨੂੰ ਏਮਫੀਟਾਮੀਨ ਮਨੋਰੋਗ ਹੋ ਸਕਦਾ ਹੈ। ਅਜਿਹੀਆਂ ਗੋਲੀਆਂ ਬੱਚੇ ਪੈਦਾ ਕਰਨ ਦੀ ਉਮਰ ਵਾਲੀਆਂ ਔਰਤਾਂ ਲਈ ਵੀ ਖ਼ਤਰਨਾਕ ਹਨ।ਕਿਉਂਕਿ ਏਮਫੀਟਾਮੀਨ ਅਣਜੰਮੇ ਬੱਚਿਆਂ ਵਿਚ ਬਿਮਾਰੀਆਂ ਪੈਦਾ ਕਰਦੀ ਹੈ। ਅੰਗਾਂ ਵਿਚ ਵਿਗਾੜ ਅਜਿਹੇ ਬੱਚਿਆਂ ਵਿਚ ਪਾਏ ਗਏ, ਜਿਨ੍ਹਾਂ ਦੀਆਂ ਮਾਵਾਂ ਨੇ ਏਮਫੀਟਾਮੀਨ ਦਵਾਈਆਂ ਵਰਤੀਆਂ। ਭਾਵੇਂ ਸਹਿਣਸ਼ੀਲਤਾ ਅਤੇ ਸਰੀਰਕ ਨਿਰਭਰਤਾ ਏਮਫੀਟਾਮੀਨ ਨਾਲ ਸਪੱਸ਼ਟ ਤੌਰ 'ਤੇ ਵਿਕਸਿਤ ਹੁੰਦੀ ਹੈ, ਇਸ ਦੇ ਲੱਛਣ ਕੋਕੀਨ ਦੇ ਲੱਛਣਾਂ ਤੋਂ ਥੋੜ੍ਹੇ ਜਿਹੇ ਨਰਮ ਹਨ। ਸਰੀਰ ਵਿਚ ਨਾ ਹੀ ਬੇਆਰਾਮੀ ਪੈਦਾ ਹੁੰਦੀ ਹੈ ਅਤੇ ਨਾ ਹੀ ਕੋਈ ਮਾੜੀ ਘਟਨਾ ਹੁੰਦੀ ਹੈ। ਲੱਛਣਾਂ ਵਿਚ ਸੁਸਤੀ ਤੇ ਉਦਾਸੀ ਪਾਈ ਜਾਂਦੀ ਹੈ। ਦਵਾਈ ਜਾਰੀ ਨਾ ਰੱਖਣ 'ਤੇ ਉਦਾਸੀ ਦੋ ਤੋਂ ਤਿੰਨ ਦਿਨ ਤੱਕ ਸਿਖ਼ਰ 'ਤੇ ਰਹਿੰਦੀ ਹੈ। ਪੀੜ ਅਤੇ ਤੋਟ ਰੋਗੀ ਨੂੰ ਮੁੜ ਵਾਪਸ ਸੇਵਨ ਕਰਨ ਵਾਲੀ ਹਾਲਤ ਵਿਚ ਲੈ ਆਉਂਦੀ ਹੈ।

ਦੂਜੀਆਂ ਬਹੁਤ ਸਾਰੀਆਂ ਹੋਰ ਨਸ਼ੀਲੀਆਂ ਦਵਾਈਆਂ ਵਾਂਗ ਏਮਫੀਟਾਮੀਨ ਨੇ ਕਾਮ ਉਤੇਜਕ ਵਜੋਂ ਗ਼ਲਤ ਪ੍ਰਸਿੱਧੀ ਪ੍ਰਾਪਤ ਕਰ ਲਈ ਹੈ। ਇਹ ਕਿਹਾ ਜਾਂਦਾ ਹੈ ਕਿ ਏਮਫੀਟਾਮੀਨ ਸੰਭੋਗ ਨੂੰ ਲੰਮੀ ਕਰਦਾ ਹੈ। ਤਾਂਕਿ ਕਾਮ ਕ੍ਰਿਆ ਘੰਟਿਆਂ-ਬੱਧੀ ਚੱਲੇ ਅਤੇ ਜਦੋਂ ਸੰਤੁਸ਼ਟੀ ਮਿਲੇ, ਤਾਂ ਬਹੁਤ ਹੀ ਆਨੰਦਮਈ ਹੋਵੇ। ਪਰ ਇਸ ਸੰਬੰਧੀ ਡਾਕਟਰੀ ਤੌਰ 'ਤੇ ਕੋਈ ਸਪੱਸ਼ਟੀਕਰਨ ਨਹੀਂ ਮਿਲੇ। ਜਿਹੜੇ ਵੀ ਕਾਮ ਉਤੇਜਿਕ ਪ੍ਰਭਾਵ ਇਕ ਨਸ਼ੇ ਦੇ ਸੇਵਨ-ਕਰਤਾ ਨੂੰ ਹੋਏ ਉਹ ਮਾਨਸਿਕ ਪ੍ਰਕ੍ਰਿਤੀ ਦੇ ਹਨ। ਸਰੀਰਕ ਨਹੀਂ ਹਨ। ਅਸਲ ਵਿਚ ਕੁਝ ਖੋਜਾਂ ਤੋਂ ਪਤਾ ਲੱਗਾ ਹੈ ਕਿ ਏਮਫੀਟਾਮੀਨ ਦਾ ਪ੍ਰਯੋਗ ਕਰਨ ਪਿੱਛੋਂ ਸੈਕਸੀ ਵਿਅਕਤੀ ਹੋਰ ਸੈਕਸੀ ਹੋ ਜਾਂਦਾ ਹੈ।

ਅਥਲੀਟ, ਜੋ ਏਮਫੀਟਾਮੀਨ ਦਾ ਸੇਵਨ ਕਰਦੇ ਹਨ ਚੰਗੀ ਕਾਰਗੁਜ਼ਾਰੀ ਦਿਖਾਉਂਦੇ ਹਨ। ਇਸ ਤਰ੍ਹਾਂ ਦੂਜੇ ਮੁਕਾਬਲਾ ਕਰਨ ਵਾਲੇ ਖਿਡਾਰੀਆਂ ਨੂੰ ਗ਼ਲਤ ਢੰਗ ਨਾਲ ਹਰਾ ਦਿੰਦੇ ਹਨ ਜਿਹੜੇ ਇਨ੍ਹਾਂ ਦਾ ਸੇਵਨ ਨਹੀਂ ਕਰਦੇ। ਇਸ ਲਈ ਸਾਰੀਆਂ ਖੇਡ ਸੰਸਥਾਵਾਂ

ਨੇ ਅੰਤਰਰਾਸ਼ਟਰੀ ਉਲੰਪਿਕ ਐਸੋਸੀਏਸ਼ਨ ਸਹਿਤ ਏਮਫੀਟਾਮੀਨ ਨਸ਼ੀਲੀ ਦਵਾਈ ਦੇ ਸੇਵਨ 'ਤੇ ਪਾਬੰਦੀ ਲਗਾ ਦਿੱਤੀ ਹੈ। ਕੋਈ ਅਥਲੀਟ ਜੇ ਏਮਫੀਟਾਮੀਨ ਦਾ ਪ੍ਰਯੋਗ ਕਰਦਿਆਂ ਫੜਿਆ ਜਾਵੇ, ਤਾਂ ਉਸ ਦੀ ਖੇਡਾਂ ਵਿਚ ਪਾਬੰਦੀ ਲਗਾ ਦਿੱਤੀ ਜਾਂਦੀ ਹੈ।

## ਪ੍ਰਿਲੁਡਿਨ

ਪ੍ਰਿਲੁਡਿਨ ਫੇਨਮੇਟਰਾਜੀਨ ਹਾਈਡਰੋਕਲੋਡਾਈ ਦਾ ਵਪਾਰਕ ਨਾਮ ਹੈ। ਇਹ ਏਮਫੀਟਾਮੀਨ ਨਾਲ ਮਿਲਦੀ ਜੁਲਦੀ ਹੈ। 1950 ਦੇ ਦਹਾਕੇ ਦੇ ਮੱਧ ਵਿਚ ਸਵੀਡਸ਼ ਦਵਾਈ ਮਹਾਂਮਾਰੀ ਦੇ ਲਈ ਇਹ ਹੀ ਜ਼ਿੰਮੇਵਾਰ ਸੀ। ਨਸ਼ੀਲੇ ਪਦਾਰਥ ਦੇ ਰੂਪ ਵਿਚ ਇਹ ਇਕ ਦੁਰਲਭ ਉਤੇਜਕ ਹੈ। ਕੈਫ਼ੀਨ ਨਾਲੋਂ ਸ਼ਕਤੀਸ਼ਾਲੀ, ਪਰ ਏਮਫੀਟਾਮੀਨ ਨਾਲੋਂ ਘੱਟ ਯੋਗ। ਏਮਫੀਟਾਮੀਨ ਵਾਂਗ ਇਸ ਦੀ ਵਰਤੋਂ ਵੀ ਭਾਰ ਘਟਾਉਣ ਲਈ ਕੀਤੀ ਜਾਂਦੀ ਹੈ। ਇਹ ਉਤੇਜਕ ਸਥਿਤੀ ਪੈਦਾ ਕਰਦਾ ਹੈ। ਅਜਿਹੀ ਭਾਵਨਾ ਕਰ ਕੇ ਅਤੇ ਕਾਮ ਉਤੇਜਕ ਤਾਕਤ ਕਰ ਕੇ ਇਸ ਦੀ ਅਕਸਰ ਗ਼ਲਤ ਵਰਤੋਂ ਹੁੰਦੀ ਹੈ। ਇਸ ਤੇ ਨਿਰਭਰ ਕਰਨ ਅਤੇ ਛੱਡਣ ਦੇ ਚਿੰਨ੍ਹ ਏਮਫੀਟਾਮੀਨ ਵਾਂਗ ਹੀ ਹੁੰਦੇ ਹਨ। ਪ੍ਰਿਲੁਡਿਨ ਦਾ ਨਿਰਮਾਣ ਗੇਈਗੀ ਫਾਰਸਿੱਉਟਿਕਲ ਵਲੋਂ ਕੀਤਾ ਗਿਆ। ਇਹ ਕਈ ਰੂਪਾਂ ਅਤੇ ਮਿਸ਼ਰਣਾਂ ਵਿਚ ਆਉਂਦਾ ਹੈ। ਪਰ ਜਿਹੜੀ ਆਮ ਦੇਖੀ ਗਈ, ਉਹ ਸੀ ਗੁਲਾਬੀ, ਚੌਰਸ, 25 ਮਿਲੀਗ੍ਰਾਮ ਦੀਆਂ ਗੋਲੀਆਂ ਜਾਂ ਗੁਲਾਬੀ ਗੋਲ 'ਏਡਯੋਰੇਟਸ' ਦੇ ਰੂਪ ਵਿਚ ਮਿਲਦੀ ਹੈ, ਜੋ 75 ਮਿਲੀਗ੍ਰਾਮ ਦੀ ਟਿੱਕੀ ਹੈ। ਜਿਸ ਦਾ ਲੰਮੇ ਸਮੇਂ ਤੱਕ ਅਸਰ ਹੁੰਦਾ ਹੈ।

## ਗ਼ੈਰ-ਏਮਫੀਟਾਮੀਨ ਉਤੇਜਕ

ਪਟੜੀ ਬਾਜ਼ਾਰਾਂ ਵਿਚ ਗ਼ੈਰ-ਏਮਫੀਟਾਮੀਨ ਉਤੇਜਕ ਬਹੁਤ ਘੱਟ ਗਿਣਤੀ ਵਿਚ ਮਿਲਦੇ ਹਨ, ਮਿਥਾਈਲਫੇਨਾਈਡੇਟ ਹਾਈਡ੍ਰੋਕਲੋਰਾਈਡ ਹੈ। ਇਹ ਕਿਸੇ ਵਿਅਕਤੀ ਦੇ ਮੂਡ ਅਤੇ ਕਾਰਗੁਜ਼ਾਰੀ ਵਿਚ ਤਬਦੀਲੀ ਲਿਆ ਸਕਦਾ ਹੈ ਅਤੇ ਉਹ ਵੀ ਬਿਨਾਂ ਉਤੇਜਨਾ ਦੇ। ਪ੍ਰਿਲੁਡਿਨ ਵਾਂਗ ਇਸ ਦੀ ਨਿਰਭਰਤਾ ਅਤੇ ਯੋਗਤਾ ਲੱਛਣ ਏਮਫੀਟਾਮੀਨ ਵਰਗੇ ਹਨ। ਇਹ ਸੀਬਾ ਫਾਰਮੇਸਯੂਟਿਕਲ ਦੁਆਰਾ ਬਣਾਈ ਜਾਂਦੀ ਹੈ ਅਤੇ 5 ਮਿਲੀਗ੍ਰਾਮ ਦੀ ਪੀਲੀ, 10 ਮਿਲੀਗ੍ਰਾਮ ਦੀ ਨੀਲੀ, ਅਤੇ 20 ਮਿਲੀਗ੍ਰਾਮ ਦੀਆਂ ਹਰੀਆਂ ਗੋਲ ਟਿੱਕੀਆਂ, ਵਿਚ, ਜਿਨ੍ਹਾਂ ਉਪਰ 'ਸੀਬਾ' ਛਪਿਆ ਹੁੰਦਾ ਹੈ, ਵੇਚੀਆਂ ਜਾਂਦੀਆਂ ਹਨ।



## 10

# ਬਾਬਰੀਚਿਊਰੇਟਸ—ਉਨੀਂਦਰੇ ਦੇ ਵਿਸ਼ੇਸ਼ ਉਪਾਅ

ਬਾਬਰੀਚਿਊਰੇਟਸ ਨਸ਼ੀਲੀਆਂ ਦਵਾਈਆਂ ਦੇ ਸਮੂਹ ਨਾਲ ਸੰਬੰਧ ਰੱਖਦਾ ਹੈ ਜਿਨ੍ਹਾਂ ਨੂੰ ਉਦਾਸੀ ਘਟਾਉਣ ਵਾਲੀਆਂ ਕਹਿੰਦੇ ਹਨ। ਉਦਾਸੀ ਘਟਾਉਣ ਵਿਚ ਨਸ਼ਾ ਪੈਦਾ ਕਰਨ ਵਾਲੇ ਪਦਾਰਥ, ਜਿਵੇਂ ਅਫ਼ੀਮ, ਪੋਸਤ ਸ਼ਾਮਲ ਹਨ ਅਤੇ ਅਜਿਹੀਆਂ ਹੋਰ ਮਨੁੱਖ ਦੁਆਰਾ ਤਿਆਰ ਕੀਤੀਆਂ ਨਸ਼ੀਲੀਆਂ ਦਵਾਈਆਂ। ਜਿਵੇਂ ਹੈਰੋਇਨ, ਮਾਰਫ਼ੀਨ, ਡੇਮੀਰੋਲ ਅਤੇ ਮੀਥਾਡੀਨ ਆਦਿ। ਉਦਾਸੀ ਘਟਾਉਣ ਵਾਲੇ ਯੋਗਿਕ ਉਹ ਹੁੰਦੇ ਹਨ, ਜੋ ਕਿ ਕੇਂਦਰੀ ਪ੍ਰਬੰਧ ਵਿਚ ਸਰਗਰਮੀ ਘਟ ਕਰਦੇ ਹਨ ਅਤੇ ਇਸ ਤਰ੍ਹਾਂ ਇਹ ਅਸਲ ਵਿਚ ਉਤੇਜਕ ਤੋਂ ਉਲਟ ਹੁੰਦਾ ਹੈ, ਜਿਵੇਂ ਏਮਫੀਟਾਮੀਨ। ਇਹ ਦਿਲਚਸਪ ਗੱਲ ਹੈ ਕਿ ਨਸ਼ੀਲੀਆਂ ਦਵਾਈਆਂ ਦੀਆਂ ਇਹ ਦੋ ਸ਼੍ਰੇਣੀਆਂ ਵਿਚ ਵਿਰੋਧ ਪ੍ਰਭਾਵ ਹੁੰਦੇ ਹਨ, ਸ਼ਾਤੀ ਪ੍ਰਦਾਨ ਕਰਨਾ ਅਤੇ ਉਤੇਜਨਾ ਪੈਦਾ ਕਰਨਾ, ਪਰ ਇਨ੍ਹਾਂ ਦਵਾਈਆਂ ਦਾ ਗ਼ਲਤ ਉਪਯੋਗ ਕੀਤਾ ਜਾਂਦਾ ਹੈ।

ਨਸ਼ੀਲੀਆਂ ਦਵਾਈਆਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ, ਜੋ ਉਨ੍ਹਾਂ ਦੀ ਕੰਮ ਕਰਨ ਦੀ ਹਾਲਤ 'ਤੇ ਨਿਰਭਰ ਕਰਦਾ ਹੈ, ਨੀਂਦ ਜਨਕ ਪਦਾਰਥ ਤੇਜ਼ ਹੁੰਦੇ ਹਨ, ਜੋ ਨੀਂਦ ਨੂੰ ਵਧਾਉਂਦੇ ਹਨ। ਫਿਰ ਸ਼ਾਂਤੀ ਦੇਣ ਵਾਲੀਆਂ ਦੀ ਵਾਰੀ ਆਉਂਦੀ ਹੈ, ਜੋ ਆਰਾਮ ਦੀ ਹਾਲਤ ਪੈਦਾ ਕਰਦੀਆਂ ਹਨ, ਜੋ ਨੀਂਦ ਲਿਆਉਂਦੀਆਂ ਹਨ। ਆਰਾਮਜਨਕ, ਜੋ ਬਿਨਾਂ ਨੀਂਦ ਜਾਂ ਸੁਸਤੀ ਜਾਂ ਚਿੰਤਾ ਦੇ ਪੱਠਿਆਂ ਨੂੰ ਆਰਾਮ ਤੇ ਸ਼ਾਂਤੀ ਪਹੁੰਚਾਉਂਦੇ ਹਨ।

ਬਾਬਰੀਚਿਊਰੇਟਸ ਦਾ ਸੰਬੰਧ ਨੀਂਦ ਵਾਲੇ ਪਦਾਰਥਾਂ ਨਾਲ ਹੈ। ਇਨ੍ਹਾਂ ਦਵਾਈਆਂ ਨੂੰ ਆਮ ਤੌਰ 'ਤੇ ਨੀਂਦ ਦੀਆਂ ਗੋਲੀਆਂ ਕਿਹਾ ਜਾਂਦਾ ਹੈ। ਨਸ਼ਿਆਂ ਦੀ ਦੁਨੀਆ ਵਿਚ ਇਨ੍ਹਾਂ ਨੂੰ 'ਬਾਰਬਸ' ਗੂਫ਼ਬਾਲਸ, 'ਕੈਂਡੀ' ਜਾਂ ਡਾਊਨਰਜ ਕਿਹਾ ਜਾਂਦਾ ਹੈ। ਬਾਬਰੀਚਿਊਰੇਟਸ ਏਸਿਡ ਇਕ ਮੁੱਖ ਪਦਾਰਥ ਹੈ, ਜਿਸ 'ਚੋਂ ਬਾਬਰੀਚਿਊਰੇਟਸ ਕੱਢਿਆ ਜਾਂਦਾ ਹੈ। ਇਸ ਨੂੰ ਪਹਿਲੀ ਵਾਰ ਜਰਮਨ ਰਸਾਇਣ ਵਿਗਿਆਨੀ ਐਡੋਲਫ ਵੋਨ ਬਾਇਰ ਨੇ ਬਣਾਉਟੀ ਤੌਰ 'ਤੇ ਤਿਆਰ ਕੀਤਾ। ਇਸ ਦੇ ਨਾਮਕਰਨ ਦੀ ਦਿਲਚਸਪ ਕਹਾਣੀ ਹੈ। ਇਸ ਦੀ ਖੋਜ ਦੇ ਦੌਰਾਨ ਮਿਊਨਿਖ ਦੀ ਵੇਟਰਜ ਨੇ ਆਪਣੇ ਮੂਰਤ ਨਮੂਨਿਆਂ ਨੂੰ ਉਪਲਬਧ ਕਰਾ ਕੇ ਵੋਨ ਬਾਇਰ ਦੀ ਹਾਰਦਿਕ ਸਹਾਇਤਾ ਕੀਤੀ। ਉਸ ਦਾ ਨਾਂ ਬਾਰਬਰਾ ਸੀ। ਇਸ ਲਈ ਜਦੋਂ ਆਪਣੀ ਦਵਾਈ ਤਿਆਰ ਹੋਈ ਤਾਂ ਬਾਇਰ ਨੇ ਵੇਟਰਜ ਦਾ ਸਨਮਾਨ ਕਰਨ ਦਾ ਫ਼ੈਸਲਾ ਕੀਤਾ ਅਤੇ ਉਸ ਦੇ ਨਾਂ 'ਤੇ ਆਪਣੀ ਖੋਜ



ਚਿੱਤਰ 76 : ਜਰਮਨ ਰਸਾਇਣ ਵਿਗਿਆਨੀ, ਜਿਸ ਨੇ ਪਹਿਲੀ ਵਾਰ ਬੇਅਰ ਬਾਬਰੀ ਚਿਊਰਿਕ ਏਸਡ ਤਿਆਰ ਕੀਤਾ।

ਦਾ ਬਾਬਰੀਚਿਊਰਿਕ ਨਾਂ ਰੱਖਿਆ। ਇਕ ਇਹੋ ਜਿਹੀ ਹੀ ਘਟਨਾ 40 ਸਾਲ ਬਾਅਦ 1907 ਵਿਚ ਹੋਈ, ਜਦੋ ਜਰਮਨ ਰਸਾਇਣ ਵਿਗਿਆਨੀ ਜੋਸਫ ਵੋਨ ਮੇਰਿੰਗ ਅਤੇ ਇਮਲ ਫਿਸ਼ਰ ਨੇ ਇਹ ਦਵਾਈ ਤਿਆਰ ਕੀਤੀ। ਡਾਈਥਾਈਲ—ਬਾਬਰੀਚਿਊਰਿਕ ਏਸਿਡ ਇਕ ਚੰਗਾ ਨੀਦਜਨਕ ਸੀ। ਕਿਉਂਕਿ ਵੋਨ ਮੇਰਿੰਗ ਇਟਲੀ ਦੇ ਵੀਰੋਨਾ ਸ਼ਹਿਰ ਨੂੰ ਬਹੁਤ ਪਸੰਦ ਕਰਦਾ ਸੀ, ਇਸ ਲਈ ਉਸ ਨੇ ਇਸ ਨਵੀ ਦਵਾਈ ਦਾ ਨਾਂ ਵਿਰੋਨਲ ਰੱਖਣ ਦਾ ਫ਼ੈਸਲਾ ਕੀਤਾ। ਵੌਨ ਮੇਰਿੰਗ ਅਕਸਰ ਵੀਰੋਨਾ ਸ਼ਹਿਰ ਜਾਂਦਾ ਰਹਿੰਦਾ ਸੀ ਅਤੇ ਸੋਚਦਾ ਸੀ ਕਿ ਇਹ ਦੁਨੀਆ ਵਿਚ ਸਭ ਤੋਂ ਵੱਧ ਸ਼ਾਂਤ ਥਾਂ ਸੀ। ਕਿਉਂਕਿ ਨਵੀਂ ਖੋਜ ਕੀਤੀ ਦਵਾਈ ਵੀ ਆਰਾਮ ਦਿੰਦੀ ਸੀ। ਇਸ ਲਈ ਇਹ ਨਾਂ ਕਾਫ਼ੀ ਉਚਿਤ ਸੀ। ਪਰ 1918 ਵਿਚ ਵੇਰੋਨਲ ਨਾਂ ਬਦਲ ਕੇ ਬਾਰਬੀਟੋਨ ਰੱਖ ਦਿੱਤਾ ਗਿਆ।

## ਬਾਬਰੀਚਿਊਰੇਟਸ ਦੇ ਸਮੂਹ

ਬਾਬਰੀਚਿਊਰੇਟਸ ਦੇ ਲਗਭਗ 2500 ਉਤਪਾਦ ਹਨ। ਹੁਣ ਬਾਬਰੀਚਿਊਰੇਟਸ ਨਕਲੀ ਤੌਰ 'ਤੇ ਬਣਾਏ ਜਾਂਦੇ ਹਨ। ਉਹ ਉਨ੍ਹਾਂ ਦੇ ਪ੍ਰਭਾਵ ਦੇ ਸਮੇਂ ਅਨੁਸਾਰ ਚਾਰ ਮੁੱਖ ਸਮੂਹਾਂ ਵਿਚ ਵੰਡੇ ਹੋਏ ਹਨ। ਲੰਮੇ ਸਮੇਂ ਤੱਕ ਪ੍ਰਭਾਵ ਅਧੀਨ ਇਹ ਪਦਾਰਥ ਅੱਠ ਘੰਟੇ ਜਾਂ ਵੱਧ ਸਮੇਂ ਤਕ ਅਸਰ ਰੱਖਦੇ ਹਨ। ਇਸ ਗਰੁੱਪ ਵਿਚ ਮੁੱਖ ਦਵਾਈਆਂ ਹਨ : ਬਾਰਬੀਟੋਨ, ਫੇਨੋਬਾਰਬੀਟੋਨ ਅਤੇ ਮੇਥੋਬਾਰਬੀਟੋਨ। ਇਸ ਦੇ ਵਿਚ ਅਜਿਹੇ ਬਾਬਰੀਚਿਊਟਸ ਹਨ, ਜਿਨ੍ਹਾਂ ਦਾ ਨਸ਼ਾ ਚਾਰ ਤੋਂ ਅੱਠ ਘੰਟੇ ਤੱਕ ਰਹਿੰਦਾ ਹੈ। ਉਦਾਹਰਣ ਹਨ ਏਮੋਬਾਰਬੀਟਲ, ਬਿਊਬਾਰਬੀਟੋਨ, ਸਾਈਕੋਲਬਾਰਬੀਟੋਨ ਅਤੇ ਪੇਂਟੋਬਾਰਬੀਟੋਨ। ਥੋੜ੍ਹੇ ਸਮੇਂ ਦੇ ਬਾਬਰੀਚਿਊਟਸ ਦਾ ਪ੍ਰਭਾਵ ਘੰਟੇ ਤੋਂ ਘੱਟ ਹੁੰਦਾ ਹੈ। ਇਸ ਦੀ ਉਦਾਹਾਰਣ ਸੇਕੋਬਾਰਬੀਟੋਨ ਅਤੇ ਹੇਕਸੋਬਾਰਬੀਟੋਨ ਹੈ। ਅਖ਼ੀਰ ਵਿਚ ਬਹੁਤ ਹੀ ਥੋੜ੍ਹੇ ਪ੍ਰਭਾਵ ਵਾਲੇ ਬਾਬਰੀਚਿਊਟਸ ਹਨ, ਜਿਨ੍ਹਾਂ ਦਾ ਪ੍ਰਭਾਵ ਇਕਦਮ ਸ਼ੁਰੂ ਹੋ ਜਾਂਦਾ ਹੈ ਅਤੇ ਇਹ ਇਕ

ਘੰਟੇ ਤੱਕ ਰਹਿੰਦਾ ਹੈ। ਦਵਾਈਆਂ ਨਾੜੀ ਤੇ ਟੀਕੇ ਲੱਗਾ ਕੇ ਦਿੱਤੀਆਂ ਜਾਂਦੀਆਂ ਹਨ। ਇਸ ਦੀ ਉਦਾਹਰਣ ਥਿਓਪੇਟੀਨ ਅਤੇ ਥਿਯਲਬਾਰਬੀਟੋਨ ਹਨ।

ਡਾਕਟਰੀ ਸਾਹਿਤ ਵਿਚ ਸਭ ਤੋਂ ਪਹਿਲਾਂ ਪੁਰਾਣ ਬਾਬਰੀਚਿਊਰੇਟਸ ਨਸ਼ੀਲੇ ਪਦਾਰਥ ਦਾ ਹਵਾਲਾ 1905 ਵਿਚ ਜਰਮਨੀ ਵਿਚ ਸਾਹਮਣੇ ਆਇਆ। ਬਾਬਰੀਚਿਊਰੇਟਸ ਦੇ ਸਿਹਤ 'ਤੇ ਪ੍ਰਭਾਵ ਦੀਆਂ ਲਗਾਤਾਰ ਰਿਪੋਰਟਾਂ ਅਗਲੇ ਤਿੰਨ ਦਹਾਕਿਆਂ ਤੱਕ ਆਉਂਦੀਆਂ ਰਹੀਆਂ, ਪਰ ਉਨ੍ਹਾਂ ਵੱਲ ਬਹੁਤ ਧਿਆਨ ਨਾ ਦਿੱਤਾ ਗਿਆ। ਇਸ ਸਮੇਂ ਦੌਰਾਨ ਇਹ ਸੋਚਿਆ ਗਿਆ ਕਿ ਬਾਬਰੀਚਿਊਰੇਟਸ ਦੇ ਦੁਰਉਪਯੋਗ ਦਾ ਸੰਬੰਧ ਸਰੀਰਕ ਨਿਰਭਰਤਾ ਨਾਲੋਂ ਦਿਮਾਗ਼ੀ ਨਿਰਭਰਤਾ ਨਾਲ ਵਧੇਰੇ ਹੈ। ਇਹ 1950 ਵਿਚ ਪਤਾ ਲੱਗਾ ਕਿ ਬਾਬਰੀਚਿਊਰੇਟਸ ਨੁਕਸਾਨਦੇਹ ਦਵਾਈਆਂ ਹਨ ਜੋ ਸਰੀਰਕ ਨਿਰਭਰਤਾ ਦਾ ਕਾਰਣ ਬਣਦੇ ਹਨ।

ਕਈ ਤਰ੍ਹਾਂ ਦੇ ਬਾਬਰੀਚਿਊਰੇਟਸ ਦੀ ਅੱਜ ਦੁਰਵਰਤੋਂ ਹੁੰਦੀ ਹੈ। 'ਅਮਾਈਟਲ ਇਲੀ ਲਿਲੀ ਐਂਡ ਕੰਪਨੀਂ ਦੁਆਰਾ ਬਣਾਈ ਗਈ ਦਵਾਈ ਈਮੋਬਾਰਬੀਟਲ ਦਾ ਵਪਾਰਕ ਨਾ ਹੈ। ਇਹ ਅੱਧੇ ਘੰਟੇ ਵਿਚ ਅਸਰ ਸ਼ੁਰੂ ਕਰ ਦਿੰਦੀ ਹੈ। ਜੋ ਤਿੰਨ ਤੋਂ ਛੇ ਘੰਟੇ ਤੱਕ ਰਹਿੰਦਾ ਹੇ। ਇਸ ਦੇ 65 ਮਿਲੀਗ੍ਰਾਮ ਦੇ ਛੋਟੇ ਅਤੇ 200 ਮਿਲੀਗ੍ਰਾਮ ਦੇ ਵੱਡੇ ਪੀਲੇ -ਪੀਲੇ ਹਰੇ ਕੈਪਸੂਲਾਂ 'ਤੇ ਖੋਲਾਂ ਦੇ ਜੋੜ ਤੇ ਗਾੜ੍ਹੇ ਨੀਲੇ ਰੰਗ ਦੀ ਪੱਟੀ ਹੁੰਦੀ ਹੈ। ਦੋਵਾਂ ਖੋਲਾਂ 'ਤੇ ਲਿੱਲੀ ਛਪਿਆ ਹੁੰਦਾ ਹੇ। ਇਨ੍ਹਾਂ ਦੇ 'ਬਲੂਡਰੈਗਨ', 'ਬਲੂਹੇਵੇਂਨ' 'ਬਲੂ ਡੇਵਿਲਸ' ਆਦਿ ਨਾਂ ਲੋਕਪ੍ਰਿਯ ਹਨ। ਸੇਕੋਨਲ, ਇਲੀ-ਲਿੱਲੀ ਦੁਆਰਾ ਬਣਾਈ ਸਕੋਬਾਰਬੀਟਲ ਦਾ ਵਪਾਰਕ ਨਾਂ ਹੈ।

ਇਹ 30,50 ਤੇ 100 ਮਿਲੀਗ੍ਰਾਮ ਦੇ ਕੈਪਸੂਲ ਵਿਚ ਮਿਲਦੀ ਹੈ, ਜਿਨ੍ਹਾਂ ਦੇ ਭਿੰਨ ਭਿੰਨ ਆਕਾਰ ਹੁੰਦੇ ਹਨ। ਹਰੇਕ ਹਿੱਸਾ ਤੇਜ਼ ਲਾਲ ਰੰਗ ਦਾ ਹੁੰਦਾ ਹੈ, ਜਿਸ ਤੇ ਗੁਲਾਬੀ ਰੰਗ ਨਾਲ ਲਿਖਿਆ ਹੁੰਦਾ ਹੈ। ਇਹ ਗੁਲਾਬੀ ਜਾਂ ਲਾਲ ਵਜੋਂ ਜਾਣਿਆ ਜਾਂਦਾ ਹੈ। ਇਕ ਨਿਰਮਾਤਾ ਨੇ ਇਨ੍ਹਾਂ ਦੋਹਾਂ ਦਵਾਈਆਂ ਨੂੰ ਇਕੋ ਜਿਹੇ ਹਿੱਸਿਆ ਵਿਚ ਇਕ ਲਾਲ ਨੀਲੇ ਕੈਪਸੂਲ ਵਿਚ ਇਕੱਠਾ ਕੀਤਾ ਅਤੇ ਟੂਈਨਲ ਨਾਂ ਹੇਠ ਵੇਚੀ ਗਈ। ਇਸ ਦੇ ਰੰਗ ਕਰ ਕੇ ਇਸ ਦਵਾਈ ਨੂੰ ਤਸਕਰੀ ਦੀ ਦੁਨੀਆ ਵਿਚ 'ਰੇਨਬੋ' 'ਕ੍ਰਿਸਮਸ ਟਰੀ ਜਾਂ 'ਰੈਡ ਐਂਡ ਬਲਿਊ' ਨਾਵਾਂ ਨਾਲ ਜਾਣਿਆ ਜਾਂਦਾ ਹੈ। (ਤਾਲਿਕਾ 4)

ਏਬਟ ਲੈਬਾਰਟਰੀਜ਼ ਦੁਆਰਾ ਤਿਆਰ ਦਵਾਈ ਪੇਂਟੋਬਾਰਬੀਟਲ ਦਾ ਵਪਾਰਕ ਨਾਂ ਨੇਮਬੂਟਲ ਹੈ।ਇਸ ਦਵਾਈ ਨੂੰ ਆਮ ਭਾਸ਼ਾ ਵਿਚ 'ਜੈਲੋ ਜੈਕੇਟਸ' 'ਜੈਲੋ ਬਰਡਜ਼' ਆਦਿ ਕਿਹਾ ਜਾਂਦਾ ਹੈ। ਜੈਕਲੀਨ ਸੂਸਨ ਦੇ ਨਾਵਲ 'ਦੀ ਵੈਲੀ ਆਫ਼ ਦੀ ਡਾਲਸ' ਵਿਚ ਨੇਮਬੂਟਸ ਦਾ ਬਦਲ 'ਡਾਲਸ' ਹੈ। ਇਸ ਤੋਂ ਥੋੜ੍ਹਾ ਭਰਮ ਪੈਦਾ ਹੋ ਸਕਦਾ ਹੈ। ਕਿਉਂਕਿ ਦਵਾਈਆਂ ਦੀ ਗ਼ੈਰ-ਕਾਨੂੰਨੀ ਨਾਮਾਵਲੀ ਵਿਚ 'ਡਾਲਸ' ਜਾਂ 'ਡਾਲੀਸ' ਡੋਲੋਫੀਨ (ਮਿਥਾਡੋਨ) ਦੇ ਸੰਦਰਭ ਵਿਚ ਵਰਤਿਆ ਜਾਂਦਾ ਹੈ ਜੋ ਕਿ ਨਕਲੀ ਅਫ਼ੀਮ ਹੈ ਇਕ ਬਾਬਰੀਚਿਊਰੇਟਸ ਨਹੀ।

## ਤਾਲਿਕਾ 4 : ਬਾਬਰੀਚਿਊਰੇਟਸ, ਜਿਨ੍ਹਾਂ ਦਾ ਆਮ ਗ਼ਲਤ ਪ੍ਰਯੋਗ ਹੁੰਦਾ ਹੈ

| ਕੈਪਸੂਲ ਦਾ ਰੰਗ ਤੇ ਆਕਾਰ | ਵਪਾਰਕ (ਤੇ ਜਾਤੀ) ਨਾਂ | ਪਟੜੀ ਬਾਜ਼ਾਰ ਵਿਚ ਨਾਂ | ਮੁੱਖ ਡਾਕਟਰੀ ਵਰਤੋਂ | ਪ੍ਰਭਾਵ ਦਾ ਸਮਾਂ |
|---|---|---|---|---|
| ਹਰਾ-ਨੀਲਾ | ਅਮਾਈਟਲ (ਏਮੋਬਾਰਬੀਟਨ) | ਬਲੂ ਡ੍ਰੈਗਨ (ਨੀਲਾ ਨਾਗ) | ਸ਼ਾਂਤੀ ਲਈ ਤੇ ਨੀਂਦਜਨਕ | ਵਿਚਕਾਰਲਾ |
| ਲਾਲ | ਸੈਕੋਨਲ (ਸਿਕੋਬਾਰਬੀਟਲ) | ਰੈਡ, ਰੈਡ ਬਰਡਸ ਰੈਡ ਡੇਵਿਲਸ | ਨੀਂਦਜਨਕ | ਥੋੜ੍ਹ ਚਿਰਾ |
| ਲਾਲ-ਨੀਲਾ | ਟੂਈਨਲ (ਏਮੋਬਾਰਬੀਟਲ ਅਤੇ ਸੇਕੋਬਾਰਬੀਟਲ ਦਾ ਮਿਸ਼ਰਣ) | ਰੇਨਬੋ | ਨੀਂਦਜਨਕ | ਕੁਝ ਜ਼ਿਆਦਾ |
| ਪੀਲਾ | ਨੇਮਬੂਟਲ (ਪੈਂਟਾਂਬਾਰਬੀਟਲ) | ਜੈਲੋ ਜੈਕਟੇਸ | ਨੀਂਦਜਨਕ, ਸ਼ਾਂਤ ਅਤੇ ਬੈਚੇਨੀ ਰੋਕਦੀ ਹੈ। | ਥੋੜ੍ਹਾ ਚਿਰਾ |
| ਹਰਾ | ਲੂਮਿਨਲ (ਫਿਨੋਬਾਰਬੀਟਲ) | ਪਰਪਲ ਹਾਰਟ ਬਾਰਬਸ | ਨੀਂਦਜਨਕ | ਲੰਮਾ ਸਮਾਂ |

ਲੂਮੀਨਲ ਫੇਨੋਬਾਰਬੀਟਲ ਦਾ ਵਪਾਰਕ ਨਾਂ ਹੈ, ਜੋ ਹਰੇ ਰੰਗ ਦੇ ਕੈਪਸੂਲ ਵਿਚ ਆਉਂਦੀ ਹੈ। ਇਸ ਨੂੰ 'ਪਰਪਲ ਹਾਰਟਸ' 'ਬਾਰਬਸ' ਜਾਂ 'ਈਡੀਅਟ ਪਿਲਸ' ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਡਾਕਟਰਾਂ ਅਤੇ ਕਾਨੂੰਨ ਲਾਗੂ ਕਰਨ ਵਾਲੇ ਅਧਿਕਾਰੀਆਂ ਲਈ ਇਹ ਬਹੁਤ ਜ਼ਰੂਰੀ ਹੈ ਕਿ ਉਹ ਇਨ੍ਹਾਂ ਕੈਪਸੂਲਾਂ ਦੇ ਰੰਗਾਂ ਨੂੰ ਯਾਦ ਰੱਖਣ, ਤਾਂ ਜੋ ਛਾਪੇ ਦੇ ਸਮੇਂ ਉਹ ਇਨ੍ਹਾਂ ਦਵਾਈਆਂ ਨੂੰ ਆਸਾਨੀ ਨਾਲ ਪਛਾਣ ਲੈਣ। ਡਾਕਟਰ ਅਜਿਹੇ ਰੋਗੀਆਂ ਦੇ ਪੇਟ ਵਿਚੋਂ ਮਿਲੇ ਕੈਪਸੂਲ ਦਾ ਨਿਰੀਖਣ ਕਰ ਕੇ ਇਹ ਪਤਾ ਲਗਾ ਲੈਂਦੇ ਹਨ ਕਿ ਉਨ੍ਹਾਂ ਨੇ ਕਿਹੜੀ ਦਵਾਈ ਦੀ ਵੱਧ ਖ਼ੁਰਾਕ ਲਈ ਹੁੰਦੀ ਹੈ, ਜੋ ਉਨ੍ਹਾਂ ਦੀ ਮੌਤ ਦੀ ਜ਼ਿੰਮੇਵਾਰ ਹੈ।

## ਬਾਬਰੀਚਿਊਰੇਟਸ ਦਾ ਸ਼ਾਂਤ ਕਰਨ ਵਾਲਾ ਪ੍ਰਭਾਵ

ਭਾਵੇਂ ਡਾਕਟਰੀ ਵਿਚ ਬਾਬਰੀਚਿਊਰੇਟਸ ਦੀ ਥਾਂ ਵਧੇਰੇ ਗੁਣਕਾਰੀ ਤੇ ਸੁਰੱਖਿਅਤ ਦਵਾਈਆਂ ਨੇ ਲੈ ਲਈ ਹੈ। ਬੇਂਜੋਡਾਯਨੀਪਾਈਨ, ਜਿਸ ਸ਼੍ਰੇਣੀ ਨਾਲ ਕਾਂਪੋਜ ਵੀ ਸੰਬੰਧਿਤ ਹੈ, ਕਈ ਹਾਲਤਾਂ ਵਿਚ ਅਜੇ ਵੀ ਬਹੁਤ ਕੀਮਤੀ ਹੈ। ਅੱਜ ਕੱਲ੍ਹ ਉਨ੍ਹਾਂ ਦਾ ਪ੍ਰਯੋਗ ਕੁਝ ਪੇਟ ਦੇ ਵਿਗਾੜ, ਉੱਚ ਖ਼ੂਨ ਦਾ ਦਬਾਅ, ਦਮਾ, ਗੁਰਦਾ ਰੋਗ ਅਤੇ ਕੜਵੱਲ ਵਿਚ ਕੀਤਾ ਜਾਂਦਾ ਹੈ। ਇਹ ਕੁਝ ਦਿਮਾਗ਼ੀ ਬਿਮਾਰੀਆਂ ਲਈ ਵੀ ਕੀਮਤੀ ਹਨ। ਬਾਬਰੀਚਿਊਰੇਟਸ ਦੀ ਮਦਦ ਨਾਲ ਸੁਰੱਖਿਆ ਦੀ ਗੁੰਜਾਇਸ਼ ਘੱਟ ਹੁੰਦੀ ਹੈ। ਜੇ ਕਰ ਨੀਂਦ ਲਈ ਬਾਬਰੀਚਿਊਰੇਟਸ ਦੀਆਂ ਕੁਝ ਖ਼ੁਰਾਕਾਂ, ਪੰਜ ਵਾਰ ਦੇਣ ਤੇ, ਅਜਿਹੀਆਂ ਖ਼ੁਰਾਕਾਂ ਬੇਹੋਸ਼ੀ ਪੈਦਾ ਕਰ ਸਕਦੀਆਂ ਹਨ, ਡਾਕਟਰੀ ਵਿਚ ਇਸ ਨੂੰ 'ਕੋਮਾ' ਕਿਹਾ ਜਾਂਦਾ ਹੈ। ਅਤੇ ਇਸੇ ਖ਼ੁਰਾਕ ਨੂੰ ਦਸ ਗੁਣਾਂ ਦੇਣ 'ਤੇ ਮੌਤ ਵੀ ਹੋ ਸਕਦੀ ਹੈ। ਇਸ ਤਰ੍ਹਾਂ ਜੇ ਕਰ ਇਕ ਕੈਪਸੂਲ ਨੀਂਦ ਲਿਆ ਸਕਦਾ ਹੈ, ਤਾਂ ਦਸ ਕੈਪਸੂਲ ਮੌਤ ਲਈ ਕਾਫ਼ੀ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਇਹ ਦਵਾਈ ਵਰਤਣ ਸਮੇਂ ਡਾਕਟਰ ਦੀਆਂ ਹਦਾਇਤਾਂ ਦਾ ਪਾਲਣ ਕੀਤਾ ਜਾਏ। ਇਹੀ ਕਾਰਣ ਹੈ ਕਿ ਖ਼ੁਦਕਸ਼ੀ ਦੇ ਮਾਮਲੇ ਵਿਚ ਵੀ ਵਧੇਰੇ ਕਰ ਕੇ ਬਾਬਰੀਚਿਊਰੇਟਸ ਦੀ ਹੀ ਵਰਤੋਂ ਹੋਈ। ਬਹੁਤੀਆਂ ਮੌਤਾਂ, ਜੋ ਜਾਣ ਬੁਝ ਕੇ ਜਾਂ ਅਚਾਨਕ ਹੋਈਆਂ, ਉਹ ਬਾਬਰੀਚਿਊਰੇਟਸ ਨਾਲੋਂ ਵੱਧ ਕਿਸੇ ਹੋਰ ਦਵਾਈ ਨਾਲ ਨਹੀਂ ਹੋਈਆਂ। ਖ਼ੁਦਕਸ਼ੀ ਕਰਨ ਦੀ ਕੋਸ਼ਿਸ਼ ਤੋਂ ਇਲਾਵਾ ਇਹ ਦਵਾਈਆਂ ਜਾਣ ਬੁੱਝ ਕੇ ਅਚਾਨਕ ਮੌਤਾਂ ਦਾ ਵੀ ਕਾਰਣ ਬਣੀਆਂ। ਇਨ੍ਹਾਂ ਦੇ ਖ਼ਾਸ ਪ੍ਰਭਾਵ ਕਰ ਕੇ ਜਿਨ੍ਹਾਂ ਨੂੰ ਗਤੀ ਉਤਪਾਦਕ ਦਵਾਈਆਂ ਕਿਹਾ ਜਾਂਦਾ ਹੈ।

ਕਈ ਵਾਰ ਜਦੋਂ ਇਕ ਵਿਅਕਤੀ ਨੂੰ ਡਾਕਟਰ ਬਾਬਰੀਚਿਊਰੇਟਸ ਦਵਾਈ ਦੀ ਸਿਫ਼ਾਰਸ਼ ਕਰਦਾ ਹੈ, ਕਿਉਂਕਿ ਉਸ ਨੂੰ ਦਿੱਤੀ ਜਾ ਸਕਦੀ ਹੈ, ਤਾਂ ਉਹ ਦਵਾਈ ਲੈਂਦਾ ਹੈ ਤੇ ਇਸ ਦਵਾਈ ਦੇ ਦਿਮਾਗ਼ 'ਤੇ ਪ੍ਰਭਾਵ ਕਾਰਣ ਆਪਣੇ ਆਪ ਨੂੰ ਪਾਗਲ ਸਮਝੇਗਾ। ਉਸ ਨੂੰ ਹੋ ਸਕਦਾ ਹੈ ਕਿ ਇਹ ਵੀ ਯਾਦ ਨਾ ਰਹੇ ਕਿ ਉਸ ਨੇ ਦਵਾਈ ਲਈ ਹੈ ਅਤੇ ਉਹ ਇਕ ਹੋਰ ਗੋਲੀ ਲੈ ਲਵੇ ਕਿਉਂਕਿ ਉਹ ਸੋਚਦਾ ਹੈ ਕਿ ਉਸ ਨੇ ਅਜੇ ਦਵਾਈ ਖਾਣੀ ਹੈ। ਇਸ ਤਰ੍ਹਾਂ ਵਿਵਹਾਰ ਨੂੰ ਦਵਾਈ ਦਾ ਗਤੀ ਉਤਪਾਦਕ ਪ੍ਰਭਾਵ ਕਿਹਾ ਜਾਂਦਾ ਹੈ ਅਤੇ ਇਹ ਵਿਸ਼ੇਸ਼ ਤੌਰ 'ਤੇ ਬਾਬਰੀਚਿਊਰੇਟਸ ਦੇ ਮਾਮਲੇ ਵਿਚ ਹੁੰਦਾ ਹੈ। ਕਈ ਵਾਰ ਇਕ ਵਿਅਕਤੀ ਤੋਂ ਬਾਬਰੀਚਿਊਰੇਟਸ ਦਾ ਸ਼ਾਂਤ ਕਰਨ ਵਾਲਾ ਪ੍ਰਭਾਵ ਵੀ ਵੇਖ ਨਹੀਂ ਹੁੰਦਾ। ਉਹ ਬਿਨਾਂ ਕਿਸੇ ਸੋਚਣ ਦੇ ਜ਼ਿਆਦਾ ਖ਼ੁਰਾਕ ਲੈ ਲੈਂਦਾ ਹੈ। ਇਸ ਤਰ੍ਹਾਂ ਵੀ ਉਹ ਕਈ ਵਾਰ ਜਾਣਦਿਆਂ ਹੋਇਆ ਵੱਧ ਖ਼ੁਰਾਕ ਲੈ ਲੈਂਦਾ ਹੈ।

.ਬਾਬਰੀਚਿਊਰੇਟਸ ਦੇ ਨਸ਼ਈ ਪ੍ਰਭਾਵ ਕਾਰਣ ਗ਼ਲਤ ਵਰਤੋਂ ਹੁੰਦੀ ਹੈ। ਆਮ ਤੌਰ 'ਤੇ ਇਹ ਮੂੰਹ ਰਾਹੀਂ ਲਏ ਜਾਂਦੇ ਹਨ, ਪਰ ਇਹ ਟੀਕੇ ਰਾਹੀਂ ਵੀ ਲਏ ਜਾ ਸਕਦੇ ਹਨ। ਸਰੀਰਕ ਨਿਰਭਰਤਾ ਅਤੇ ਸਹਿਣਸ਼ੀਲਤਾ ਬਾਬਰੀਚਿਊਰੇਟਸ ਦੇ ਮਾਮਲੇ ਬੜੀ ਤੇਜ਼ੀ ਨਾਲ ਵਿਕਸਿਤ ਹੁੰਦੀ ਹੈ। ਸਰੀਰਕ ਨਿਰਭਰਤਾ ਨੂੰ ਬਾਬਰੀਚਿਊਰੇਟਸ ਪੈਦਾ ਕਰਦੇ ਹਨ। ਇਹ ਕਈ ਵਾਰ ਹੈਰੋਇਨ ਦੀ ਨਿਰਭਰਤਾ ਨਾਲੋਂ ਵੱਧ ਖ਼ਤਰਨਾਕ ਹੁੰਦੀ ਹੈ। ਆਮ ਤੌਰ 'ਤੇ ਬਾਬਰੀਚਿਊਰੇਟਸ ਦੂਜੀਆਂ ਨਸ਼ੀਲੀਆਂ ਵਸਤਾਂ, ਜਿਵੇਂ ਸ਼ਰਾਬ ਅਤੇ ਅਫ਼ੀਮ

ਵਿਚ ਮਿਲ ਕੇ ਵੀ ਵਰਤੇ ਜਾਂਦੇ ਹਨ। ਅਜਿਹਾ ਜੋਸ਼ ਪੈਦਾ ਕਰਨ ਵਾਲੇ ਜਾਂ ਨਸ਼ੀਲੀਆਂ ਦਵਾਈਆਂ ਦੇ ਪੁਰਾਣੇ ਆਦੀ ਕਰਦੇ ਹਨ। ਅਜਿਹੀ ਮਿਲਾਵਟ ਬਹੁਤ ਖ਼ਤਰਨਾਕ ਹੈ, ਕਿਉਂਕਿ ਇਹ ਸਾਹ-ਪ੍ਰਕਿਰਿਆ ਤੇ ਦਿਮਾਗ਼ ਨੂੰ ਪ੍ਰਭਾਵਿਤ ਕਰਦੀ ਹੈ। ਅਜਿਹੇ ਮਿਲਾਵਟੀ ਨਸ਼ੇ ਦੇ ਨਤੀਜੇ ਵਜੋਂ ਜ਼ਿਆਦਾ ਮੌਤ ਨਸ਼ੇ ਦੀ ਵਰਤੋਂ ਨਾਲ ਹੁੰਦੀ ਹੈ। ਅਜਿਹੇ ਮਾਮਲੇ ਵੀ ਸਾਹਮਣੇ ਆਏ ਹਨ, ਜਦੋਂ ਡਾਕਟਰਾਂ ਨੇ ਨਸ਼ਿਆਂ ਦੇ ਆਦੀ ਵਿਅਕਤੀਆਂ ਵਿਚ ਸ਼ਰਾਬ ਅਤੇ ਬਾਬਰੀਚਿਊਰੇਟਸ ਦੀ ਮੌਜੂਦਗੀ ਪਾਈ। ਇਨ੍ਹਾਂ ਦੀ ਮਿਕਦਾਰ ਮੌਤ ਹੋਣ ਲਈ ਕਾਫ਼ੀ ਸੀ। ਇਕੱਠੀ ਮਾਤਰਾ ਲੈਣਾ ਮੌਤ ਦਾ ਕਾਰਣ ਸੀ। (ਪੋਟੈਨਸ਼ੀਏਸਨ ਦਾ ਮਤਲਬ ਹੈ ਕਿ ਨਸ਼ੀਲੀਆਂ ਵਸਤੂਆਂ ਦਾ ਮਿਲਿਆ ਜੁਲਿਆ ਪ੍ਰਭਾਵ ਇਕ ਨਸ਼ੀਲੀ ਦਵਾਈ ਦੇ ਪ੍ਰਭਾਵ ਤੋਂ ਵੱਧ ਸੀ) ਜੇਸਟਾਲਟ ਮਨੋਵਿਗਿਆਨੀਆਂ ਦਾ ਇਹ ਅਖਾਣ 'ਦੀ ਸਮ ਇਜ਼ ਗਰੇਟਰ ਦੈਨ ਇਟਸ ਪਾਰਟਸ' ਬਾਬਰੀਚਿਊਰੇਟਸ ਅਤੇ ਅਲਕੋਹਲ ਦੇ ਮਾਮਲੇ ਵਿਚ ਬਿਲਕੁਲ ਢੁੱਕਦੀ ਹੈ।

ਬਾਬਰੀਚਿਊਰੇਟਸ ਦੀ ਦੁਰਵਰਤੋਂ ਦਾ ਸਪੱਸ਼ਟ ਲੱਛਣ ਹੈ ਅਲਕੋਹਲ ਦੀ ਬਦਬੂ




ਚਿੱਤਰ 77 : ਬਾਬਰੀਚਿਊਰੇਟਸ - ਲੱਛਣ ਅਤੇ ਚਿੰਨ।

ਦੇ ਨਸ਼ੇ ਵਰਗੀ ਹਾਲਤ ਰਹਿਣਾ। ਇਸ ਹਾਲਤ ਵਿਚ ਆਮ ਤੌਰ 'ਤੇ ਮਸਤੀ ਅਤੇ ਚਾਲ ਲੜਖੜਾਉਂਦੀ ਹੈ। ਵਿਅਕਤੀ ਕੁਰਸੀ 'ਤੇ ਬੈਠਾ ਹੀ ਸੌਂ ਜਾਂਦਾ ਹੈ। ਆਮ ਤੌਰ 'ਤੇ ਵਿਅਕਤੀ ਆਪਣੇ ਆਲੇ-ਦੁਆਲੇ ਦੀਆਂ ਵਸਤਾਂ ਵਿਚ ਦਿਲਚਸਪੀ ਲੈਣੀ ਛੱਡ ਦਿੰਦਾ ਹੈ। ਉਹ ਆਪਣੇ ਵਾਤਾਵਰਣ ਦੀ ਦਿਸ਼ਾਹੀਣਤਾ ਤੋਂ ਪੀੜਤ ਹੁੰਦਾ ਹੈ। ਉਸ ਦੇ ਵਿਵਹਾਰ ਵਿਚ ਵੀ ਮਹੱਤਵਪੂਰਣ ਤਬਦੀਲੀ ਹੁੰਦੀ ਹੈ। ਦੁਰਵਰਤੋਂ ਕਰਨ ਵਾਲਾ ਘਬਰਾਇਆ ਹੋਇਆ ਮਹਿਸੂਸ ਕਰਦਾ ਹੈ। ਉਹ ਆਪਣੀਆਂ ਮਾਸ-ਪੇਸ਼ੀਆਂ ਦੇ ਕੰਮ ਵਿਚ ਤਾਲਮੇਲ ਨਹੀਂ ਬਿਠਾ ਸਕਦਾ ਅਤੇ ਉਦਾਸ, ਚਿੜਚਿੜਾ ਅਤੇ ਝਗੜਾਲੂ ਹੋ ਜਾਂਦਾ ਹੈ।

## ਵਾਪਸੀ ਲੱਛਣ

ਬਹੁਤ ਸਾਰੇ ਤੱਥ ਵਾਪਸੀ ਲੱਛਣਾਂ ਨੂੰ ਪ੍ਰਭਾਵਿਤ ਕਰਦੇ ਹਨ ਅਤੇ ਇਸ ਵਿਚ ਸ਼ਾਮਲ ਹੁੰਦਾ ਹੈ। ਉਹ ਜੋ ਇਨ੍ਹਾਂ 'ਤੇ ਬਹੁਤੇ ਨਿਰਭਰ ਨਹੀਂ ਹਨ, ਉਨ੍ਹਾਂ ਲਈ ਬਾਬਰੀਚਿਊਰੇਟਸ ਦਾ ਨਿਕਾਸੀ ਪ੍ਰਭਾਵ ਮੁਕਾਬਲਤਨ ਹਲਕਾ ਹੋ ਸਕਦਾ ਅਤੇ ਇਸ ਵਿਚ ਨੀਂਦ ਨਾ ਆਉਣ ਦੀ ਬਿਮਾਰੀ, ਕਾਂਬਾ, ਚਿੰਤਾ ਅਤੇ ਕਮਜ਼ੋਰੀ ਵੀ ਸ਼ਾਮਲ ਹੁੰਦੀ ਹੈ। ਪਰ ਇਕ ਪੁਰਾਣੇ ਅਤੇ ਬਾਬਰੀਚਿਊਰੇਟਸ ਦੀ ਵੱਧ ਮਾਤਰਾ ਦਾ ਸੇਵਨ ਕਰਨ ਵਾਲੇ ਵਿਚ ਖ਼ਤਰਨਾਕ ਲੱਛਣ ਦਿਖਾਈ ਦਿੰਦੇ ਹਨ। ਪਹਿਲਾ ਨਿਕਾਸੀ ਪ੍ਰਭਾਵ ਮਾਮੂਲੀ ਹੁੰਦਾ ਹੈ। ਜਿਉਂ ਹੀ ਖ਼ੂਨ ਵਿਚ ਨਸ਼ਾ ਤੇ ਬਾਬਰੀਚਿਊਰੇਟਸ ਦੀ ਮਾਤਰਾ ਘੱਟਦੀ ਹੈ ਅਤੇ ਨਸ਼ਾ ਸ਼ਾਂਤ ਹੁੰਦਾ ਹੈ, ਤਾਂ ਪਹਿਲੇ 12 ਤੋਂ 15 ਘੰਟੇ ਦੌਰਾਨ ਨਸ਼ਈ ਚੰਗਾ ਮਹਿਸੂਸ ਕਰਦਾ ਹੈ। ਇਸ ਸ਼ੁਰੂ ਦੇ ਝੂਠੇ ਸੁਧਾਰ ਤੋਂ ਬਾਅਦ ਨਸ਼ਾ ਕਰਨ ਵਾਲਾ ਬੇਚੈਨ, ਚਿੰਤਤ, ਕਮਜ਼ੋਰ ਅਤੇ ਕਾਂਬਾ ਮਹਿਸੂਸ ਕਰਦਾ ਹੈ। ਕੜਵੱਲ, ਜੀ ਕੱਚਾ ਹੋਣਾ ਅਤੇ ਉਲਟੀ ਵੀ ਆਉਂਦੀ ਹੈ। ਜਦੋਂ ਨਸ਼ਈ ਖੜ੍ਹਾ ਹੁੰਦਾ ਹੈ, ਤਾਂ ਖ਼ੂਨ ਦੀ ਦਬਾਉ ਘੱਟਣ ਕਰ ਕੇ ਚਿਹਰਾ ਪੀਲਾ ਹੋ ਜਾਂਦਾ ਹੈ।

ਤਿੰਨ ਦਿਨ ਪਿਛੋਂ ਆਮ ਤੌਰ 'ਤੇ ਇਹ ਲੱਛਣ ਕਾਫ਼ੀ ਵੱਧ ਜਾਂਦੇ ਹਨ। ਇਹ ਅਜਿਹਾ ਸਮਾਂ ਹੁੰਦਾ ਹੈ ਜਦੋਂ ਸਰੀਰ ਵਿਚ ਅਕੜਾਅ ਆ ਜਾਂਦਾ ਹੈ। ਇਹ ਲੱਛਣ ਅੱਗੇ ਜਾ ਕੇ ਬਹੁਤ ਖ਼ਤਰਨਾਕ ਰੂਪ ਧਾਰਨ ਕਰ ਜਾਂਦਾ ਹੈ। ਬਾਬਰੀਚਿਊਰੇਟਸ ਦੇ ਕੁਝ ਪ੍ਰਭਾਵ ਵੱਧਣ 'ਤੇ ਫੇਨੋਬਾਰਬੀਟਲ ਵਰਗੇ ਨਿਕਾਸੀ ਲੱਛਣ ਦਿਖਾਈ ਦਿੰਦੇ ਹਨ, ਜੋ ਕਿ ਨਿਕਾਸੀ ਲੱਛਣ ਦੇ 7ਵੇਂ ਜਾਂ ਅੱਠਵੇਂ ਦਿਨ ਦਿਖਾਈ ਦਿੰਦੇ ਹਨ। ਇਸ ਸਮੇਂ ਦੌਰਾਨ ਚਿੰਤਾ ਅਤੇ ਭ੍ਰਾਂਤਕ ਪ੍ਰਭਾਵ ਦਿਖਾਈ ਦੇਣ ਲੱਗਦੇ ਹਨ।

ਬਾਬਰੀਚਿਊਰੇਟਸ ਦੇ ਬਹੁਤ ਸੇਵਨ ਕਰਤਾ ਇਸ ਅਕੜਾਅ ਕਾਰਣ ਆਮ ਤੌਰ 'ਤੇ ਚੌਥੇ ਤੋਂ ਸੱਤਵੇ ਦਿਨ ਮਰ ਜਾਂਦੇ ਹਨ। ਸਰੀਰ ਦਾ ਅਕੜਾਅ ਜਾਂ ਕੜਵੱਲ ਕਿਸੇ ਵੀ ਅਕੜਾ-ਵਿਰੋਧੀ ਦਵਾਈ ਨਾਲ ਠੀਕ ਨਹੀਂ ਹੁੰਦਾ। ਇਸ ਤੋਂ ਛੁੱਟਕਾਰੇ ਲਈ ਬਾਬਰੀਚਿਊਰੇਟਸ ਦੀ ਲੋੜ ਹੁੰਦੀ ਹੈ। ਜੇ ਕਰ ਕੋਈ ਨਸ਼ਈ ਇਨ੍ਹਾਂ ਹਾਲਤਾਂ ਵਿਚੋਂ ਇਕ ਜਾਂ ਦੋ ਹਫ਼ਤੇ ਤੱਕ ਬਚ ਜਾਂਦਾ ਹੈ, ਤਾਂ ਉਹ ਦੋ ਮਹੀਨਿਆਂ ਵਿਚ ਠੀਕ ਹੋ ਜਾਂਦਾ ਹੈ।




ਚਿੱਤਰ 78 : ਬਾਬਰੀਚਿਊਰੇਟਸ ਦੇ ਨਿਕਾਸੀ ਲੱਛਣ

ਬਾਬਰੀਚਿਊਰੇਟਸ ਨੂੰ ਛੱਡਣ ਦੇ ਪ੍ਰਭਾਵ ਹੈਰੋਇਨ ਨੂੰ ਛੱਡਣ ਦੇ ਪ੍ਰਭਾਵ ਨਾਲੋਂ ਆਮ ਤੌਰ 'ਤੇ ਵੱਧ ਖ਼ਤਰਨਾਕ ਹਨ। ਬਾਬਰੀਚਿਊਰੇਟਸ ਨੂੰ ਛੱਡਣ ਦੇ ਪ੍ਰਭਾਵ ਕਾਰਣ ਕੜਵੱਲ ਪੈਦਾ ਹੁੰਦਾ ਹੈ, ਜੋ ਕਿ ਹੈਰੋਇਨ ਜਾਂ ਅਫ਼ੀਮ ਦੇ ਨਿਕਾਸੀ ਪ੍ਰਭਾਵ ਸਮੇਂ ਨਹੀਂ ਹੁੰਦਾ ਹੈ। ਦੂਜੇ ਪਾਸੇ ਅੱਖਾਂ ਵਿਚ ਨੁਕਸ, ਪੇਟ ਦਾ ਆਕੜਨਾ ਅਤੇ ਦਸਤ ਵਗਰੇ ਲੱਛਣ ਦਿਖਾਈ ਦਿੰਦੇ ਹਨ। ਜੋ ਹੈਰੋਇਨ ਦੇ ਨਿਕਾਸ ਪ੍ਰਭਾਵ ਸਮੇਂ ਦਿਖਾਈ ਦਿੰਦੇ ਹਨ ਅਤੇ ਬਾਬਰੀਚਿਊਰੇਟਸ ਦੇ ਨਿਕਾਸੀ ਪ੍ਰਭਾਵ ਸਮੇਂ ਨਹੀਂ ਵੇਖੇ ਜਾਂਦੇ। ਇਨ੍ਹਾਂ ਦੋਹਾਂ ਦੇ ਨਿਕਾਸੀ ਪ੍ਰਭਾਵ ਵਿਚ ਮੁੱਖ ਲੱਛਣ ਹੁੰਦੇ ਹਨ। ਲਗਭਗ ਇਕ ਤਿਹਾਈ ਹੈਰੋਇਨ ਸੇਵਨਕਰਤਾ ਬਾਬਰੀਚਿਊਰੇਟਸ ਹੀ ਵਰਤਦੇ ਹਨ ਅਤੇ ਡਾਕਟਰਾਂ ਨੇ ਇਹ ਦੇਖਿਆ ਕਿ ਜਦੋਂ ਉਨ੍ਹਾਂ ਨੇ ਹੈਰੋਇਨ ਦੀ ਲਤ ਛੱਡ ਦਿੱਤੀ, ਪਰ ਬਾਕੀ ਦੇ ਬਾਬਰੀਚਿਊਰੇਟਸ ਤੇ ਨਿਰਭਰ ਵਿਅਕਤੀ ਹੋਰ ਵੀ ਵੱਡੀ ਸਮੱਸਿਆ ਬਣ ਜਾਂਦੇ ਹਨ।

# ਅੰਤਿਕਾ

ਅਸੀਂ ਅਨੇਕਾਂ ਕਿਸਮਾਂ ਦੀਆਂ ਦਵਾਈਆਂ ਦੇਖ ਚੁੱਕੇ ਹਾਂ ਜੋ ਇਨ੍ਹਾਂ ਦੀ ਆਦਤ ਪਾਉਂਦੀਆਂ ਹਨ। ਅੱਜ ਨਸ਼ੀਲੀਆਂ ਦਵਾਈਆਂ ਦਾ ਖ਼ਤਰਾ ਪੂਰੀ ਦੁਨੀਆ ਨੂੰ ਆਪਣੇ ਕਵਾਲੇ ਵਿਚ ਲੈ ਰਿਹਾ ਹੈ। ਇਸ ਸਮੱਸਿਆ ਤੋਂ ਪੂਰੀ ਤਰ੍ਹਾਂ ਜਾਣੂ ਹੁੰਦਿਆਂ ਸੰਯੁਕਤ ਰਾਸ਼ਟਰ ਮਹਾਂਸਭਾ ਨੇ ਆਪਣੇ 17ਵੇਂ ਸੈਸ਼ਨ ਵਿਚ 1991-2000 ਸੰਨ ਨੂੰ ਨਸ਼ੀਲੀਆਂ ਦਵਾਈਆਂ ਦੀ ਦੁਰਵਰਤੋਂ ਵਿਰੁੱਧ ਸੰਯੁਕਤ ਰਾਸ਼ਟਰ ਦਹਾਕਾ ਐਲਾਨ ਕੀਤਾ। ਭਾਰਤ ਵਿਚ ਸਥਿਤੀ ਕਾਫ਼ੀ ਖ਼ਤਰਨਾਕ ਹੈ। ਮੈਟਰੋਪੋਲੀਟਨ ਸ਼ਹਿਰ ਵਿਚ ਹੈਰੋਇਨ ਦਵਾਈ ਲੋਕਾਂ ਵਿਚ ਆਮ ਵਰਤੀ ਜਾਂਦੀ ਹੈ। ਅਫ਼ੀਮ, ਭੰਗ ਅਤੇ ਚਰਸ ਪੇਂਡੂ ਖੇਤਰਾਂ ਵਿਚ ਲਗਾਤਾਰ ਸਥਾਈ ਤੌਰ 'ਤੇ ਵਰਤ ਰਹੇ ਹਨ। ਪੂਰਨ ਤੌਰ 'ਤੇ ਨਸ਼ੀਲੀਆਂ ਦਵਾਈਆਂ ਬਾਰੇ ਦ੍ਰਿਸ਼ ਅਜਿਹਾ ਨਹੀਂ ਕਿ ਅਸੀਂ ਸੰਤੁਸ਼ਟੀ ਜਾਂ ਮਾਣ ਕਰ ਸਕੀਏ। ਦੁਨੀਆ ਦੇ ਨਸ਼ਿਆਂ ਦੇ ਸਭ ਤੋਂ ਵੱਧ ਵਪਾਰਕ ਖ਼ੇਤਰ ('ਸੁਨਹਿਰੀ ਤ੍ਰਿਕੋਣ' ਅਤੇ 'ਸੁਨਹਿਰੀ ਚਾਂਦ') ਦਰਮਿਆਨ ਇਥੇ ਸਥਿਤੀ ਕੋਈ ਬਹੁਤੀ ਚੰਗੀ ਨਹੀਂ ਹੈ। ਨਸ਼ੀਲੀਆਂ ਦਵਾਈਆਂ ਦੀ ਸਮੱਸਿਆ ਨਾਲ ਸਿਝਣ ਲਈ ਭਾਰਤ ਸਰਕਾਰ ਨੇ 1985 ਵਿਚ ਮਹੱਤਵਪੂਰਣ ਕਾਨੂੰਨ ਪਾਸ ਕੀਤਾ, ਜੋ ਕਿ ਕਾਨੂੰਨੀ ਅਧਿਕਾਰੀਆਂ ਨੂੰ ਬਹੁਤ ਤਾਕਤਾਂ ਦਿੰਦਾ ਹੈ। ਇਹ ਸਚਮੁੱਚ ਇਕ ਇਤਿਹਾਸਕ ਕਾਨੂੰਨ ਸੀ, ਜੋ ਇਸ ਬੁਰਾਈ ਨੂੰ ਦੂਰ ਕਰਨ ਲਈ ਸਖ਼ਤ ਤਾਕਤ ਰੱਖਦਾ ਹੈ। ਨਾਰਕੋਟਿਕ ਡਰੱਗਜ ਐਂਡ ਸਾਇਕੋਟਰੋਪਿਕ ਸਬਸਟੈਨਸ ਐਕਟ 1985 (ਜਾਂ ਐਨ.ਡੀ.ਪੀ.ਐਸ. ਐਕਟ 1985) ਦੇ ਨਾਂ ਨਾਲ ਜਾਣੇ ਜਾਂਦੇ ਕਾਨੂੰਨ ਹੀ ਇਨ੍ਹਾਂ ਨਸ਼ੀਲੀਆਂ ਦਵਾਈਆਂ ਦੀ ਗ਼ਲਤ ਵਰਤੋਂ ਰੋਕਣ ਲਈ ਬਹੁਤ ਮਹੱਤਵਪੂਰਣ ਵਿਵਸਥਾ ਹੈ। ਦੂਜੀਆਂ ਗੱਲਾਂ ਨਾਲ, ਜੇ ਕਰ ਕੋਈ ਵਿਅਕਤੀ ਨਸ਼ੀਲੀਆਂ ਦਵਾਈਆਂ ਵਿਸ਼ੇਸ਼ ਮਾਤਰਾ ਤੋਂ ਵੱਧ ਲਿਜਾਂਦਾ ਹੈ, ਤਾਂ ਉਸ ਦਾ ਇਹ ਅਪਰਾਧ ਜ਼ਮਾਨਤਯੋਗ ਨਹੀਂ ਹੈ। ਜੇ ਕਰ ਕੋਈ ਵਿਅਕਤੀ ਨਸ਼ੀਲੀਆਂ ਦਵਾਈਆਂ ਨਾਲ ਪਹਿਲੀ ਵਾਰ ਫੜਿਆ ਜਾਂਦਾ ਹੈ, ਤਾਂ ਉਹ ਦਸ ਸਾਲ ਦੀ ਕੈਦ ਅਤੇ ਡੇਢ ਲੱਖ ਰੁਪਏ ਦੇ ਜੁਰਮਾਨੇ ਦਾ ਭਾਗੀ ਹੈ। ਦੁਬਾਰਾ ਅਪਰਾਧ ਕਰਨ ਤੇ 20 ਸਾਲ ਦੀ ਕੈਦ ਅਤੇ 3 ਲੱਖ ਰੁਪਏ ਜੁਰਮਾਨਾ ਹੁੰਦਾ ਹੈ। ਇਹ ਕਾਨੂੰਨ ਨਾਰਕੋਟਿਕਸ ਕੰਟਰੋਲ ਬਿਊਰੋਸ ਬਣਾਉਣ ਦੀ ਵਿਵਸਥਾ ਕਰਦਾ ਹੈ। ਜਿਸ ਦੀਆਂ ਬੰਬਈ ਵਿਚ ਇਕਾਈਆਂ ਹਨ, ਜੋ ਬੰਬਈ, ਕਲਕੱਤਾ, ਮਦਰਾਸ, ਦਿੱਲੀ, ਜੋਧਪੁਰ ਅਤੇ ਵਾਰਾਨਸੀ ਵਿਖੇ ਹਨ। ਇਸ ਦੀ ਇਕ ਖੇਤਰੀ ਇਕਾਈ ਇੰਫਾਲ ਵਿਖੇ ਹੈ। ਬਿਊਰੋ ਦਾ ਮੁੱਖ ਦਫ਼ਤਰ ਦਿੱਲੀ ਹੋਣਾ ਚਾਹੀਦਾ ਸੀ। ਇਸ ਬਿਊਰੋ ਅਤੇ ਨਵੇਂ ਕਾਨੂੰਨ ਦੀ ਛਤਰਛਾਇਆ ਹੇਠ ਸਰਕਾਰੀ ਏਜੰਸੀਆਂ ਨਸ਼ੀਲੀਆਂ ਦਵਾਈਆ ਦੇ ਗ਼ੈਰ-ਕਾਨੂੰਨੀ ਵਪਾਰੀਆਂ ਵਿਰੁੱਧ ਸਖ਼ਤੀ ਨਾਲ ਜੰਗ ਲੜ ਰਹੀਆਂ ਹਨ। ਪੱਛਮੀ ਦੇਸਾਂ ਤੋਂ ਹੈਰੋਇਨ ਤੇ ਹਸ਼ੀਸ਼, ਜੋ ਪੱਛਮੀ

ਸੀਮਾਵਾਂ ਰਾਹੀ ਭਾਰਤ ਆਉਂਦੀ ਹੈ, ਉਹ ਇਸ ਐਨ.ਡੀ.ਪੀ.ਐਸ. ਕਾਨੂੰਨ 1985 ਦੇ ਹੋਂਦ ਵਿਚ ਆਉਣ ਤੋਂ ਹੀ ਅਧਿਕਾਰੀਆਂ ਵੱਲੋਂ ਸਖ਼ਤੀ ਨਾਲ ਰੋਕੀ ਜਾਂਦੀ ਹੈ। ਸਾਰੇ ਭਾਰਤ ਵਿਚੋਂ 1985 ਵਿਚ ਹੈਰੋਇਨ ਦੀ ਫੜੀ ਗਈ ਮਾਤਰਾ 761 ਕਿਲੋਗ੍ਰਾਮ ਤੋਂ ਵੱਧ ਕੇ 1986 ਵਿਚ 2621 ਕਿਲੋਗ੍ਰਾਮ ਹੋ ਗਈ ਅਤੇ ਇਹ 1988 ਵਿਚ ਸਿਖ਼ਰ 'ਤੇ ਪੁੱਜੀ। ਭਾਵ 3029 ਕਿਲੋਗ੍ਰਾਮ ਫੜੀ ਗਈ। ਜੂਨ 1992 ਦੇ ਪਹਿਲੇ ਹਫ਼ਤੇ ਬੰਬਈ ਪੁਲਿਸ ਨੇ ਇਕ ਹੀ ਦਿਨ ਵਿਚ ਸਭ ਤੋਂ ਵੱਧ ਹੈਰੋਇਨ (350 ਕਿਲੋਗ੍ਰਾਮ) ਫੜਨ ਦਾ ਵਿਸ਼ਵ ਰਿਕਾਰਡ ਬਣਾਇਆ।

ਪਰ ਕੁਝ ਵਿੱਧੀਗਤ ਸਮੱਸਿਆਵਾਂ ਕਾਰਣ ਇਹ ਕਾਨੂੰਨ ਬਹੁਤਾ ਪ੍ਰਭਾਵਸ਼ਾਲੀ ਤੇ ਲਾਭਦਾਇਕ ਸਿੱਧ ਨਾ ਹੋਇਆ, ਜੋ ਕਿ ਇਸ ਤੋਂ ਆਸ ਕੀਤੀ ਜਾਂਦੀ ਸੀ। ਇਸ ਤਰ੍ਹਾਂ ਜੁਲਾਈ 1988 ਵਿਚ ਸਰਕਾਰ ਨੇ ਇਕ ਆਰਡੀਨੈਂਸ ਪਾਸ ਕੀਤਾ, ਪਰਵਰਤਨ (enforcement) ਵਿਭਾਗ ਨੂੰ ਇਹ ਕਾਨੂੰਨੀ ਅਧਿਕਾਰ ਦੇ ਦਿੱਤਾ ਕਿ ਉਹ ਕਿਸੇ ਵੀ ਵਿਅਕਤੀ ਨੂੰ ਸ਼ੱਕ ਕਰ ਕੇ ਦੋ ਸਾਲ, ਤੱਕ ਜੇਲ੍ਹ ਵਿਚ ਬੰਦ ਰਖ ਸਕਦੇ ਹਨ। ਇਸ ਦੇ ਚੰਗੇ ਨਤੀਜੇ ਨਿਕਲਦੇ, ਪਰ ਅਜੇ ਬਹੁਤ ਕੁਝ ਕਰਨਾ ਬਾਕੀ ਹੈ।

ਇਹ ਹੈਰਾਨੀ ਵਾਲੀ ਗੱਲ ਹੈ, ਕਿ ਸਰਕਾਰੀ ਏਜੰਸੀਆਂ ਤੇ ਨਿਰਭਰ ਕਰਨ ਤੋਂ ਬਿਨ੍ਹਾਂ ਵਿਅਕਤੀਗਤ ਪੱਧਰ 'ਤੇ ਵੀ ਬਹੁਤ ਕੁਝ ਕੀਤਾ ਜਾ ਸਕਦਾ ਹੈ। ਕਿਸ਼ੋਰਾਂ ਦਾ ਆਪਣੇ ਨੂੰ ਇਹ ਕਹਿਣਾ ਉਚਿਤ ਹੋ ਸਕਦਾ ਹੈ, 'ਮੇਰੇ ਲਈ ਇਹ ਦਵਾਈ ਇਕ ਵਾਰ ਲੈਣੀ ਕਾਫ਼ੀ ਹੈ, ਜਦੋਂ ਵੀ ਮੈਂ ਚਾਹਾਂ ਇਸ ਸਮੱਸਿਆ ਤੋਂ ਛੁਟਕਾਰਾ ਪਾ ਲਵਾਂਗਾ।" ਪਰ ਮਾੜੀ ਕਿਸਮਤ ਨਾਲ ਅਜਿਹਾ ਨਹੀਂ ਹੁੰਦਾ। ਇਸ ਦੀ ਸਭ ਤੋਂ ਵਧੀਆ ਉਦਾਹਰਣ ਇਕ ਖਾਈ ਦੀ ਤਰ੍ਹਾਂ ਹੈ। ਮੰਨ ਲਓ ਤੁਸੀਂ ਇਕ ਚੋਟੀ ਦੇ ਕਿਨਾਰੇ 'ਤੇ ਖੜ੍ਹੇ ਹੋ ਅਤੇ ਹੇਠਾਂ ਖਾਈ ਵੱਲ ਦੇਖ ਰਹੇ ਹੋ। ਇਕ ਵਾਰ ਜੇ ਕੋਈ ਖਾਈ ਵਿਚ ਡਿੱਗ ਪਿਆ, ਤਾਂ ਉਸ ਲਈ ਬਾਹਰ ਨਿਕਲ ਸਕਣਾ ਬਹੁਤ ਮੁਸ਼ਕਲ ਹੈ। ਨਸ਼ੀਲੀਆਂ ਦਵਾਈਆਂ ਦੇ ਮਾਮਲੇ ਵਿਚ ਵੀ ਇਹੋ ਜਿਹੀ ਹਾਲਤ ਹੈ, ਇਸ ਤਰ੍ਹਾਂ ਬਹੁਤ ਸਾਰੀਆਂ ਨਸ਼ੀਲੀਆਂ ਦਵਾਈਆਂ ਵਿਚ ਆਦਤ ਪਾਉਣ ਦੀ ਕਾਫੀ ਪ੍ਰਵਿਰਤੀ ਹੁੰਦੀ ਹੈ। ਅਤੇ ਜੇ ਕਰ ਕੋਈ ਇਕ ਵਾਰ ਇਨ੍ਹਾਂ ਨਸ਼ੀਲੀਆਂ ਦਵਾਈਆਂ ਨੂੰ ਚਖਦਾ ਹੈ, ਤਾਂ ਇਨ੍ਹਾਂ ਦੇ ਬੰਧਨਾਂ ਤੋਂ ਆਜ਼ਾਦ ਨਹੀਂ ਹੋ ਸਕਦਾ। ਕੋਈ ਵਿਅਕਤੀ ਬੇਚੈਨੀ, ਗੁੱਸੇ ਜਾਂ ਉਦਾਸੀ ਤੋਂ ਛੁਟਕਾਰਾ ਪਾਉਣ ਲਈ ਕਿਸੇ ਸਮੇਂ ਨਸ਼ੇ ਦਾ ਸੇਵਨ ਕਰ ਸਕਦਾ ਹੈ। ਨਸ਼ੀਲੀਆਂ ਦਵਾਈਆਂ ਅਸਥਾਈ ਤੌਰ 'ਤੇ ਆਰਾਮ ਤਾਂ ਪਹੁੰਚਾ ਸਕਦੀਆਂ ਹਨ, ਪਰ ਇਹ ਗ਼ਲਤ ਆਰਾਮ ਹੁੰਦਾ ਹੈ। ਲੰਮੇ ਸਮੇਂ ਬਾਅਦ ਨਸ਼ੀਲੀਆਂ ਦਵਾਈਆਂ ਨੁਕਸਾਨਦਾਇਕ ਸਾਬਤ ਹੋ ਸਕਦੀਆਂ ਹਨ। ਜੇ ਕਰ ਕੋਈ ਤਣਾਅ ਮਹਿਸੂਸ ਕਰਦਾ ਹੈ, ਤਾਂ ਇਸ ਸਮੱਸਿਆ ਦਾ ਸਭ ਤੋਂ ਚੰਗਾ ਤਰੀਕਾ ਹੈ ਕਿ ਮਾਤਾ ਪਿਤਾ, ਦੋਸਤ, ਸਾਥੀਆਂ, ਅਧਿਆਪਕਾਂ, ਜਾਂ ਦੰਪਤੀ, 'ਚੋਂ ਇਕ ਨਾਲ ਗੱਲਬਾਤ ਰਾਹੀਂ ਸਮੱਸਿਆ ਨੂੰ ਹਲ ਕਰਨ ਦਾ ਰਸਤਾ ਕੱਢੋ ਨਾ ਕਿ ਨਸ਼ੀਲੀਆਂ ਦਵਾਈਆਂ ਦਾ ਸੇਵਨ ਕਰੋ।

ਬਹੁਤੇ ਲੋਕ ਨਸ਼ੀਲੀਆਂ ਦਵਾਈਆਂ ਦੀ ਵਰਤੋਂ ਸਮੇਂ 'ਨਾਂਹ' ਕਹਿਣਾ ਪਸੰਦ ਕਰਨਗੇ, ਪਰ ਉਹ ਅਜਿਹਾ ਨਹੀਂ ਕਰ ਸਕਦੇ, ਕਿਉਂਕਿ ਉਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੂੰ ਮਿੱਤਰਾਂ ਵੱਲੋਂ 'ਮਜਬੂਰ' ਕੀਤਾ ਜਾ ਰਿਹਾ ਹੈ। ਉਹ ਦੁਨੀਆ ਦੀ ਭੀੜ

ਨਾਲ ਚਲਣਾ ਪਸੰਦ ਕਰਦੇ ਹਨ। ਇਸ ਨੂੰ 'ਬਰਾਬਰ ਦੇ ਲੋਕਾਂ ਦਾ ਦਬਾਅ' ਕਿਹਾ ਜਾ ਸਕਦਾ ਹੈ। ਹਰ ਕੋਈ ਦੋਸਤਾਂ ਮਿੱਤਰਾਂ ਦੇ ਸਰਕਲ ਵਿਚ ਰਹਿਣਾ ਪਸੰਦ ਕਰਦਾ ਹੈ। ਪਰ ਜਦੋਂ ਇਹ ਨਸ਼ਿਆਂ ਦੇ ਸੇਵਨ ਤੇ ਗੱਲ ਪੁੱਜ ਜਾਂਦੀ ਹੈ, ਤਾਂ ਫਿਰ ਹਰੇਕ ਨੂੰ ਸਭ ਤੋਂ ਪਹਿਲਾਂ ਆਪਣਾ ਮੰਨ ਬਣਾਉਣਾ ਪੈਂਦਾ ਹੈ। 'ਨਹੀਂ, ਧੰਨਵਾਦ' ਕਰਨਾ ਹੀ ਉਚਿਤ ਹੋਵੇਗਾ। ਉਥੋਂ ਛੱਡ ਕੇ ਆ ਜਾਣਾ ਮਦਦ ਕਰ ਸਕਦਾ ਹੈ। ਅਜਿਹੀ ਸਥਿਤੀ ਤੋਂ ਬਚਣ ਦਾ ਇਕ ਸਭ ਤੋਂ ਚੰਗਾ ਉਪਾਅ ਹੈ, ਕਿ ਤੁਸੀਂ ਆਪਣੇ ਆਪ ਨੂੰ ਖੇਡਾਂ, ਸੰਗੀਤ, ਭਾਸ਼ਣਬਾਜ਼ੀ ਜਿਹੀਆਂ ਕਿਰਿਆਵਾਂ ਵਿਚ ਮਗਨ ਰੱਖੋ, ਤਾਂ ਜੋ ਬੋਰੀਅਤ, ਨਿਰਾਸ਼ਾ ਉਦਾਸੀ ਦੀ ਹਾਲਤ ਭਾਰੂ ਨਾ ਹੋਵੇ। ਮਾਪੇ ਅਜਿਹੀ ਹਾਲਤ ਵਿਚ ਬਹੁਤ ਵੱਡੀ ਭੂਮਿਕਾ ਅਦਾ ਕਰ ਸਕਦੇ ਹਨ। ਬਹੁਤ ਸਾਰੇ ਨੌਜਵਾਨ ਨਸ਼ੇ ਇਸ ਲਈ ਕਰਦੇ ਹਨ, ਕਿਉਂਕਿ ਉਨ੍ਹਾਂ ਵੱਲ ਧਿਆਨ ਨਹੀਂ ਦਿੱਤਾ ਜਾਂਦਾ। ਮਜ਼ਬੂਤ ਪਰਿਵਾਰਕ ਸੰਬੰਧਾਂ ਨਾਲ ਬੱਚਿਆਂ ਵਿਚ ਪਰਿਵਾਰ ਪ੍ਰਤੀ ਪਿਆਰ ਅਤੇ ਆਤਮ-ਵਿਸ਼ਵਾਸ ਪਨਪਦਾ ਹੈ।

# Further Reading

Abel, Ernest L.(1980): *Marijuana-The First Twelve Thousand Years*, Plenum Press, New York: 289 pages.

A highly entertaining book on the history of marijuana. Highly recommended reading for those who want to explore marijuana in greater depth. The book gives almost 500 further references in the end to enable the reader to explore further.

Aggrawal, Anil (1992):*1000 Crime Quiz*, Rupa & Co.; 180 pages.

Contains a small section on narcotic drugs in a quiz format.

Brown, Lt. T.T.(1961): *The Enigma of Drug Addiction*, Charles C. Thomas, USA;350 pages.

A relatively old book, valuable for its chapter on opium, especially opium smoking.

Coleman, James C.(1972):*Abnormal Psychology and* Modern *life*, Scott, Foresman & Co.,USA;798 pages.

Fisher S., Raskin A., Uhlenhuth E.H. (1987): *Cocaine-Clinical and Biobehavioural Aspects*, OUP, Oxford, UK;249 pages.

Almost a final word on cocaine, However, the last chapter gives an interesting and detailed account of many hallucinogenic plants.

Glaser, Hugo (1888): *The Drama of Medicine*, Butterworths Press, London.

Gives interesting stories behind many narcotic drugs.

Goldfrank Lewis R.(1986):*Toxicologic Emergencies*, Appleton-Century-Crofts, USA;929 pages.

Meant for doctors;technical;good account of latest treatment of narcotic drugs. Can be enjoyed by an initiated layman.

Goodman L.S.,Gilman A.G.(1985):*The Pharmacological Basis of Therapeutics* (Seventh edition), Mac Millan Publishing Co.,New York;1839 pages.

A very detailed book, not only on narcotics, but on all kinds of durgs, basically meant for specialists. Chemical structures of drugs, their properties and detailed actions on human bodies are described.

Green H.I., Levy M.H.(1976): *Drug Misuse--Human Abuse*, Marcel Dekker Inc.., 270 madison Avenue, New York;566 pages.

Somewhat outdated, but still very useful. An interesting feature is the question and answer format to explain facts about narcotics.

Kornetsky, Conan (1976): *Pharmacology: Durgs Affecting Behaviour*, John Wiley & Sons; 275 pages.

A very valuable book on all narcotics. Somewhat technical; can be enjoyed by an initiated layman.

Krantz, John C.(1974): *Historical Medical Classics Involving New Drugs*, Williams & Wilkins Co., Baltimore, 129 pages.

Contains interesting histories on the discovery of LSD and morphine.

Lewin, Louis (1964): *Fantastica, Narcotic and Stimulating Drugs: Their Use and Abuse*, Routledge and Kegan Paul, London;335 pages.

A highly readable, non-technical book on all kinds of narcotic drugs. Packed with interesting myths and legends from cover to cover.

Podhajska, Zdenka (1990): *The Amazing World of Plants*, Hamlyn, London; 160 pages.

Contains a small section on plants which yield narcotics;richly illustrated.

Polson C.J., Green M.A., Lee M.R. (1983): *Clinical Toxicology*, Pitman, London;607 pages.

Another technical book, containing interesting histories of narcotics.

Thompson, C.J.S.(1931): *Poisons and Piosoners*, Harold Shaylor, London;391 pages.

An old book, A highly readable account of all narcotic drugs; gives many interesting myths and legends related to narcotics; non-technical.

Thompson, Merita L. (1991): *Growing Up Drug-free,* Scott, Foresment & Co., USA;80 pages.

A pleasant little book basically meant for children. Gives clear and precise definitions. Very good for a beginner.

Wallechinsky D., Wallace, I., Wallace A.(1980): *The Book of Lists*, Bantam Books, USA;519 pages.

This book gives interesting lists of famous people who used various kinds of narcotics. A sheer pleasure to read otherwise too.

Wallis, T.E.(1960):*Text-book of Pharmacognosy*, J & A. Churchill Ltd., London;640 pages.

Contains an account on how to identify narcotic plants such as poppy, Indian hemp and coca plant.

Winchester, Haddad(1983): *Clinical Management of Poisoning and Drug Overdose.* W.B. Saunders & Co., USA;1012 pages.

A technical book basically meant for toxicologists, but very clearly written with the minimal use of technical terms; contains a very large section on narcotics.

ਤੇਗ ਕੰਪਿਊਟਰਜ਼ 10/6 ਏ, ਵਿਜੇ ਨਗਰ, ਡਬਲ ਸਟੋਰੀ, ਦਿੱਲੀ-9 ਤੋਂ ਲੇਜ਼ਰ ਟਾਈਪਸੈਟਿੰਗ ਹੋ ਕੇ ਇਮਪ੍ਰੈੱਸ ਆਫ਼ਸੈੱਟ, ਨੋਏਡਾ, (ਯੂ.ਪੀ.) ਤੋਂ ਛਪੀ ।